# ੧੯੪੭ ਘਲੂਘਾਰੇ ਦੀ ਕਵਿਤਾ







ਸੰਪਾਦਕ

ਡਾ. ਜਸਬੀਰ ਸਿੰਘ ਸਰਨਾ

# ੧੯੪੭
# ਘੱਲੂਘਾਰੇ ਦੀ ਕਵਿਤਾ

ਸੰਪਾਦਕ

ਡਾ. ਜਸਬੀਰ ਸਿੰਘ ਸਰਨਾ



# 1947
# GhaluGhare Di Kavita

***(Poetry of 1947 Holocaust in J&K)***

Editor : Dr. Jasbir Singh Sarna
E-mail : jbsingh.801@gmail.com
Copy right : Dr. Jasbir Singh Sarna
ISBN : 978-81-86741-30-6

First Edition : 2016
Price : ₹ 299



**Publisher**

**Sant & Singh Publishers**

# 668, Sector 4A, Hamdania Colony,
Bemina, Srinagar 190018, Kashmir
(J&K)

**Type Setting & Printed at**

CLASSIC PRINTERS
Bari Brahman, Jammu
Mobile : 94191-49293

*Produced and Bound in India*

# ਸਮਰਪਣ



*ਗੁਰਬਾਣੀ ਨਾਲ ਸਰਸ਼ਾਰ*

ਗਿ: ਕੁਲਵੰਤ ਸਿੰਘ ਜੀ

ਲਈ



## ਭਾਈ ਮਾਨ ਸਿੰਘ ਟੰਗਾਮੂਲਾ

ਮਾਨ ਸਿੰਘ ਟੰਗਾਮੂਲੀਆ ਬਡ ਬੀਰ ਅਕਾਲੀ,
ਵੈਰੀ ਦਲ ਨੂੰ ਵੇਖ ਕੇ ਮੁੜ ਚੜ੍ਹ ਗਈ ਲਾਲੀ।
ਕਡ ਕਿਰਪਾਨ ਮਿਆਨ ਚੋਂ ਜੁੜੇ ਜਿਉਂ ਕਾਲੀ,
ਕੱਟ ਕੱਟ ਵੈਰੀ ਧਰ ਸੁਟੇ ਕਰ ਹੂਲ ਕਰਾਲੀ।



## ਸ੍ਰ: ਕਿਰਪਾਲ ਸਿੰਘ ਭੱਟਪੁਰੀ

ਕਿਰਪਾਲ ਸਿੰਘ ਜੀ ਭੱਟਪੁਰੀ ਦਲ ਸਿੰਘਾਂ ਬਟੋਰੇ
ਕੱਢ ਕੇ ਤੇਗ ਮਿਆਨ ਚੋਂ ਚੜ੍ਹ ਅਸਵ ਤੇ ਦੌੜੇ
ਝਪਟੇ ਵਾਂਗੂੰ ਬਾਜ ਦੇ ਦਲ ਵੈਰੀ ਤੋੜੇ
ਹਿਰਸਾਂ ਤਜ ਕੇ ਸਿੰਘ ਜੀ ਚੜ੍ਹੇ ਮੌਤ ਦੇ ਘੋੜੇ।

## ਡਾ. ਜਸਬੀਰ ਸਿੰਘ ਸਰਨਾ ਲਿਖਤ ਪੁਸਤਕਾਂ

**ਪੰਜਾਬੀ**

**ਕਾਵਿ ਸੰਗ੍ਰਹਿ-**

* ਸ਼ਬਦਨਾਮਾ-1980
* ਮੈਨੂੰ ਦੇ ਦਿਓ-1982
* ਪ੍ਰਤੀਬਿੰਬ -1987
* ਸੱਚ ਕੀ ਕਾਤੀ-1990 (ਜੰਮੂ ਕਸ਼ਮੀਰ ਅਕਾਦਮੀ ਵੱਲੋਂ ਪਹਿਲਾਂ ਇਨਾਮ)
* ਸਹਿਜ-2009
* ਨਾਮਾ-ਏ-ਜਸਬੀਰ ਸਿੰਘ-2015

**ਸਿੱਖ ਇਤਿਹਾਸ, ਵਿਗਿਆਨ, ਚਿੰਤਨ, ਸਾਹਿਤ ਅਤੇ ਕੋਸ਼**

* ਜੰਮੂ ਕਸ਼ਮੀਰ ਦੀ ਸਿੱਖ ਤਵਾਰੀਖ-1997 (ਪੰਜਾਬ ਸਰਕਾਰ ਵੱਲੋਂ ਪਹਿਲਾ ਇਨਾਮ)
* ਬਾਜ਼ਨਾਮਾ (ਸਿੱਖ ਸਟੂਡੈਂਟਸ ਫੈਡਰੇਸ਼ਨ ਦੀ ਤਵਾਰੀਖ)- 1998, 2000, 2010
* ਤੇਗਜ਼ਨ ਗੁਰੂ ਹਰਿਗੋਬਿੰਦ ਸਾਹਿਬ-2001
* ਗੁਰੂ ਹਰਿ ਰਾਇ ਸਾਹਿਬ-2002
* ਗੁਰੂ ਹਰਿਕ੍ਰਿਸ਼ਨ ਸਾਹਿਬ-2003
* ਜੰਮੂ ਕਸ਼ਮੀਰ ਦੇ ਇਤਿਹਾਸਕ ਗੁਰਦੁਆਰੇ -2005
* ਸਿੱਖ ਇਤਿਹਾਸ ਦੇ ਮੁਢਲੇ ਫ਼ਾਰਸੀ ਅਤੇ ਉਰਦੂ ਸਰੋਤ-2008
* ਕਸ਼ਮੀਰ ਦੇ ਜੰਗਲੀ ਫੁੱਲ-1998
* ਜੰਮੂ ਕਸ਼ਮੀਰ ਦੇ ਅਨੋਖੇ ਪੰਛੀ ਅਤੇ ਜੰਗਲੀ ਜੀਵ-2007
* ਮੌਲਿਕ ਪੈੜਾਂ ਸਿਰਜਦਾਂ ਸਿੱਖ ਇਤਿਹਾਸ-2009, 2015
* ਕੇਸਰ ਦਾ ਫੁੱਲ-1990
* ਸਿੱਖ ਚਿੰਤਨ-1994
* ਇਕ ਮਹਿਕ ਦਾ ਸਫ਼ਰਨਾਮਾ-2001
* ਸਾਹਿਤਕਧਾਰਾ-2001
* ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਪਸ਼ੂ-ਪੰਛੀ ਤੇ ਬਨਸਪਤੀ ਸੰਕੇਤਾਂ ਦਾ ਕੋਸ਼-2007
* ਸ੍ਰੀ ਗੁਰੂ ਗ੍ਰੰਥ ਸਾਹਿਬ ਮੂਲ ਸੰਕਲਪ ਕੋਸ਼-2010
* ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਲੋਕਧਾਰਾਈ ਸੰਕੇਤਾਂ ਦਾ ਕੋਸ਼-2012
* ਬਖ਼ਸ਼ ਰਚਨਾਵਲੀ (ਸੰ.)-2013, 2015
* ਗੁਰਦੁਆਰਾ ਕੋਸ਼-2013
* ਪੰਜਾਬੀ ਵਿਰਾਸਤ ਕੋਸ਼-2013
* ਗੁਰੂ ਹਰਗੋਬਿੰਦ ਸਾਹਿਬ ਨੇ ਲਾਸਾਨੀ ਸਿੱਖ-2014
* ਸਾਬਤ ਸੂਰਤਿ ਦਸਤਾਰ ਸਿਰਾ-2014
* ਜੀਵਨੀ ਪਾਤਸ਼ਾਹੀ ਸੱਤਵੀਂ ਤੇ ਅੱਠਵੀਂ-2015

## ENGLISH

**Sikh History, Religion, Bibliography, Dictionaries**

* The Sikhs in Kashmir-1993
* The Sikh Shrines in Jammu and Kashmir-1994,2014
* History of the Sikh Students Federation-1995
* Flora and Fauna in Guru Nanak's Bani-1992
* A Select Bibliography of the Kashmir-2002
* World Punjabi Writers Who's Who-2004
* Some Precious Pages of the Sikh History-2011

# ਤਤਕਰਾ

# ਵਚਨਾਰੰਭ

ਆਧੁਨਿਕ ਭਾਰਤ ਦੇ ਇਤਿਹਾਸ ਵਿਚ ਆਜ਼ਾਦੀ ਜਿੱਥੇ ਰਹਿਮਤ ਬਣ ਕੇ ਆਈ, ਉਥੇ ਹਿੰਦ-ਪਾਕ ਉਪ ਮਹਾਂਦੀਪ ਦੀ ਵੰਡ ਨੇ ਅਜੇਹਾ ਕਹਿਰ ਢਾਹਿਆ ਕਿ ਇਹ ਨਾਲ ਹੀ ਜ਼ਹਿਮਤ ਵੀ ਬਣ ਗਈ ਜਿਸ ਦੀ ਚੀਸ ਕਿਸੇ ਨੇ ਕਿਸੇ ਰੂਪ ਵਿਚ ਅੱਜ ਵੀ ਮਹਿਸੂਸ ਕੀਤੀ ਜਾ ਸਕਦੀ ਹੈ। ਉੱਤਰੀ ਭਾਰਤ ਵਿੱਚ ਵੰਡ ਦਾ ਸੰਤਾਪ ਜਿਨ੍ਹਾਂ ਦੋ ਸੂਬਿਆਂ ਨੂੰ ਧਰਤ ਤੇ ਵੱਧ ਝਲਣਾ ਪਿਆ ਹੈ, ਉਹ ਹਨ ਪੰਜਾਬ ਅਤੇ ਜੰਮੂ ਕਸ਼ਮੀਰ। ਦੇਸ਼ ਵੰਡ ਨੂੰ ਸੱਤਰ ਸਾਲ ਹੋਣ ਵਾਲੇ ਹਨ ਪਰ ਇਸ ਦੇ ਜ਼ਖ਼ਮ ਅਜੇ ਵੀ ਹਰੇ ਹਨ। ਅਤੀਤ ਵਿਚ ਭਾਰਤ-ਪਾਕ ਸੰਬੰਧ ਕਦੇ ਖਟੇ, ਕਦੇ ਮਿੱਠੇ ਰਹੇ ਹਨ, ਬੇਸ਼ਕ ਵਧੇਰੇ ਕਰਕੇ ਖੱਟੇ ਹੀ ਹਨ। ਪਾਕਿਸਤਾਨ ਵਿਚ ਪਸਰ ਚੁੱਕਾ ਅਤਿਵਾਦ ਕਿਸੇ ਨ ਕਿਸੇ ਰੂਪ ਵਿਚ ਏਸ ਦੇਸ਼ ਵੰਡ ਦਾ ਹੀ ਪਸਾਰਾ ਹੈ। ਗੁਆਂਢੀ ਮੁਲਕ ਪਾਕਿਸਤਾਨ ਦੇ ਹੁਕਮਰਾਨ ਅਜੇ ਤੱਕ ਵੀ ਏਹੋ ਰੱਟ ਲਾਈ ਬੈਠੇ ਹਨ ਕਿ ਦੇਸ਼ ਵੰਡ ਦਾ ਏਜੰਡਾ 'ਅਧੂਰਾ' ਹੈ। ਉਹ ਇਸ ਨੂੰ 'ਪੂਰਾ' ਕਰਨ ਲਈ ਕੁੱਝ ਵੀ ਕਰ ਸਕਦੇ ਹਨ, ਭਾਵੇਂ ਕਿਡੀ ਵਡੀ ਕੀਮਤ ਹੀ ਚੁਕਾਉਣੀ ਕਿਉਂ ਨਾ ਪਵੇ। ਅੰਤਰ-ਰਾਸ਼ਟਰੀ ਸੀਮਾਂ ਦੀਆਂ ਉਲੰਘਣਾਵਾਂ, ਗੁਆਂਢੀ ਮੁਲਕ ਵਿਚੋਂ ਅੱਤਵਾਦੀਆਂ ਦੀ ਘੁੱਸ ਬੈਠ, ਨਸ਼ਿਆਂ ਅਤੇ ਨਕਲੀ ਕਰੰਸੀ ਦਾ ਪਸਾਰਾ ਏਸੇ 'ਅਧੂਰੇ' ਏਜੰਡੇ ਨੂੰ 'ਪੂਰਾ' ਕਰਨ ਵੱਲ ਪੁੱਟੇ ਜਾ ਰਹੇ ਕਦਮ ਹਨ। ਬਹਰਹਾਲ ਇਤਿਹਾਸ ਨੇ ਇਹ ਸਾਬਤ ਕਰ ਵਿਖਾਇਆ ਹੈ ਕਿ ਭਾਰਤ ਪਾਕ ਵੰਡ ਅਵਿਗਿਆਨਕ, ਅਧਾਰਮਿਕ ਅਤੇ ਬੇਕਾਬੂ ਜਜ਼ਬਾਤ ਦਾ ਸਿੱਟਾ ਹੈ। ਦੋਹਾਂ ਮੁਲਕਾਂ ਦੇ ਸੰਬੰਧ ਜੇਕਰ ਆਮ ਵਰਗੇ ਵੀ ਨਹੀਂ ਹੋ ਰਹੇ ਤਾਂ ਇਸ ਦਾ ਇਕ ਕਾਰਨ ਬਟਵਾਰਾ ਹੈ। ਭਾਰਤ ਪਾਕ ਵੰਡ ਦਾ ਮਸਲਾ ਏਨਾ ਸਿਆਸੀ ਨਹੀਂ ਜਿੰਨਾ ਮਨੋਵਿਗਿਆਨਕ ਹੈ। ਜਿਨ੍ਹਾਂ ਚਿਰ ਦੋਹਾਂ ਦੇਸ਼ਾਂ ਦੇ ਹੁਕਮਰਾਨਾਂ ਦੇ ਮਨਾਂ ਵਿਚੋਂ ਇਕ ਦੂਜੇ ਪ੍ਰਤਿ ਦੁਸ਼ਮਣੀ, ਕਦੂਰਤ, ਬਦਲਾਖੋਰੀ ਅਤੇ ਕੀਨਾ-ਸਾੜਾ ਨਹੀਂ ਜਾਂਦਾ, ਉਨ੍ਹਾਂ ਚਿਰ ਸੰਬੰਧ ਨਾਰਮਲ ਨਹੀਂ ਹੋ ਸਕਦੇ।

ਪੰਜਾਬੀ ਸਾਹਿਤ ਉਪਰ ਦੇਸ਼ ਵੰਡ ਦਾ ਵਿਆਪਕ ਅਸਰ ਹੋਇਆ ਅਤੇ ਇਹ ਅਸਰ ਸਾਹਿਤ ਦੀ ਹਰ ਵੰਨਗੀ ਉਪਰ ਹੋਇਆ ਹੈ। ਜਿਹੜੇ ਲੇਖਕਾਂ ਨੇ ਵੰਡ ਦੇ ਦਰਦ ਨੂੰ ਆਪਣੇ ਪਿੰਡੇ ਉਪਰ ਹੰਢਾਇਆ ਹੈ, ਉਨ੍ਹਾਂ ਦੀਆਂ ਰਚਨਾਵਾਂ ਵਿੱਚ ਇਕ ਤਰਲਾ ਹੈ, ਮਿਹਣਾ ਹੈ, ਘ੍ਰਿਣਾ ਹੈ ਅਤੇ ਸ਼ਿਕਵਾ ਵੀ। ਪੰਜਾਬੀ ਸਾਹਿਤ ਦੀ ਮੁੱਖ ਧਾਰਾ ਦੇ ਅਨੇਕ ਲੇਖਕਾਂ ਦੀਆਂ ਰਚਨਾਵਾਂ ਵਿੱਚ ਦੇਸ਼ ਵੰਡ ਦੀ ਪੀੜ੍ਹਾ ਝਲਕਦੀ ਹੈ। ਏਸੇ ਪੀੜ੍ਹਾ ਵਿਚੋਂ ਹੀ ਅੰਮ੍ਰਿਤਾ ਪ੍ਰੀਤਮ ਦੀ ਜਗਤ ਪ੍ਰਸਿੱਧ ਕਵਿਤਾ "ਅੱਜ ਆਖਾਂ ਵਾਰਿਸ ਸ਼ਾਹ ਨੂੰ, ਕਿਤੇ ਕਬਰਾਂ ਵਿਚੋਂ ਬੋਲ" ਪੈਦਾ ਹੋਈ। ਬੇਸ਼ਕ ਅੰਮ੍ਰਿਤਾ ਇਸ ਕਵਿਤਾ ਲਿਖਣ ਤੋਂ ਬਾਅਦ ਵੀ ਲਿਖਦੀ ਰਹੀ ਪਰ ਉਸਦੀ ਏਹੋ ਇਕ ਨਜ਼ਮ ਉਸ ਦੀ ਪਛਾਣ ਬਣ ਨਿਬੜੀ। ਵਿਰਕ ਦੀ ਕਹਾਣੀ 'ਖੱਬਲ', ਨੌਰੰਗ ਸਿੰਘ ਦੀ 'ਛਵੀਆਂ ਦੀ ਰੁੱਤ', ਨਾਨਕ ਸਿੰਘ ਦਾ ਨਾਵਲ 'ਖ਼ੂਨ ਦੇ ਸੋਹਿਲੇ' ਆਦਿ ਅਨੇਕ ਰਚਨਾਵਾਂ ਏਸੇ ਘੋਰ ਦੁਖਾਂਤ ਦਾ ਹੀ ਪ੍ਰਤਿਫਲ ਹਨ।

ਦੇਸ਼ ਵੰਡ ਦੇ ਅਸਰ ਹੇਠ ਲਿਖੇ ਗਏ ਪੰਜਾਬੀ ਸਾਹਿਤ ਦੀ ਮਾਤਰਾ ਏਨੀ ਭਰਪੂਰ ਹੈ ਕਿ ਇਸ ਸੰਬੰਧੀ ਖੋਜ ਕਾਰਜ ਦੇ ਰੂਪ ਵਿੱਚ ਡਾਕਟਰੇਟ ਪੱਧਰ ਉਪਰ ਕਈ ਖੋਜ ਪ੍ਰਬੰਧ ਵੀ ਲਿਖੇ ਗਏ ਹਨ।

ਦੇਸ਼ ਵੰਡ ਦਾ ਸੇਕ ਪੰਜਾਬ ਦੇ ਲੋਕਾਂ ਦੀ ਤਰ੍ਹਾਂ ਜੰਮੂ ਕਸ਼ਮੀਰ ਦੇ ਵਸਨੀਕਾਂ ਨੂੰ ਵੀ ਉਨ੍ਹਾਂ ਹੀ ਲੱਗਾ। ਏਸੇ ਕਾਰਨ ਇਸ ਖਿੱਤੇ ਦੇ ਕਵੀਆਂ ਨੇ ਵੀ ਇਸ ਦਰਦ ਨੂੰ ਆਪਣੀਆਂ ਕਵਿਤਾਵਾਂ ਰਾਹੀਂ ਜ਼ਬਾਨ ਦੇਣ ਦੀ ਕੋਸ਼ਿਸ਼ ਕੀਤੀ ਹੈ। ਆਬਾਦੀ ਦਾ ਤਬਾਦਲਾ ਉਥੇ ਵੀ ਹੋਇਆ ਅਤੇ ਫਿਰਕੂ ਜਨੂੰਨੀਆਂ ਨੇ ਉਥੇ ਵੀ ਖ਼ੂਨ ਦੀ ਹੋਲੀ ਖੇਡੀ, ਏਸੇ ਲਈ ਜੰਮੂ ਕਸ਼ਮੀਰ ਦੀ ਪੰਜਾਬੀ ਕਵਿਤਾ ਵਿਚ ਸੰਤਾਲੀ ਦੇ ਸੰਤਾਪ ਨੂੰ ਹਿੰਦੂ, ਸਿੱਖ ਅਤੇ ਮੁਸਲਮਾਨ ਕਵੀਆਂ ਨੇ ਇਕੋ ਜੇਹਾ ਮਹਿਸੂਸ ਕੀਤਾ। ਜੋਗਾ ਸਿੰਘ ਕਾਸ਼ ਲਿਖਦਾ ਹੈ।

ਭਾਰਤ ਵਰਸ਼ ਦੇ ਉੱਨੀ ਸੋ ਸੰਤਾਲੀ,
ਤੇਰੀ ਕਦੇ ਵੀ ਕਾਸ਼ ਨ ਯਾਦ ਭੁੱਲੇ।
ਤਦੋਂ ਤਅਸੱਬ ਦੇ ਜਿਹੜੇ ਤੂਫ਼ਾਨ ਉਠੇ,
ਉਹ ਕਹਿਰ ਦੀ ਵਾਉ ਨਾ ਕਦੇ ਝੁਲੇ।
ਜਿਸ ਖ਼ੂਨ ਭਰਪੂਰ ਕੀ ਖੂਹ ਕੀਤੇ
ਵਿਚ ਖ਼ੁਆਬ ਨਾ ਇਹੁ ਜਿਹੀ ਬੂੰਦ ਡੁਲੇ।
ਜਿਵੇਂ ਕਈ ਮਾਸੂਮ-ਸਨ ਤਦੋਂ ਮਾਰੇ,
ਰੱਬਾ ਤਿਵੇਂ ਨਾ ਹੁਣ ਕੋਈ ਰੂਹ ਰੁੱਲੇ।

ਏਸੇ ਤਰ੍ਹਾ ਦੀ ਇਕ ਨਜ਼ਮ ਉਜਾਗਰ ਸਿੰਘ ਮਹਿਕ ਦੀ "ਖੋਪਰੀਆਂ ਦਾ ਖਿਲਾਰ' ਹੈ ਜਿਸ ਵਿਚ ਵਾਕਤਾਲਾਪੀ ਸ਼ੈਲੀ ਵਿੱਚ ਇਸ ਸਾਕੇ ਨੂੰ ਯਾਦ ਕੀਤਾ ਗਿਆ ਹੈ। ਵਸਤੂ ਸਥਿਤੀ ਇਹ ਹੈ ਕਿ ਇਕ ਚਰਵਾਹੀ ਇੱਜੜ ਚਰਾਉਂਦਾ ਉੱਥੇ ਪਹੁੰਚ ਜਾਂਦਾ ਹੈ ਜਿੱਥੇ ਖੋਪੜੀਆਂ ਹੀ ਖੋਪੜੀਆਂ ਖਿੱਲ ਰਹੀਆਂ ਹੋਈਆਂ ਸਨ। ਕਵੀ ਨੇ ਖੋਪੜੀਆਂ ਦਾ ਮਾਨਵੀ ਕਰਣ ਕਰਕੇ ਉਨ੍ਹਾਂ ਨਾਲ ਜੋ ਜੋ ਬੀਤੀਆਂ, ਉਨ੍ਹਾਂ ਦੀ ਦਾਥਾ ਦਰਦ-ਪਰੁਤੇ ਸ਼ਬਦਾਂ ਵਿੱਚ ਆਜੜੀ ਨਾਲ ਇੰਜ ਸਾਂਝੀ ਕਰਵਾਈ ਹੈ।

ਚਲੀ ਹਨੇਰੀ ਮਜ਼ਬਾਂ ਵਾਲੀ
ਸਭ ਦੀ ਹੋਸ਼ ਭੁਲਾ ਗਈ।
ਪਿਆਰਾਂ ਦੇ ਵਿਚ ਘੋਲ ਕੇ ਨਫ਼ਰਤ
ਉਸ ਨੂੰ ਜ਼ਹਿਰ ਬਣਾ ਗਈ।
ਧਰਤੀ ਤੇ ਆ ਵਜਣ ਲਗੇ
ਇਸ ਘ੍ਰਿਣਾਂ ਦੇ ਸ਼ੋਲੇ।
ਨਿਰਦੋਸ਼ਾਂ ਦੀਆਂ ਲਾਸ਼ਾਂ ਦੇ ਨਾਲ
ਭਰ ਗਏ ਜੰਗਲ ਬੇਲੇਂ।
ਹੁਣ ਮੈਂ ਤੈਨੂੰ ਖੋਲ ਸੁਣਾਵਾਂ
ਆਪਣੀ ਦਰਦ ਕਹਾਣੀ।
ਖ਼ਤਮ ਕਿਵੇਂ ਸੀ ਕੀਤੀ ਗਈ
ਸਾਡੀ ਇਹ ਜ਼ਿੰਦਗਾਨੀ।

ਬੇਸ਼ਕ ਦੋਹਾਂ ਸੂਬਿਆਂ ਦੇ ਕਵੀਆਂ ਵਿਚ ਵੰਡ ਦਾ ਦਰਦ ਇਕੋ ਜੇਹਾ ਹੀ ਤੀਖਣ ਹੈ ਪਰ ਪੰਜਾਬ ਨਾਲੋਂ ਜੰਮੂ ਕਸ਼ਮੀਰ ਦੀ ਵਿਲਖਣਤਾ ਏਸ ਗੱਲ ਵਿੱਚ ਹੈ ਕਿ ਏਥੋਂ ਦੇ ਵਸਨੀਕਾਂ ਦੀ ਦਰਦ-ਕਹਾਣੀ ਏਥੇ ਹੀ ਖ਼ਤਮ ਨਹੀਂ ਹੋ ਜਾਂਦੀ, ਸਗੋਂ 1947 ਈ. ਦੇ ਕਬਾਇਲੀ ਹਮਲੇ ਦੇ ਰੂਪ ਵਿਚ ਹੋਰ ਅੱਗੇ ਤੁਰ ਪੈਂਦਾ ਹੈ। ਇਹ ਹਮਲਾ ਪਾਕਿਸਤਾਨ ਦੀ ਇਕ ਗਿਣੀ ਮਿੱਥੀ ਯੋਜਨਾ ਦਾ ਹਿੱਸਾ ਸੀ ਕਿਉਂਕਿ ਜੰਮੂ ਕਸ਼ਮੀਰ ਵਿਚ ਮੁਸਲਿਮ ਵਸੋਂ ਵਧੇਰੇ ਹੋਣ ਕਰਕੇ ਉਹ ਇਸ ਨੂੰ ਨਵੇਂ ਬਣੇ ਦੇਸ਼ ਦਾ ਹਿੱਸਾ ਬਣਾਉਣਾ ਚਾਹੁੰਦਾ ਸੀ ਪਰ ਏਥੇ ਸਥਿਤੀ ਇਹ ਸੀ ਕਿ ਜੰਮੂ ਕਸ਼ਮੀਰ ਦਾ ਹਿੰਦੂ ਰਾਜਾ ਇਸ ਦਾ ਇਲਹਾਕ ਭਾਰਤ ਗਣਰਾਜ ਨਾਲ ਕਰ ਬੈਠਾ ਸੀ। ਸੋ ਸੈਨਿਕ ਕਾਰਵਾਈ ਨੂੰ ਕਬਾਇਲੀ ਹਮਲੇ ਦਾ ਨਾਂ ਦੇ ਕੇ ਉਸਨੇ ਜੰਮੂ ਕਸ਼ਮੀਰ ਉਪਰ ਹੱਲਾ ਬੋਲ ਦਿੱਤਾ। ਵੇਲੇ ਸਿਰ ਕੀਤੀ ਕਾਰਵਾਈ ਨੇ ਪਾਕਿਸਤਾਨ ਦੇ ਮਨਸੂਬੇ ਸਫ਼ਲ ਨਾ ਹੋਣ ਦਿੱਤੇ ਪਰ ਜੰਮੂ ਕਸ਼ਮੀਰ ਦੇ ਲੋਕਾਂ ਦੀਆਂ ਮੁਸੀਬਤਾਂ ਵਿਚ ਹੋਰ ਵੀ ਢੇਰ ਵਾਧਾ ਕਰ ਦਿੱਤਾ। ਸੰਤਾਲੀ ਦੇ ਉਜਾੜੇ ਨੂੰ ਲੋਕੀ ਨਹੀਂ ਸਨ ਭੁੱਲੇ ਕਿ ਇਕ ਨਵੇਂ ਉਜਾੜੇ ਦਾ ਭੈਅ ਉਨ੍ਹਾਂ ਅੱਗੇ ਆ ਖੜ੍ਹਾ ਹੋਇਆ। ਵੇਖਿਆ ਜਾਵੇ ਤਾਂ ਇਸ ਖਿੱਤੇ ਦੇ ਵਸਨੀਕਾਂ ਨੂੰ ਦੋ ਵਾਰ ਉਜੜਨਾ ਪਿਆ; ਇਕ ਵਾਰ ਵੰਡ ਵੇਲੇ ਅਤੇ ਇਕ ਵਾਰ ਕਬਾਇਲੀ ਹਮਲੇ ਵੇਲੇ। ਏਸ ਹਮਲੇ ਵਿਚ ਬ੍ਰਿਗੇਡੀਅਰ ਰਾਜਿੰਦਰ ਸਿੰਘ, ਬ੍ਰਿਗੇਡੀਅਰ ਪ੍ਰੀਤਮ ਸਿੰਘ, ਗਿਆਨ ਸਿੰਘ ਸੂਦਨ ਅਤੇ ਭਾਈ ਸੇਵਕ ਸਿੰਘ ਆਦਿ ਨੇ ਜਾਨਾਂ ਹੂਲ ਕੇ ਮੁਲਕ ਅਤੇ ਜੰਮੂ-ਕਸ਼ਮੀਰ ਦੀ ਖਾਸ ਤੌਰ ਤੇ ਰਾਖੀ ਕੀਤੀ। ਸੂਬੇਦਾਰ ਹਰਦਿੱਤ ਸਿੰਘ, ਬ੍ਰਿਗੇਡੀਅਰ ਪ੍ਰੀਤਮ ਸਿੰਘ ਦੀ ਘਾਲਣਾ ਨੂੰ ਯਾਦ ਕਰਦਿਆਂ ਲਿਖਦਾ ਹੈ :

ਭੁੱਖੇ ਨੰਗੇ ਮਸੀਬਤ ਦੇ ਮਾਰਿਆਂ ਨਾਲ।
ਬੈਠ ਕੋਲ ਕੋਈ ਪਲਾ ਛੁਹਾਉਂਦਾ ਨਾ॥
ਹਿੰਦੂ ਸਿੱਖਾਂ ਦਾ ਨਾਮ ਹੀ ਮਿੱਟ ਜਾਂਦਾ।
ਵਿਚ ਪੁਣਛ ਦੇ ਪ੍ਰੀਤਮ ਜੇ ਆਉਂਦਾ ਨਾ॥
ਲੱਖਾਂ ਹੋਏ ਸੇਵਕ ਸੇਵਾ ਕਰਨ ਵਾਲੇ॥
ਤੇਰੇ ਜਹੀ ਲੜਾਈ ਆ ਲੜੇ ਕਿਹੜਾ ?

ਏਸੇ ਤਰ੍ਹਾਂ ਗਿ: ਦਲੀਪ ਸਿੰਘ ਸੂਦਨ ਵੀ ਏਸ ਹਮਲੇਂ ਬਾਰੇ ਇਕ ਲੰਮੀ ਕਵਿਤਾ ਮਿਲਦੀ ਹੈ। ਇਸ ਕਵਿਤਾ ਵਿਚ ਉਹ ਜਿੱਥੇ ਸ਼ਹੀਦਾਂ ਨੂੰ ਸ਼ਰਧਾਂਜਲੀ ਭੇਟ ਕਰਦਾ ਹੈ, ਉੱਥੇ ਕਸ਼ਮੀਰ ਉਪਰ ਹਮਲੇ ਦੀ ਪਾਕਿਸਤਾਨੀ ਸਾਜਿਸ਼ ਨੂੰ ਨੰਗਿਆ ਵੀ ਕਰਦਾ ਹੈ।

ਜਾਂ ਪਾਕਿਸਤਾਨ ਨੂੰ ਮਿਲ ਗਏ, ਹੱਕ ਪਾਕਿਸਤਾਨੀ।
ਤਦੋਂ ਹਿੰਦੂ ਸਿੰਘਾਂ ਦਾ ਡੁਲਿਆਂ, ਲਹੂ ਵਾਂਗਰ ਪਾਨੀ॥
ਫਿਰ ਘੜੀ ਉਹਨਾਂ ਕਸ਼ਮੀਰ ਲਈ, ਸਾਜ਼ਸ਼ ਸ਼ੈਤਾਨੀ।
ਉਹਨਾਂ ਮੋਢੇ ਰਫ਼ਲਾਂ ਚੁਕੀਆਂ, ਹੱਥ ਛੁਰੈ ਪਠਾਨੀ॥
ਨਾਲ ਰਲੀ ਕਸ਼ਮੀਰ ਦੀ, ਫੌਜ਼ ਮੁਸਲਮਾਨੀ।
ਅਗੇ ਲਿਖੀ ਨਾ ਜਾਵੇ ਕਲਮ ਤੋਂ, ਉਹ ਦਰਦ ਕਹਾਨੀ॥

ਗੁਰਾਂ ਦਿਤਾ ਖੰਨਾ ਨੇ 'ਸ਼ਹੀਦ ਮੁਹੰਮਦ ਮਕਬੂਲ ਸ਼ੇਰਵਾਨੀ' ਅਤੇ ਅਜੀਤ ਸਿੰਘ ਮਸਤਾਨਾ ਨੇ 'ਵਾਰ ਭਾਈ ਸੇਵਕ ਸਿੰਘ ਸ਼ਹੀਦ' ਲਿਖ ਕੇ ਉਨ੍ਹਾਂ ਨੂੰ ਸ਼ਰਧਾਜਲੀ ਭੇਟ ਕੀਤੀ ਹੈ। ਕੁਲ ਮਿਲਾ ਕੇ ਕਿਹਾ ਜਾ ਸਕਦਾ ਹੈ ਕਿ ਕਬਾਇਲੀ ਹਮਲੇ ਨੇ ਤਾਂ ਤਹਿਸੀਲ

ਬਾਗ, ਪੁਣਛ, ਮੁਜ਼ਫਰਾਬਾਦ, ਕਮਰਾਜ਼, ਕਰੂੰਣ, ਬਲਗਾਮ ਛੂਰਾ, ਇਛਾਹਾਮਾ ਅਤੇ ਹੋਰ ਥਾਵਾਂ ਉਪਰ ਲੜੀ ਗਈ ਲੜਾਈ ਨੇ ਜੰਮੂ ਕਸ਼ਮੀਰ ਦੇ ਪੰਜਾਬੀ ਕਵੀਆਂ ਨੂੰ ਟੁੰਬਿਆ ਜਿਸ ਵਿਚ ਢੇਰ ਸਾਰੀ ਕਾਵਿ ਰਚਨਾ ਨਿਕਲੀ।

ਪੰਜਾਬ ਵਿਚ ਤਾਂ ਸੰਤਾਲੀ ਦੀ ਕਵਿਤਾ ਦੇ ਸੰਕਲਨ ਮਿਲਦੇ ਹਨ ਪਰ ਜੰਮੂ ਕਸ਼ਮੀਰ ਦੀ ਪੰਜਾਬੀ ਕਵਿਤਾ ਵੱਲ ਕਿਸੇ ਖੋਜਕਾਰ ਨੇ ਧਿਆਨ ਨਾ ਦਿੱਤਾ। ਜਸਬੀਰ ਸਿੰਘ ਸਰਨਾ ਨੇ ਹੱਥਲੀ ਪੁਸਤਕ 'ਘਲੂਘਾਰੇ ਦੀ ਕਵਿਤਾ' ਵਿਚ ਨਾ ਕੇਵਲ ਦਰਦਮਈ ਕਵਿਤਾ ਹੀ ਸਾਂਭੀ ਹੈ, ਸਗੋਂ ਇਸ ਘਟਨਾਵਲੀ ਨਾਲ ਸੰਬੰਧਿਤ ਕਈ ਤੱਥਾਂ ਨੂੰ ਵੀ ਸੁੱਰਖਿਅਤ ਕਰ ਲਿਆ ਹੈ। ਕਵੀ ਇਤਿਹਾਸਕਾਰ ਨਹੀਂ ਹੁੰਦਾ ਪਰ ਕਿਸੇ ਮੰਦਭਾਗੀ ਘਟਨਾ ਦੇ ਪ੍ਰਤਿਕਰਮ ਵਜੋਂ ਉੱਪਜੇ ਰੋਸ, ਤਬਾਹੀ ਅਤੇ ਘ੍ਰਿਣਾ ਨੂੰ ਜਿਸ ਬਾਰੀਕਬੀਨੀ ਨਾਲ ਉਹ ਬਿਆਨ ਕਰਦਾ ਹੈ, ਉਹ ਇਤਿਹਾਸ ਦੀਆਂ ਕਈ ਕਿਤਾਬਾਂ ਉਪਰ ਵੀ ਭਾਰੀ ਪੈ ਜਾਂਦੀ ਹੈ। 'ਘਲੂਘਾਰੇ ਦੀ ਕਵਿਤਾ' ਪੜਨ ਨਾਲ ਕੁੱਝ ਅਜੇਹਾ ਹੀ ਅਹਿਸਾਸ ਹੁੰਦਾ ਹੈ। ਖੋਜ ਦਾ ਕੰਮ ਭਾਵੇਂ ਸੰਗ੍ਰਹਿ ਕਰਨਾ ਹੀ ਕਿਉਂ ਨਾ ਹੋਵੇ, ਕਾਫ਼ੀ ਮੁਸ਼ਕਿਲ ਹੁੰਦਾ ਹੈ ਕਿਉਂਕਿ ਭੱਜ ਦੋੜ ਤੇ ਫ਼ੋਲਾਫਾਲੀ ਕਿਸੇ ਵੀ ਗੰਭੀਰ ਖੋਜ ਕਾਰਜ ਜਿੰਨੀ ਹੀ ਕਰਨੀ ਪੈਂਦੀ ਹੈ। ਜਸਬੀਰ ਸਿੰਘ ਸਰਨਾ ਨੇ ਕਾਫ਼ੀ ਨੱਸ-ਭੱਜ ਅਤੇ ਤਰਦੱਦ ਨਾਲ ਸੰਤਾਲੀ ਅਤੇ ਕਬਾਇਲੀ ਹਮਲੇ ਦੇ ਦੁਖਾਂਤ ਨਾਲ ਸੰਬੰਧਿਤ ਕਵਿਤਾ ਇਕੱਤਰ ਕਰਕੇ ਇਸ ਸੰਗ੍ਰਹਿ ਵਿੱਚ ਦਿੱਤੀ ਹੈ। ਮੈਂ ਸਰਨਾ ਜੀ ਨੂੰ ਇਸ ਜਤਨ ਲਈ ਵਧਾਈ ਦੇਂਦਾ ਹਾਂ ਅਤੇ ਆਸ ਕਰਦਾ ਹਾਂ ਕਿ ਉਹ ਆਪਣਾ ਖੋਜ ਕਾਰਜ ਅਗੋਂ ਵੀ ਏਸੇ ਤਰ੍ਹਾਂ ਜਾਰੀ ਰਖੇਗਾ।

**ਡਾ. ਧਰਮ ਸਿੰਘ**
ਪ੍ਰੋਫੈਸਰ ਅਤੇ ਸਾਬਕਾ ਮੁੱਖੀ
ਪੰਜਾਬੀ ਅਧਿਐਨ ਸਕੂਲ,
ਗੁਰੂ ਨਾਨਕ ਦੇਵ ਯੂਨੀਵਰਸਿਟੀ,
ਅੰਮ੍ਰਿਤਸਰ

# ਦੀਦਾਰੀ ਹਰਫ਼

ਜੰਮੂ ਕਸ਼ਮੀਰ ਦੀ ਪੰਜਾਬੀ ਕਵਿਤਾ ਦਾ ਇਤਿਹਾਸ ਬਹੁਤ ਪੁਰਾਣਾ ਹੈ। ਇਸ ਖਿੱਤੇ ਦੀ ਕਵਿਤਾ ਸਮੇਂ ਸਮੇਂ ਰੂਹਾਨੀ ਰਮਜ਼ਾਂ ਦੇ ਰੂਬਰੂ ਸੁਧਾਰਵਾਦੀ ਰੰਗਾਂ ਵਿੱਚ ਪਨਪਦੀ ਰਹੀ ਹੈ। 1947 ਦੇ ਘਲੂਘਾਰੇ ਨੇ ਇਸ ਪਾਕਿ-ਪਵਿੱਤਰ ਧਰਤੀ ਨੂੰ ਵੀ ਆਪਣੇ ਲਹੂ-ਲੁਹਾਨ ਖੂਨੀ ਪੰਜਿਆਂ ਵਿੱਚ ਦਬੋਚ ਲਿਆ ਸੀ। ਕਈ ਸਦੀਆਂ ਤੋਂ ਮੁਹੱਬਤ, ਸ਼ਾਂਤੀ ਅਤੇ ਭਾਈਚਾਰਕ ਸਾਂਝਾ ਵਿਚ ਭੂਚਾਲ ਦੇ ਝੱਟਕਿਆਂ ਵਾਂਗ ਤਰੇੜਾਂ ਪੈ ਗਈਆਂ। ਅਚਨਚੇਤ ਹਨੇਰਾ ਦਾ ਹਮਾਲਿਆ ਪ੍ਰਬਤ ਹੀ ਜਿਵੇਂ ਇਨ੍ਹਾਂ ਉੱਪਰ ਟੁੱਟ ਪਿਆ ਹੋਵੇ। ਜ਼ਿਲਤ ਭਰੀ ਖਾਨਾਬਦੋਸ਼ ਜ਼ਿੰਦਗੀ ਨੇ ਇਥੋਂ ਦੇ ਨਿਵਾਸੀਆਂ ਨੂੰ ਗਹਿਰੀ ਦੱਲਦੱਲ ਵਿਚ ਸੁੱਟ ਦਿੱਤਾ। ਸੰਸਾਰ ਵਿਚ ਅਨੇਕਾਂ ਹੀ ਅਜਿਹੀਆਂ ਕੌਮਾਂ ਦੀ ਦਾਸਤਾਨ ਤਵਾਰੀਖ਼ ਦੇ ਵਰਕਿਆਂ ਵਿਚੋਂ ਮਿੱਟ ਗਈਆਂ ਪਰ ਕੇਵਲ ਆਰਕਾਇਵਜ਼ ਜਾਂ ਅਜਾਇਬ ਘਰਾਂ ਆਦਿ ਦੀਆਂ ਜ਼ੀਨਤ ਬਣ ਗਈਆਂ ਹਨ।

1947 ਨੂੰ ਅਜੇ ਸੱਤਰ ਸਾਲ ਹੀ ਹੋਏ ਹਨ। ਇਸ ਘਲੂਘਾਰੇ ਦੇ ਚਸ਼ਮਦੀਦ ਗਵਾਹ ਸਾਡੇ ਕੋਲੋਂ ਬੜ੍ਹੀ ਤੇਜ਼ੀ ਨਾਲ ਰੁਖਸੱਤ ਹੋ ਰਹੇ ਹਨ। ਉਨ੍ਹਾਂ ਨਾਲ ਹੀ ਉਨ੍ਹਾਂ ਦੇ ਚੇਤਿਆਂ ਵਿੱਚ ਸਾਂਭੀਆਂ ਯਾਦਾਂ ਦੀ ਪਟਾਰੀ ਵੀ ਹੌਲੀ ਹੌਲੀ ਆਲੋਪ ਹੋ ਰਹੀ ਹੈ। ਉਨ੍ਹਾਂ ਇਨ੍ਹਾਂ ਖੂਨੀ-ਦ੍ਰਿਸ਼ਾਂ ਨੂੰ ਆਪਣੀਆਂ ਅੱਖਾਂ.ਨਾਲ ਵੇਖਿਆ, ਪਿੰਡੇ ਤੇ ਹੰਢਾਇਆ ਅਤੇ ਕਲਮਬੰਦ ਕਰ ਕੇ ਤੁਰ ਗਏ। ਸਾਹਿਤਕ ਵਿਦਵਾਨਾਂ ਨੂੰ ਇਨ੍ਹਾਂ ਰਚਨਾਵਾਂ ਵਿੱਚ ਭਾਵੇਂ ਅਨੇਕਾਂ ਘਾਟਾਂ ਲੱਭ ਪੈਣ ਪਰ ਇਹ ਕਾਵਿ-ਇਤਿਹਾਸ ਖਰਾ ਸੋਨਾ ਹੈ, ਜਿਸ ਨੂੰ ਸਾਂਭਣ ਲਈ ਵਕਤਨ-ਫੁਵਕਤਨ ਮੇਰੇ ਮਨ-ਮੱਸਤਕ ਵਿੱਚ ਬੀਜ ਬਣ ਪਨਪਦੀ ਰਹੀ ਤਾਂਘ, ਹੁਣ ਅੰਕਰ ਬਣ ਤੁਹਾਡੇ ਸਾਹਮਣੇ ਹੈ। ਇਸ ਸੰਕਲਨ ਦੇ ਬਹੁਤ ਕਵੀ (ਚਾਰ ਪੰਜ ਨੂੰ ਛੱਡ ਕੇ) ਸਾਨੂੰ ਅਲਵਿਦਾ ਆਖ ਚੁੱਕੇ ਹਨ ਪਰ ਉਨ੍ਹਾਂ ਦੀਆਂ ਲਿਖਤਾਂ ਅੱਜ ਵੀ ਸਾਹਿਤਕ ਸਫ਼ਾਂ ਵਿੱਚ ਧੜਕਦੀਆਂ ਹਨ। ਦਿਨੋਦਿਨ ਵੱਧ ਰਹੀ ਸਾਡੀ ਅਵੇਸਲੀ ਮਾਨਸਿਕਤਾ ਕਾਰਨ ਇਸ ਜ਼ੁਮਰੇ ਦਾ ਢੇਰ ਸਾਰਾ ਕਾਵਿ ਆਲੋਪ ਹੋ ਚੁੱਕਾ ਹੈ।

1947 ਤੋਂ ਬਾਅਦ ਹੀ ਪੰਜਾਬੀ ਮਾਂ ਬੋਲੀ ਦੇ ਨੈਣ-ਨਕਸ਼ ਸਵਾਰੇ ਗਏ ਅਤੇ ਕਵਿਤਾ ਤੇਜ਼ਗਤੀ ਨਾਲ ਅੱਗੇ ਵਧੀ ਹੈ। ਖੁਦਾ ਬਖਸ਼ ਜ਼ਾਰ, ਗਿ: ਬੁੱਧ ਸਿੰਘ, ਨਜ਼ਾਮ ਦੀਨ ਲਾਰਵੀ, ਮਹਿਰਦੀਨ ਕਮਰ, ਹੱਸਨ ਦੀਨ ਹੱਸਨ, ਰਾਨਾ ਫਜ਼ਲ ਹਸੱਨ, ਫ਼ਤਹਿ ਮੁਹੰਮਦ ਦਰਹਾਲ ਮਲਕਾਂ, ਗਿ: ਬਿਸ਼ਨ ਸਿੰਘ ਕ੍ਰੀਟ, ਮੁਹੰਮਦ ਇਸਮਾਇਲ ਜ਼ਬੀ, ਮੁਹੰਮਦ ਅਸਰ ਆਦਿ ਦੀਆਂ ਰਚਨਾਵਾਂ ਵਿਚ ਵਤਨ ਦੀ ਤਾਂਘ, ਤੜਫ, ਮਿੱਤਰਾਂ ਦਾ ਵਿਛੋੜਾ, ਕੁਦਰਤੀ ਨਜ਼ਾਰਿਆਂ, ਯਾਰਾਂ ਅਤੇ ਮਜਲਿਸਾਂ ਦਾ ਦੁੱਖ ਉਨ੍ਹਾਂ ਦੀਆਂ ਰਚਨਾਵਾਂ ਵਿਚ ਬਾਰ ਬਾਰ ਆਇਆ ਹੈ। ਦੇਸ਼ ਨੂੰ ਵੰਡਣ ਵਾਲਿਆਂ ਨੂੰ 'ਜ਼ਾਲਮ' ਕਹਿ ਕੇ ਉਲਾਂਭਾਂ ਦਿੱਤਾ ਹੈ ਜਿਨ੍ਹਾਂ ਪਿਆਰ ਦੀ ਡੋਰ ਹੀ ਕੱਟ ਦਿੱਤੀ:

"ਭਾਵੇਂ ਬੁੱਤ ਕਸ਼ਮੀਰ ਵਿੱਚ ਤੀਰ ਖਾਵੇ
ਰੂਹ ਨਾਲ ਤੁਸਾਂ, ਇਥੇ ਲਾਰ ਕੋਈ ਨਾ।
ਕਟੀ ਜ਼ਾਲਮਾਂ ਡੋਰ ਮਿਲਾਪ ਵਾਲੀ
ਦੁਸ਼ਮਨ ਇਨ੍ਹਾਂ ਜਿਹਾ ਵਿੱਚ ਸੰਸਾਰ ਕੋਈ ਨਾ।"

(ਮੀਆਂ ਨਿਜ਼ਾਮ ਦੀਨ)

ਗੁਰਾਂ ਦਿੱਤਾ ਖੰਨਾ, ਸੂਬੇਦਾਰ ਹਰਦਿਤ ਸਿੰਘ, ਗੁਰਬਖ਼ਸ਼ ਸਿੰਘ ਪਰਿੰਦਾ, ਅਜੀਤ ਸਿੰਘ ਮਸਤਾਨਾਂ ਆਦਿ ਕਵੀਆਂ ਨੇ ਸਿਦਕੀ ਸੂਰਬੀਰ ਸ਼ਹੀਦਾਂ ਨੂੰ ਕਾਵਿ-ਸ਼ਰਾਂਧਜਲੀਆਂ ਦਿੱਤੀਆਂ ਹਨ। ਬਹੁਤ ਸਾਰੇ ਕਵੀਆਂ ਨੇ ਇਸ ਘਲੂਘਾਰੇ ਨੂੰ ਅੱਖੀ ਵੇਖ, ਹੰਢਾਂ ਕੇ ਕਾਵਿ-ਦ੍ਰਿਸ਼ ਖਿੱਚੇ ਹਨ, ਜੋ ਇਤਿਹਾਸ ਦਾ ਕੀਮਤੀ ਵਰੱਕਾ ਹੋ ਨਿਬੜਿਆ ਹੈ। ਇਹ ਕਵੀ ਹਨ: ਗਿ: ਜੀਵਨ ਸਿੰਘ, ਗਿ: ਦਲੀਪ ਸਿੰਘ ਸੂਦਨ, ਗਿ: ਕਰਤਾਰ ਸਿੰਘ ਦਰਦੀ, ਗਿ: ਈਸ਼ਰ ਸਿੰਘ ਬਖ਼ਸ਼, ਭਾਈ ਗਿਆਨ ਸਿੰਘ, ਸਾਧੂ ਸਿੰਘ ਕਵੀ, ਮਾਇਆ ਕੌਰ ਨਿਰਮਾਣ, ਗਿ. ਬਚਨ ਸਿੰਘ, ਗਿ: ਅਵਤਾਰ ਸਿੰਘ ਸ਼ਾਦ, ਭਾਈ ਆਇਆ ਸਿੰਘ, ਗਿ: ਹਰਨਾਮ ਸਿੰਘ ਕੌਮੀ ਕੋਟ, ਸਮੇਰ ਸਿੰਘ ਮਸਤਾਨਾ ਆਦਿ ਵਰਣਨ ਯੋਗ ਹਨ। ਉੱਜਾਗਰ ਸਿੰਘ ਮਹਿਕ ਅਤੇ ਅਲਤਾਫ਼ ਕੁਰੈਸ਼ੀ ਦੀ ਕਵਿਤਾ ਸਾਡੇ ਸਾਹਮਣੇ ਇੱਕ ਵੱਖਰਾ ਬਿੰਬ ਸਿਰਜਦੀ ਹੈ। ਗਿ: ਕਰਤਾਰ ਸਿੰਘ ਕੋਮਲ ਦੀ ਕਵਿਤਾ ਵਿੱਚ ਭਾਵੇਂ ਆਖ਼ਰੀ ਬੰਦ ਹੀ ਘਲੂਘਾਰੇ ਬਾਰੇ ਅੰਕਿਤ ਹਨ ਪਰ ਪੂਰੀ ਕਵਿਤਾ ਇਤਿਹਾਸਕ ਪੱਖ ਤੋਂ ਸ਼ਾਮਲ ਕੀਤੀ ਗਈ ਹੈ। ਇਸੇ ਤਰ੍ਹਾਂ ਹੀ ਰਤਨ ਸਿੰਘ ਕਰਗਲੀ, ਅਵਤਾਰ ਸਿੰਘ ਚੰਦਨ, ਜੋਗਿੰਦਰ ਸਿੰਘ ਪਾਂਧੀ, ਕੀਰਤ ਸਿੰਘ ਇਨਕਲਾਬੀ ਅਤੇ ਜਸਬੀਰ ਸਿੰਘ ਸਰਨਾ ਦੀ ਕਵਿਤਾ ਨੇ ਆਪਣੇ ਵੱਖਰੇ ਅੰਦਾਜ਼ ਰਾਹੀਂ ਘਲੂਘਾਰੇ ਦਾ ਪੈਰਾਡਾਇਮ ਖਿਚਿਆ ਹੈ।

ਇਸ ਸੰਕਲਨ ਦਾ ਮੂਲ ਉਦੇਸ਼ ਸਾਂਝੇ ਵਿਰਸੇ ਨੂੰ ਸੰਭਾਲਣ ਦੀ ਇੱਕ ਕੋਸ਼ਿਸ਼ ਹੈ। ਇਨ੍ਹਾਂ ਵਿਚੋਂ ਬਹੁਤੀਆਂ ਕਵਿਤਾਵਾਂ (ਹੱਥ-ਲਿਖਤਾਂ) ਪਹਿਲੀ ਵੇਰ ਚਾਨਣ ਵਿਚ ਆ ਰਹੀਆਂ ਹਨ। ਭਾਵੇਂ ਮੈਂ ਪੂਰੀ ਮਿਹਨਤ ਤੇ ਲਗਨ ਨਾਲ ਇਸ ਕਾਰਜ ਨੂੰ ਸਿਰੇ ਚਾੜ੍ਹਿਆ ਹੈ ਪਰ ਫਿਰ ਵੀ ਕੋਈ ਉਕਾਈ ਰਹਿ ਗਈ ਹੋਵੇ ਜਾਂ ਕੋਈ ਹਵਾਲਾ ਗਲਤ ਅੰਕਿਤ ਹੋ ਗਿਆ ਹੋਵੇ ਤਾਂ, ਸੰਪਾਦਕ ਖ਼ਿਮਾ ਦਾ ਜਾਂਚਕ ਹੈ। ਸੁਚੇਤ ਪਾਠਕਾਂ ਅਤੇ ਵਿਦਵਾਨਾਂ ਵਲੋਂ ਆਏ ਸੁਝਾਵਾਂ ਨੂੰ ਅਗਲੀ ਐਡੀਸ਼ਨ ਵਿੱਚ ਸੋਧ-ਸੁਧਾਰ ਕੀਤਾ ਜਾਵੇ ਗਾ। ਇਸ ਸੰਕਲਨ ਨੂੰ ਕਵੀਆਂ ਦੇ ਜਨਮ-ਕ੍ਰਮ ਦੇ ਆਧਾਰ ਤੇ ਸਿਰਜਿਆਂ ਗਿਆ ਹੈ। ਪ੍ਰਮਾਣਿਕ ਸਾਮਗ੍ਰੀ ਨੂੰ ਹੀ ਪ੍ਰਥਾਮਿਕਤਾ ਦਿੱਤੀ ਗਈ ਹੈ ਅਤੇ ਕਵਿਤਾ ਦੇ ਅਖ਼ੀਰ ਤੇ ਮੂਲ-ਸ੍ਰੋਤ ਦਸਣ ਦਾ ਯਤਨ ਕੀਤਾ ਹੈ। ਇਸੇ ਕਾਰਨ ਸ਼ੁੱਧ ਪਾਠ ਪ੍ਰਾਪਤ ਹੋ ਸਕਿਆ ਹੈ। ਜੇਕਰ ਇਹ ਸੰਕਲਨ ਰਿਆਸਤ ਦੇ ਪੰਜਾਬੀ ਸਾਹਿਤ ਵਿਚ ਨਿਗਰ ਵਾਧਾ ਕਰ ਸਕੇ, ਤਾਂ ਮੈਂ ਸਮਝਾਂ ਗਾ, ਬਿੱਖਮ ਘਾਲ ਲੇਖੇ ਲਗੀ ਹੈ।

ਮੈਂ ਤਹਿ ਦਿਲੋਂ ਡਾ: ਧਰਮ ਸਿੰਘ ਜੀ ਦਾ ਆਭਾਰੀ ਹਾਂ, ਜਿਨ੍ਹਾਂ ਆਪਣਾ ਕੀਮਤੀ ਸਮਾਂ ਕੱਢ ਕੇ ਇਸ ਸੰਕਲਨ ਲਈ 'ਵਚਨਾਰੰਭ' ਲਿਖਿਆ। ਜਿਨ੍ਹਾਂ ਸੂਝਵਾਨਾਂ ਨੇ ਮੈਨੂੰ ਮਿਲੱਵਰਤਣ ਦਿੱਤਾ ਖਾਸਕਰ ਪ੍ਰੋ: ਹਰਦੇਵ ਸਿੰਘ, ਸ੍ਰ: ਰਾਜਿੰਦਰ ਸਿੰਘ ਰੈਨਾ, ਸ੍ਰ: ਅਜੀਤ ਸਿੰਘ ਮਸਤਾਨਾ, ਡਾ. ਕੀਰਤ ਸਿੰਘ ਇਨਕਲਾਬੀ, ਜਨਾਬ ਸ਼ੌਕਤ ਜਾਵੇਦ ਆਦਿ ਦਾ ਸ਼ੁਕਰ ਗੁਜ਼ਾਰ ਹਾਂ। ਉਨ੍ਹਾਂ ਦਾ ਵੀ ਧੰਨਵਾਦੀ ਹਾਂ ਜਿਨ੍ਹਾਂ 'ਘੁਸੇਲ' ਮਾਰ ਛੱਡੀ।

ਅਖ਼ੀਰ ਤੇ ਲੇਖਕਾਂ ਬਾਰੇ ਸੰਖੇਪ ਪ੍ਰੀਚੈ ਦੇਣ ਦੇ ਨਾਲ ਫ਼ੋਟੋਆਂ ਨੂੰ ਸਾਂਭਣ ਦਾ ਯਤਨ ਕੀਤਾ ਹੈ। ਸਾਰੀਆਂ ਕਲਮਾਂ ਲਈ ਅਭਾਰ ਪ੍ਰਗਟ ਕਰਦਾ ਹਾਂ ਜਿਨ੍ਹਾਂ ਦੇਸ਼, ਕੌਮ ਉਤੋਂ ਘੋਲ ਘੁਮਾਉਣ ਦਾ ਬੀੜਾ ਚੁਕਿਆ ਹੈ।

ਅਕਾਲ ਸਹਾਇ!

**ਜਸਬੀਰ ਸਿੰਘ**

## ਖੁਦਾ ਬਖ਼ਸ਼ ਜ਼ਾਰ (1888 ਈ.)
### ਕਾਫ਼ੀ

*

ਝੱਬ ਵੇਲਾ ਮੇਲ ਖੁਦਾਇਆ, ਮੇਰੇ ਢੋਲ ਕਿਉਂ ਚਿਰ ਲਾਇਆ!
ਦਿਨੇ ਰੱਸਤੇ ਤੱਕ ਤੱਕ ਥੱਕਦੀ, ਰਾਤੀ ਤਾਰੇ ਗਿਣ ਗਿਣ ਅਕੱਦੀ
ਦਿਲੋਂ ਸਬਰ ਕਰਾਰ ਨਾ ਆਇਆ!
ਅੱਖੀਆਂ ਤੇਰੀਆਂ ਵਿਚ ਜੁਦਾਈਆਂ, ਗਈਆਂ ਭੁੱਲ ਸੱਭੇ ਅਸ਼ਨਾਈਆਂ।
ਵਾਰੀ ਤੁਸਾਂ ਭੀ ਮਨੋਂ ਭੁਲਾਇਆਂ।
ਤੇਰੇ ਗੋਲਿਆਂ ਦੀ ਮੈਂ ਗੋਲੀ, ਗਫ਼ਲਤ ਮਰਜ਼ ਪੁਣਛ ਵਿਚ ਰੋਲੀ
ਤੇਰਾ ਕੋਈ ਪੈਗਾਮ ਨਾ ਆਇਆ।
ਤੇਰੇ ਨਾਮ ਨਜਾਮੋਂ ਵਾਰੀ, ਲਜ਼ਤ ਖੰਡ ਨਿਬਾਤੋਂ ਸਾਰੀ,
ਅਸਾਂ ਆਪੇ ਵਰਦ ਕਮਾਇਆ।
ਤੇਰੇ ਚੇਰੇ ਦੀ ਮੈਂ ਚੇਰੀ, ਖ਼ੁਦਾ ਬਖ਼ਸ਼ ਨਾ ਲਾਹੁਣ ਦੇਰੀ,
ਦਿਲ ਫੁਰਕਤ ਸਾੜ ਮੁਕਾਇਆ।
ਝੱਬ ਵੇਲਾ ਮੇਲ ਖੁਦਾਇਆ, ਮੇਰੇ ਢੋਲ ਕਿਉਂ ਚਿਰ ਜਾਇਆ!

(ਕਿਦਾਵਰ 'ਚ)



## ਗਿ: ਬੁੱਧ ਸਿੰਘ 'ਬੁਧਹਰਿ' (1892 ਈ.)

### ਸੱਚੇ ਮਿੱਤਰ (ਪਹਾੜੀ ਕਵਿਤਾ)

*

ਅੱਛ ਭਈਉ ਸੁਟਾ ਛੋੜੀ ਖੱਟਾ ਪਰ ਬੱਝੀ ਗੱਛ,
ਬਲ ਦੇ ਤੁਹਾੜੇ ਸਾਰੇ ਜੰਗਤ ਕੁੜੋਟੀਆਂ।

ਡੀਕੀ ਝੂਕੀ ਹੁੱਟੀ ਗਨੇ ਅੱਛਨ ਨਾ ਸਾੜੇ ਕੀਹਾਂ,
ਬੁਹਾੜੇ ਬਿਨਾਂ ਬੀਤੀ ਗਛਣ ਦਿਨ ਰਾਤਾਂ ਖੋਟੀਆਂ।

ਘੁਸੈ-ਮੁਸੈ ਉਨੀ ਮੁੜੀ ਗਰਜਾ ਆਲੀ ਗੱਲ ਬਾਈ,
ਬੁਝੀ ਕੈ ਤੈ ਲਗੀਆਂ ਅਕਾਸੈ ਅੰਨੇ ਚੋਟੀਆਂ।

ਘਰੋਟਾ ਹੈ ਤੁਹਾੜਾ ਹੈਣ ਮਾਹੜਾ ਵਿਚ ਕੀਹੇ ਨਹੀਂ,
ਭਾਵੇਂ ਕਪੀ ਘਿਨੀ ਗੱਛੈ ਮਾਸੈ ਨੀਆਂ ਬੋਟੀਆਂ।

ਧੰਨ ਮਾਲ ਹਭੋ ਹੈ ਘੁਮਾਇਆ ਤੁਹਾੜੇ ਕੁਪਰੈ ਹੀ,
ਦਿਲੋਟਾ ਹੈ ਰੱਬ ਗਰੀ ਇਜ਼ੱਤਾਂ ਉਚੋਟੀਆਂ।

ਜਿਹੜਾਂ ਕੀ ਹੈ ਲੋੜ ਹੂਐ ਝੂਟ ਮਾਰੀ ਘਿਨੀ ਗੱਛ,
ਹਿਕੈ ਹੀ ਹੈ ਜਾਹਲ ਮਾਹਲ ਤਣੀਆਂ ਤਣੋਟੀਆਂ
ਜੀਓ-ਜੁਲੋ ਅੱਛੋ ਮੇਲ ਹੈ ਦਮੋਟੇ ਆਲਾ,

ਕਾਲ ਹੁਰਾਂ ਅਗੇ ਲਾਣਾ ਮਾਰੀ ਗੁਰਜੋਟੀਆ।
ਈਹੈ ਨੇਹ ਮਿੱਤਰ ਰੱਬ ਸਭਨਾਂ ਨੇ ਮਥੈ ਲਾਏ,
ਬਿਛੜੇ ਨਾ ਪਾਣੀ ਜੀਹਾਂ ਮਾਰੀ ਹਿਨੋ ਸੋਟੀਆਂ!

(ਕੇਸਰ ਪੱਤੀਆਂ 'ਚ)



# ਗਿ: ਬਿਸ਼ਨ ਸਿੰਘ ਕ੍ਰੀਟ (1894 ਈ.)

## ਅਸਹਿ-ਵਿਛੋੜਾ

*

ਪਤ ਝੜ ਪਿਛੋਂ ਪਿਆਰੀ ਪਉਣ ਛੁਹ ਕੇ,
ਪੱਤ ਪੱਤ ਵਿਚ ਰਸ ਰਸਾ ਗਿਉਂ ਤੂੰ।
ਰਗ ਰਗ ਵਿਚ ਰਸ ਕੇ 'ਰਹਿਣ ਜੋਗੇ'
ਵਧਦੀ ਵੇਲ ਵਿਚ ਆਪਾ ਵਧਾ ਗਿਉਂ ਤੂੰ।
ਕੂਲੀ ਕਲੀ ਤੋਂ ਅੱਧ-ਖਿੜ ਫੁੱਲ, ਫੁੱਲ ਕੇ,
ਹੁਸਨ ਰੂਪ ਦਾ ਮੀਂਹ ਵਰ੍ਹਾਂ ਗਿਉਂ ਤੂੰ।
ਵਿਸ ਭਰੇ, ਤਨੂਰ ਜਹੇ, ਤਨ ਠਾਰੇ,
ਸੁਹਲ ਅੰਗ ਜੋ ਜ਼ਰਾ ਛੁਹਾ ਗਿਉਂ ਤੂੰ।
ਆਪਣੀ ਹੋਂਦ ਤੇ ਪਿਆਰ ਦੀ ਮਹਿਕ ਪਾ ਕੇ,
ਸਿੱਕਾਂ ਵਿੱਚ ਸੁੱਕੇ ਦਿਲ ਮਹਿਕਾ ਗਿਉਂ ਤੂੰ,
'ਪਿਆਰ-ਦੇਸ਼' ਵਾਸੀ ਸੁਹਣੇ ਚੰਦ ਮੇਰੇ,
ਕੇੜ੍ਹੇ ਅੰਬਰੀ ਮੂੰਹ ਲੁਕਾ ਗਿਉਂ ਤੂੰ ?
ਭਲਾ! ਤੂੰ ਤੇ ਦਿਲ ਲੈ ਲੁਕ ਬੈਠੋਂ,
ਕਿਵੇਂ ਰਹਿਣ ਜੋ ਦਿਲ ਲੁਭਾ ਗਿਉਂਤੂੰ।
ਉਨ੍ਹਾਂ ਦਿਲਾਂ ਵਿਚ ਜਿੰਦ ਏ! 'ਜਾਨ' ਤੇਰੀ।
ਜਿਨ੍ਹੂੰ ਕਾਵਿ ਦੇ ਮਹੀਂ ਵਸਾ ਗਿਉਂ ਤੂੰ।
'ਉਸ ਜਾਨ ਦੀ ਤੜਪ' ਇਹ ਰਸ ਚਾਹੁੰਦੀ
ਜਿਹਦੀ ਫੁਹਾਰ ਵਿਚ ਮੁਰਦੇ ਜਿਵਾ ਗਿਉਂ ਤੂੰ।
ਫਿਰ ਕਿਉਂ ਨਾਜ਼ ਵਿਚ ਰਾਗ ਮਲ੍ਹਾਰ ਕਰਦੇ,
ਬਿਰਹੋਂ ਤੀਰ ਲਾ ਪੰਛੀ ਗੁਆ ਗਿਉਂ ਤੂੰ
ਕੀ ਇਹ? ਸਚ ਏ? ਮੁੜ ਨਹੀਂ ਪਰਤ ਐਣਾ
ਲੜ ਆਖਰੀ ਸਾਥੋਂ ਛੁਡਾ ਗਿਉਂ ਤੂੰ।
ਨਹੀਂ! ਨਹੀਂ!! ਦਿਲ ਦਮਾਗ ਵਿਚ ਵਾਸ ਤੇਰਾ,
'ਕਵੀ' ਕਾਵਿ ਵਿਚ ਕਾਇਆ ਰਲਾ ਗਿਉਂ ਤੂੰ।
ਇਸ ਲਈ 'ਕ੍ਰੀਟ' ਏਹ ਕਹਿਣ 'ਚ ਸ਼ਕ ਕੋਈ ਨਹੀਂ,
ਪਲਕ ਚਾਦਨੀ ਰੂਪ ਦਿਖਾ ਗਿਉਂ ਤੂੰ।
ਕਾਵਿ ਬਾਗ ਦੇ ਸੁਹਣਿਆ ਚੰਦਨਾ ਵੇ,
ਧੁਪ ਮੌਤ ਦੀ ਨਾਲ ਕਮਲਾ ਗਿਉਂ ਤੂੰ।

## ਮਾਂ ਵਲੋਂ

*

ਇਕਲੋਤੇ 'ਹਰਬੰਸ' ਲਾਡਲੇ,
ਕਿਉਂ ਮਾਂ ਭੁਲੀ ਪਿਆਰੀ ?
ਮੈਂ ਲਈ ਦੇਸ਼ ਉਜਾੜਾ ਹੋਇਆ,
ਖਲਕਤ ਵਸਦੀ ਸਾਰੀ।
ਹੁਣ ਤੱਕ ਵੈਣ ਪਾ ਪਾ ਰੋਵਾਂ,
ਤੇਰਾ, ਰਾਹ ਉਡੀਕਾਂ।
'ਕ੍ਰੀਟ' ਮੁਹਾਰਾਂ ਮੋੜ ਨਾ ਡਿੱਠਾ,
ਮੈਂ ਤਾਂ ਰੋ ਰੋ ਹਾਰੀ!

## ਪਿਤਾ

*

ਸਦਾ ਖੁਸ਼ੀ ਦਾ ਵਹਿਣ ਸੀ ਵਗਦਾ,
ਛੁਹ ਤੇਰੀ ਵਿਚ ਸਾਨੂੰ।
ਅੰਦਰ ਬਾਹਰ ਅੱਗੇ ਪਿੱਛੇ,
ਰਹਿੰਦੇ ਯਾਦ ਤੁਹਾਨੂੰ
ਹੁਣ ਗੋਦੀ ਲੈ ਪਿਆਰ ਨਾ ਕਰਦੇ,
ਹੋਇਆ ਗੁੱਸੇ ਕਿਸ ਗਲੇ ?
ਕਿਸ ਅਣ-ਦਿਸਦੇ ਦੇਸ ਗਏ ਹੋ ?
'ਕ੍ਰੀਟ' ਕਰੁਣਾ ਜਾਣੂੰ।

(ਨੂਰੀ ਝਲਕਾਂ 'ਚ)



# ਮੀਆਂ ਨਿਜ਼ਾਮ ਦੀਨ ਲਾਰਵੀ (1896 ਈ.)
## ਸੀ-ਹਰਫ਼ੀ

*

ਦਾਲ-ਦੂਰ ਦੂਰ ਹੋ ਗਈ ਰੌਣਕ ਗੁਲਾਂ ਵਾਲੀ
ਬੁਲਬੁਲਾਂ ਦੇ ਰੌਂਦੇ ਡਾਰ ਰਹਿ ਗਏ।
ਰੌਣਕ ਗੁਲਾਂ ਦੀ ਗਈ ਗੁਲਜ਼ਾਰ ਵਿੱਚੋਂ
ਸੀਨਾ ਸਲਨੇ ਨੂੰ ਕੰਡੇ ਖ਼ਾਰ ਰਹਿ ਗਏ।
ਨਜ਼ਾਮ ਦੀਨ ਆਈ ਤਕਦੀਰ ਡਾਢੀ
ਨਾ ਉਹ ਮਜਲਸਾਂ ਤੇ ਨਾ ਉਹ ਯਾਰ ਰਹਿ ਗਏ।

ਮੁੱਢੋਂ ਰਸਮ ਹੈ ਵਿਚ ਕਾਨੂੰਨ ਕੁਦਰਤ,
ਯਾਰਾਂ ਨਾਲ ਰਹਿੰਦਾ ਸਦਾ ਯਾਰ ਕੋਈ ਨਾ।
ਇਸ਼ਤਿਆਕ ਤੇ ਵਸਲ ਦੀ ਜ਼ਿਦ ਮੁੱਢੋਂ
ਸਦਾ ਖਿਜ਼ਾ ਤੇ ਸਦਾ ਬਹਾਰ ਕੋਈ ਨਾ।
ਤੁਸਾਂ ਅਸੀਂ-ਛੋੜੇ, ਅਸਾਂ ਤੁਸੀਂ ਲੋੜੇ
ਨਾਲ ਫੇਰ ਆਖੋ ਵਫ਼ਾਦਾਰ ਕੋਈ ਨਾ।
ਦੋ ਦੋ ਅੱਖੀਆਂ ਰੋਸੀਆ ਰੋਣ ਕਾਰਨ
ਹਸਦੇ ਰਲ ਕੇ ਤੈ ਨੈਨਾਂ ਚਾਰ ਕੋਈ ਨਾ।
ਭਾਵੇਂ ਬੁੱਤ ਕਸ਼ਮੀਰ ਵਿਚ ਤੀਰ ਖਾਵੇ
ਰੂਹ ਨਾਲ ਤੁਸਾਂ, ਇਥੇ ਲਾਰ ਕੋਈ ਨਾ।
ਕਟੀ ਜ਼ਾਲਮਾ ਡੋਰ ਮਿਲਾਪ ਵਾਲੀ
ਦੁਸ਼ਮਨ ਇਨਾਂ ਜਿਹਾ ਵਿੱਚ ਸੰਸਾਰ ਕੋਈ ਨਾ।
ਇਕੋ ਜਿਸਮ ਜਿਸ ਵਿਚ ਭਾਂਬੜ ਹਿਜਰ ਬਾਲੇ
ਦੂਜਾ ਹੋਰ ਦਰਦੀ ਵਾਕਫ਼ਕਾਰ ਕੋਈ ਨਾ।
ਮੇਰੀ ਲਾਸ਼ ਨੂੰ ਛੋੜ ਨਿਜ਼ਾਮ ਚਲ ਗਏ
ਕੀਤਾ ਦਫ਼ਨ ਦਾ ਵੀ ਇੰਤਜ਼ਾਰ ਕੋਈ ਨਾ।

# ਕਾਫ਼ੀ

*

ਪਹਿਲੋਂ ਦਿਲਬਰ ਅੱਖੀਆਂ ਲਾਕੇ, ਨੈਣਾਂ ਦੋ ਬੰਦੂਕ ਬਣਾ ਕੇ
ਗਿਐਂ ਗੋਲੀ ਮਾਰ ਬੇਦਰਦਾ, ਦਿਲ ਲੁਟਿਆਂ ਉਹ ਯਾਰ ਬੇਦਰਦਾ
ਅਵਲ ਲਾ ਕੇ ਆਪ ਯਾਰਾਨਾ, ਉੱੜਕ ਕੀਤਾ ਦਿਲੋਂ ਬੇਗ਼ਾਨਾ
ਬੈਠਿਉਂ ਦਿਲੋਂ ਵਿਸਾਰ ਬੇਦਰਦਾ, ਦਿਲ ਲੁਟਿਆ ਉਹ ਯਾਰ ਬੇਦਰਦਾ
ਕਿੱਥੇ ਵਾਅਹਦੇ ਮਿਲਨੇ ਵਾਲੇ, ਕਿੱਥੇ ਕੌਲ ਵਸਲ ਦੇ ਨਾਲੇ
ਵਾਉ ਵਾਉ ਠੀਕ ਕਰਾਰ ਬੇਦਰਦਾ, ਦਿਲ ਲੁਟਿਆ ਉਹ ਯਾਰ ਬੇਦਰਦਾ
ਤੇਰੇ ਯਾਰਾਨੇ ਦਿਲਬਰ ਠਠੀਆਂ, ਛੱਜ ਵਿਚ ਪਾਇਆਂ ਇਸ਼ਕੇ ਛੱਟੀਆਂ
ਗਿਉਂ ਅੰਤ ਵਿਸਾਰ ਬੇਦਰਦਾਂ, ਦਿਲ ਲੁਟਿਆ ਉਹ ਯਾਰ ਬੇਦਰਦਾ
ਕਦੇ ਮੈਂ ਘੜ੍ਹੀਆਂ ਗੁਨ ਗੁਨ ਰੋਵਾਂ, ਕਦੇ ਮੈਨੂੰ ਦੇ ਫ਼ਿਕਰਾਂ ਪਾਵਾਂ
ਕਦੇ ਸਾਲ ਸ਼ੁਮਾਰ ਬੇਦਰਦਾਂ, ਦਿਲ ਲੁਟਿਆ ਉਹ ਯਾਰ ਬੇਦਰਦਾ
ਕਦੇ ਆਖਣ ਚੇਤ ਵਿਸਾਖੀ, ਜੇਠ ਤੇ ਹਾੜ ਕਰਾਂ ਮੈਂ ਰਾਖੀ
ਸਾਵਣ ਢੱਲਣ ਨਜ਼ਾਰ ਬੇਦਰਦਾ, ਦਿਲ ਲੁਟਿਆ ਉਹ ਯਾਰ ਬੇਦਰਦਾ
ਕਦੇ ਭਾਦੋਂ ਅੱਸੂ ਲੋੜਾਂ, ਕੱਤਕ ਮੱਗਰ ਆਸ ਨੂੰ ਛੋੜਾਂ
ਪਹੁ ਬੀ ਰਹੀ ਗੁਜ਼ਾਰ ਬੇਦਰਦਾਂ, ਦਿਲ ਲੁਟਿਆ ਉਹ ਯਾਰ ਬੇਦਰਦਾਂ
ਮਾਘ ਤੇ ਫਗਣ ਗਏ ਨਿਜ਼ਾਮੀ, ਤੁਸੀਂ ਖ਼ਬਰੇ ਕਿੱਥੇ ਮੁਕਾਮੀ
ਰਾਹਾਂ ਮੈਂ ਵਿਚ ਲਾਰ ਬੇਦਰਦਾ, ਦਿਲ ਲੁਟਿਆ ਉਹ ਯਾਰ ਬੇਦਰਦਾਂ!

(ਕਿਦਾਵਰ 'ਚ)



# ਗੁਰਾਂ ਦਿੱਤਾ ਖੰਨਾ (1897 ਈ.)

## ਸ਼ਹੀਦ ਮੁਹੰਮਦ ਮਕਬੂਲ ਸ਼ੇਰਵਾਨੀ

*

ਸਦੀਆਂ ਬਾਦ ਸੁਤੰਤਰ ਹੋਇਆ, ਹਿੰਦ ਗੁਲਾਮ ਪੁਰਾਣਾ।
ਬਾਪੂ ਕਿਰਪਾ ਰਾਮਰਾਜ ਦਾ, ਲੈ ਕੇ ਨਵਾਂ ਨਿਸ਼ਾਨਾ।੧।
ਨਾਲੇ ਆਈ ਤਬਾਹੀ ਵੀ ਜੋ, ਸੀ ਲੁਕੀ ਘਰ ਅੰਦਰ।
ਸਮਾਂ ਲਭਦੀ ਸੀ ਨਿਕਲਣ ਦਾ, ਅਜ ਮਿਲਿਆ ਉਸ ਸੁੰਦਰ।੨।
ਫਿਰਕੂ ਟੋਲੇ ਏਧਰ ਓਧਰ, ਭੂਏ ਹੋ ਕੇ ਭਾਰੇ।
ਨਿਕਲ ਪਏ ਨਵ-ਜੀਵਨ ਪਾ ਕੇ, ਕਰਨ ਲਗੇ ਘਲੂਘਾਰੇ।੩।
ਨਦੀਆਂ ਖ਼ੂਨ ਦੀਆਂ ਵਗ ਤੁਰੀਆਂ, ਥਾਂ ਥਾਂ ਲੁਟਾਂ ਮਾਰਾਂ।
ਹੋਈਆਂ ਸ਼ੁਰੂ, ਮਨੁੱਖਤਾ ਸੁੰਜੀਆਂ, ਜ਼ੁਲਮੀ ਸਿਤਮੀ ਕਾਰਾਂ।੪।
ਕਰਦੇ ਮਾਰੋ ਮਾਰ ਕਬਾਇਲੀ, ਪਾਕਿਸਤਾਨੋ ਆਏ।
ਵਾਂਗ ਹਨੇਰੀ ਪਰਲੋ ਵਾਲੀ, ਕਾਸ਼ਮੀਰ ਤੇ ਛਾਏ।੫।
ਜ਼ੁਲਮਾਂ ਦੀ ਹਲ ਦੇਖ ਇਨ੍ਹਾਂ ਦੀ, ਖ਼ੁਦ ਸ਼ੈਤਾਨ ਘਬਰਾਇਆ।
ਨਾਦਰ ਸ਼ਾਹ, ਚੰਗੇਜ਼ ਹਲਾਕੂ, ਮਾਤ ਇਨ੍ਹਾਂ ਨੇ ਪਾਇਆ।੬।
ਹਿੰਦੂ ਸਿਖ ਨਾ ਛਡਿਆ ਕੋਈ, ਜੋ ਵੀ ਸਾਹਵੇਂ ਆਇਆ।
ਮੁਸਲਮਾਨ ਵੀ ਉਸੇ ਰਾਹੇ, ਨਾਲ ਤੇਗ ਦੇ ਪਾਇਆ।੭।
ਅੱਗਾਂ ਲਾਂਦੇ ਲੁੱਟਾਂ ਪਾਂਦੇ, ਕਰਦੇ ਜ਼ੁਲਮ ਹਜ਼ਾਰਾਂ।
ਸ਼ਰੇ ਆਮ ਫੜ ਬੇਪਤ ਕਰਦੇ, ਹਿੰਦੂ ਮੁਸਲਿਮ ਨਾਂਰਾ।੮।
ਇਹ ਤਕ ਦੇਸ਼ ਭਗਤ ਇਕ ਗਭਰੂ, ਨਿਕਲ ਗਿਆ ਮੈਦਾਨੀ।
ਵਾਂਗ ਸ਼ੇਰ ਦੇ ਸੀ ਦਿਲ ਵਾਲਾ, ਐਮ.ਐਸ.ਸ਼ੇਰਵਾਨੀ ।੯
ਬਾਰਾਮੂਲਾ ਵਿਚ ਇਕ ਨਿਰਧਨ, ਮੁਸਲਮਾਨ ਘਰ ਹੋਇਆ।
ਜਨਮ ਸ਼ੇਰਵਾਨੀ ਦਾ ਜਿਸ ਨੇ, ਦੇਸ਼ ਜੁਆਇਆ ਮੋਇਆ।੧੦।
ਬਚਪਨ ਤੋਂ ਹੀ ਵਤਨ ਪਿਆਰ ਸੀ, ਉਸ ਦੇ ਅੰਦਰ ਭਰਿਆ।
ਬੜੇ ਬੜੇ ਜਰਵਾਨਿਆਂ ਕੋਲੋਂ, ਕਦੇ ਨਹੀਂ ਸੀ ਡਰਿਆ।੧੧।
ਲੀਗੀ ਗੁੰਡਿਆਂ ਨਾਲ ਟਾਕਰਾ, ਸਦਾ ਰਿਹਾ ਉਹ ਕਰਦਾ।
ਕਾਲ ਰੂਪ ਰਾਜਵਾੜਾ ਸ਼ਾਹੀ, ਨਾਲ ਵੀ ਹਰਦਮ ਲੜਦਾ।੧੨।
ਕਈ ਵਾਰ ਉਸ ਮਾਰਾਂ ਖਾਧੀਆਂ, ਹਡ ਗੋਡੇ ਤੁੜਵਾਏ।
ਜੇਲ੍ਹਾਂ ਕਟੀਆਂ, ਚਕੀਆਂ ਝੋਈਆਂ, ਕਸ਼ਟ ਅਨੇਕਾਂ ਪਾਏ।੧੩।
ਉਨ੍ਹੀ ਸੌ ਸੰਤਾਲੀ ਵਿਚ ਜਦ, ਲੀਗੀਆਂ ਚੁੱਕੀ ਹਨੇਰੀ।
ਸੀ ਵਰੋਧ ਇਸ ਉਸ ਦਾ ਕੀਤਾ, ਨਾਲ ਅਪਾਰ ਦਲੇਰੀ।੧੪।

ਜਿਨਾਹ ਦੇ ਕਸ਼ਮੀਰ ਆਉਣ ਤੇ, ਲੀਗੀ ਗੁੰਡੇ ਸਾਰੇ।
ਹੋ ਕੇ ' ਕਠੇ ਬਦ-ਅਮਨੀ ਦੇ, ਕਰ ਰਹੇ ਸਨ ਕਈ ਕਰਾ।੧੫।
ਫੈਲਾਉਂਦੇ ਸਨ ਫਿਰਕਾ-ਪ੍ਰਸਤੀ, ਨਫ਼ਰਤ ਗੁੱਸਾ ਭਾਰਾ।
ਚਾਹੁੰਦੇ ਸਨ ਬਰਬਾਦ ਦੇਸ਼ ਸਭ, ਹੋ ਜਾਵੇ ਇਹ ਸਾਮ।੧੬।
ਐਪਰ ਸ਼ੇਰਵਾਨੀ ਦੀ ਹਿੰਮਤ, ਸਾਹਵੇਂ ਪੇਸ਼ ਨਾ ਕਾਈ।
ਗਈ ਉਨ੍ਹਾਂ ਦੀ ਦਿਲ ਵਿਚ ਰਹਿਗਈ, ਸੱਧਰ ਗੁੰਡਾ-ਸ਼ਾਹੀ।੧੭॥
ਇੱਕ ਵਾਰੀ ਘਿਰ ਗਿਆ ਬਹਾਦਰ, ਲੀਗੀਆ ਕੀਤਾ ਭਾਰਾ।
ਹਮਲਾ ਨਾਲ ਕੁਹਾੜੀਆਂ ਡਾਂਗਾ, ਦੇਖ ਕੋਈ ਨਾ ਚਾਰਾ।੧੮॥
ਕੋਲ ਨਦੀ ਸੀ ਉਸ ਵਿਚ ਕੁਦ ਕੇ, ਪਾਰ ਹੋ ਗਿਆ ਸੂਰਾ।
ਜਾਨ ਬਚਾਈ ਦੇਸ਼ ਲਈ ਜਦ, ਪਿਆ ਹੈ ਕੰਮ ਅਧੂਰਾ।੧੯॥
ਕਸ਼ਮੀਰ ਛੱਡੋ ਦਾ ਨਾਹਰਾ, ਜਦੋਂ ਕੌਮੀਆਂ ਲਾਇਆ।
ਸੀ ਉਸ ਵਿਚ ਵੀ ਸ਼ੇਰ ਬਹਾਦਰ ਰਜਵਾਂ ਹਿੱਸਾ ਪਾਇਆ।੨੦॥
ਮਾਰ-ਮਾਰ ਭੋਂਅ ਕਰਕੇ ਆਖ਼ਰ, ਕੈਦੀ ਪੁਲਸ ਬਣਾਇਆ।
ਸਜ਼ਾ ਦੁਆਈ ਸਖ਼ਤ ਕੈਦ ਦੀ, ਹਾਕਮ ਹੁਕਮ ਸੁਣਾਇਆ।੨੧॥
ਤਕਿਆ ਸ਼ੇਰ ਜੇਹਲ ਦੀ ਹਾਲਤ, ਨਾਕਿਸ਼ ਹੈ ਅਤਿ ਭਾਰੀ।
ਖਾਣਾ ਭੈੜਾ ਰਹਿਣਾ ਭੈੜਾ, ਭਾਂਤੋਂ-ਭਾਂਤ ਬਿਮਾਰੀ।੨੨॥
ਭੁਖ-ਹੜਤਾਲ ਸ਼ੁਰੂ ਕਰ ਦਿੱਤੀ, ਦੇਖ ਹੋਰ ਨਾ ਚਾਰਾ।
ਆਖ਼ਰ ਝੁਕੀ ਸਰਕਾਰ ਹੀ ਕੁੱਝ ਤਾਂ, ਕਰਨਾ ਪਿਆ ਸੁਧਾਰਾ।੨੩॥
ਸੰਤਾਲੀ ਵਿਚ ਮਿਲੀ ਰਿਹਾਈ, ਨਾਹਰ ਬਾਹਰ ਆਇਆ।
ਫਿਰ ਪਹਿਲੇ ਜਿਉਂ ਆਜ਼ਾਦੀ ਦਾ, ਝੰਡਾ ਮੋਢੇ ਲਾਇਆ।੨੪॥
ਤਕਿਆ ਵਾਂਗ ਹਨੇਰੀ ਆਉਂਦੇ, ਪਏ ਕਬਾਇਅਲੀ ਭਾਰੇ।
ਉਨ੍ਹਾਂ ਸਤਾਏ ਹਿੰਦੂ ਮੁਸਲਮ, ਨੱਸੇ ਆਉਂਦੇ ਸਾਰੇ।੨੫॥
ਕਾਸ਼ਮੀਰ ਦੀ ਘਾਟੀ ਖਾਲੀ, ਹੋ ਕੇ ਆ ਗਈ ਸਾਰੀ।
ਬਾਰਾਮੂਲਾ ਵੀ ਖੇਤਰ ਵਿਚ, ਪੈ ਗਿਆ ਆ ਗਈ ਵਾਰੀ।੨੬॥
ਫ਼ਿਰ ਵੀ ਧੀਰਜ ਦਿੱਤਾ ਸਭ ਨੂੰ, ਉਤਸ਼ਾਹ ਦਿੱਤਾ ਬਾਰਾ।
ਆਜ਼ਾਦੀ ਲਈ ਕੁਰਬਾਨੀ ਦਾ, ਗਜ ਕੇ ਲਾਇਆ ਨਾਹਰਾਂ।੨੭॥
ਓਧਰ ਸਿਰੀ ਨਗਰ ਵਿਚ ਵੀ ਸਨ, ਕੌਮੀ ਸੂਰੇ ਸਾਰੇ।
ਨਿਕਲੇ ਹੋਏ ਮੈਦਾਨੀ ਦੱਸਣ, ਆਪਣੇ ਹੱਥ ਕਰਾਰੇ।੨੮॥
ਸ਼ਰਨ ਆਇਆ ਹੀ ਸਬਸ ਸਹਾਇਤਾ, ਕਰ ਰਹੇ ਸਨ ਉਹ ਭਾਰੀ।
ਬਿਨਾ ਲਿਹਾਜ਼ ਮਜ਼ਹਬ ਦੇ ਅਥਵਾ, ਨੁਕਤਾ ਫਿਰਕੇਦਾਰੀ।੨੯॥
ਸ਼ੇਰਵਾਨੀ ਨੇ ਤਕਿਆ ਏਥੇ, ਬੜੀ ਸਖ਼ਤ ਕਮਜ਼ੋਰੀ
ਹੈ ਸੈਨਿਕ ਨੁਕਤੇ ਤੋਂ ਵੈਰੀ, ਵੱਧ ਰਿਹਾ ਜ਼ੋਰੋ ਜ਼ੋਰੀ।੩੦॥
ਚੰਗਾ ਨਹੀਂ ਹੈ ਰਾਜੇ ਕੀਤਾ, ਜੋ ਇਲਹਾਕ ਅੱਜ ਤੀਕਣ।
ਹਿੰਦ ਨਾਲ ਨਹੀਂ ਕੀਤਾ ਆਵਣ, ਫੌਜ਼ਾਂ ਹਿੰਦੋ ਕੀਕਣ।੩੧॥
ਰੋਕ ਸਕਾਂ ਜੇ ਕੁਝ ਦਿਨ ਦੁਸ਼ਮਨ, ਦੇ ਕੇ ਵੀ ਕੁਰਬਾਨੀ।
ਹੋ ਸਕਦਾ ਹੈ ਆ ਹੀ ਜਾਵੇ, ਹਿੰਦੋ ਕੁਮਕ ਤੁਫ਼ਾਨੀ। ੩੨॥
ਘਰ ਬਾਹਰ ਤੇ ਪ੍ਰਾਣਾਂ ਦਾ ਸਭ, ਮੋਹ ਛੱਡ ਕੇ ਸੂਰਾ।
ਤੁਰ ਪਿਆ ਜਿਧਰੋਂ ਆਣ ਕਬਾਇਲੀ, ਕਰਣ ਮਨੋਰਥ ਪੂਰਾ।੩੩॥

ਜਾ ਕਬਾਇਲੀਆਂ ਤਾਈ ਉਸਨੇ, ਕਿਹਾ ਨਾ ਭਟਕੋ ਭਾਈ॥
ਸਿਰੀ ਨਗਰ ਮੈਂ ਖੁਦ ਲੈ ਚਲਸਾਂ, ਇਹ ਸਭ ਫੋਜ਼ ਖੁਦਾਈ।੩੪॥
ਉਨ੍ਹਾਂ ਵੀ ਜਾਤਾ ਅੱਲ੍ਹਾ ਵਲੋਂ, ਇਹ ਫ਼ਰਿਸ਼ਤਾ ਆਇਆ।
ਕਰਣ ਸਹਾਇਤਾ ਸਾਡੀ ਆਪਣਾ, ਰਹਿਬਰ ਚੁਕ ਬਣਾਇਆ॥੩੫॥
ਲਗਾਤਾਰ ਤਿੰਨ ਦਿਨ ਤਕ ਉਸ ਨੇ, ਖੂਬ ਕਬਾਇਲੀ ਫੇਰੇ।
ਏਧਰ-ਓਧਰ ਵਿਚ ਜੰਗਲ ਦੇ, ਰਾਤੀਂ ਅਤੇ ਸਵੇਰੇ।੩੬॥
ਆਖ਼ਰ ਉਹ ਵੀ ਤਾੜ ਗਏ ਏਹ, ਵਫ਼ਾਦਾਰ ਨਹੀਂ ਸਾਡਾ।
ਬੰਨ੍ਹ ਦਰੱਖਤ ਦੇ ਨਾਲ ਉਸ ਨੂੰ, ਮਾਰਣ ਲੱਗੇ ਡਾਢਾ।੩੭॥
ਹੈਂਟਰ ਮਾਰਨ ਬੈਂਤ ਲਗਾਵਣ, ਗਾਲ੍ਹਾਂ ਕੱਢਣ ਰਜ ਕੇ।
ਜ਼ਿੰਦਾਬਾਦ ਆਖ ਪਾਕਿਸਤਾਂ, ਆਖਣ ਜ਼ਾਲਮ ਗਜ ਕੇ।੩੮॥
ਐਪਰ ਸ਼ੇਰ ਨਾ ਸੀ ਵੀ ਆਖੇ, ਹਸ-ਹਸ ਜ਼ੁਲਮ ਸਹਾਰੇ॥
ਜ਼ਿੰਦਾਬਾਦ ਕਹੇ ਹਿੰਦੁਸਤਾਂ, ਜਾਂ ਕਸ਼ਮੀਰ ਪੁਕਾਰੇ।੩੯॥
ਅਥਵਾ ਜੈ ਜਨਤਾ ਦੀ ਆਖੇ, ਕਸਰ ਰਖੇ ਨਾ ਕਾਈ।
ਜੋ ਜੀ ਆਵੇ ਜੁਲਮ ਕਮਾਵੋ, ਡਰਾਂ ਨਾ ਮਾਸਾ ਰਾਈ।੪੦॥
ਪੁਛੱਣ ਹਿੰਦੀ ਫ਼ੌਜਾਂ ਕਿੱਥੇ, ਲਾ ਰਖੇ ਨੇ ਡੇਰੇ।
ਜੇ ਨਾ ਆਈਆਂ ਤਾਂ ਕੀ ਆਵੇ, ਵਿਚ ਸਮਝ ਦੇ ਤੇਰੇ।੪੧॥
ਐਪਰ ਉਸ ਨੇ ਕੁਝ ਨਾ ਦਸਿਆ, ਹਾਰ ਥਕੇ ਉਹ ਸਾਰੇ।
ਕਰ ਕਰ ਜੁਲਮ ਅਖੀਰ ਉਧੇੜਣ, ਲੱਗੇ ਚੰਮ ਹਤਿਆਰੇ।੪੨॥
ਹੌਲੀ ਹੌਲੀ ਲਾਹਵਣ ਚਮੜੀ, ਸੋਚਣ ਹੁਣ ਤਾਂ ਦੱਸੇ।
ਕੁੱਝ ਵੀ ਐਪਰ ਸ਼ੇਰ ਉਨ੍ਹਾਂ ਤੇ, ਥੱਕੇ ਨਾਹਰੇ ਕੱਸੇ।੪੩॥
ਤਿਲ-ਤਿਲ ਕਰਕੇ ਪ੍ਰਾਣ ਦਿੱਤੇ ਉਸ, ਕੌਮੀਅਤ ਦੀ ਖਾਤਰ।
ਹੋਰ ਨਾ ਹੋਵੇ ਨਸ਼ਟ ਵਤਨ ਹੁਣ, ਸੀ ਮਨੋਰਥ ਮਾਤਰ।੪੪॥
ਇਤਨੇ ਵਿਚ ਆ ਗਈਆਂ ਫੌਜ਼ਾਂ, ਹਿੰਦੁਸਤਾਨੋਂ ਗਜ ਕੇ।
ਪਾਕਿਸਤਾਨੀ ਸੈਨਾ ਸਾਰੀ, ਮੁੜ ਗਈ ਪਿਛੇ ਭਜ ਕੇ।੪੫॥

(ਭੁੱਲੇ ਵਿਸਰੇ ਸ਼ਹੀਦ 'ਚ)



# ਗਿ: ਜੀਵਨ ਸਿੰਘ ਖਜੂਰੀਏ (1900)

## ਖੂਨੀ ਪਿਆਲੇ

*

ਮੈਜਿਸਟ੍ਰੇਟ ਲਾਲਾ ਜਗਤ ਰਾਮ, ਬੰਨੂ ਕੇ ਚੌਕੀ ਇਹ ਬੁਰਾੜ ਦੀ ਚਲਿਆ ਸੀ।
ਜਦੋ ਪੁਜਿਆ ਕੂੜੇ ਦੇ ਗਲੇ ਅੰਤਰ, ਪਾਕਿਸਤਾਨੀ ਨੇ ਫੜ ਕੇ ਠਲਿਆ ਸੀ।
ਜੀਉਂਦੇ ਜੀਅ ਦੀ ਖਲ ਉਤਾਰ ਦਿੱਤੀ ਨਾਲ ਬਰਛੀਆਂ ਦੇ ਮਗਰੋਂ ਸਲਿਆ ਸੀ।
ਭਜਨ ਲਾਲ ਤੇ ਨਾਲ ਜਗਦੀਸ਼ ਦੋਵੇਂ, ਕਤਲ ਹੋਏ ਥੇ ਪਿੜ ਮਲਿਆ ਸੀ।
ਰਿਹਾ ਟੰਗਿਆ ਬ੍ਰਿਛ ਦੇ ਨਾਲ ਲਾਲਾ, ਸਾਕਾ ਉਨੀਂ ਅਸੂ ਦਾ ਦਸਿਆ ਏ।
ਜੀਵਨ ਜੀਂਵਦਾ ਰਹਿ ਉਹ ਕਿਵੇਂ ਸਕੇ, ਜਿਸ ਨੂੰ ਕਾਲ ਭਗਵਾਨ ਨੇ ਗ੍ਰੱਸਿਆ ਏ।
(ਅੰਕ : 25)

ਭਾਵੇਂ ਕਈ ਮੁਕਾਬਲੇ ਹੋਏ ਅੱਗੋ, ਪਹੁੰਚੇ ਟਾਂਈ ਤੋਂ ਸੰਗ ਗੁਮਹਅੰਦਰ।
ਹਿੰਦੂ ਕੱਢ ਲਿਆਏ ਇਲਾਕਿਆਂ ਚੋਂ, ਘਿਰੇ ਹੋਏ ਜੋ ਪਿੰਡਾਂ ਜਾ ਰਾਹ ਅੰਦਰ।
ਬਿਰਧ, ਬਾਲ, ਬੇਹਾਲ, ਬੇਵਾਰਸਾਂ ਨੂੰ, ਰਖੇ ਆਪਣੀ ਖਾਸ ਨਿਗਾਹ ਅੰਦਰ।
ਛੇ ਹਜ਼ਾਰ ਦਾ ਕਾਫ਼ਲਾ ਕੱਢ ਆਂਦਾ, ਪੁਜੇ ਰਾਵਲਾਕੋਟ ਪਨਾਹ ਅੰਦਰ।
ਜਿੱਥੇ ਮਿਲਟਰੀ ਪਹੁੰਚ ਨਾ ਸਕਦੀ ਸੀ, ਫੜੇ ਗਏ ਹਿੰਦੂ ਬਹੁਤੇ ਗਏ ਮਾਰੇ।
ਬ੍ਰਹਮਪੁਰਾ ਅਤੇ ਬੇੜੀ ਕਾਇੜਾ ਦੇ, ਮੀਏ ਬਾਰਲਾ ਦੇ ਮਾਰੇ ਗਏ ਸਾਰੇ।
(ਅੰਕ: 26)

ਥੋੜੇ ਰੋਜ਼ ਹੀ ਰਾਵਲਕੋਟ ਗੁਜ਼ਰੇ, ਬਹੁਤ ਸਖਤ ਮੁਕਾਬਲੇ ਕਰਦਿਆਂ ਨੂੰ।
ਚਾਰੇ ਤਰਫ਼ ਤੋਂ ਦੁਸ਼ਮਣਾਂ ਘੇਰ ਲੀਤਾ, ਅੰਦਰ ਆਨ ਦੀ ਜੁਰਤ ਨਾ ਡਰਦਿਆਂ ਨੂੰ।
ਦੇਹਰੀ ਸਾਹਿਬ ਅੰਦਰ ਲੰਗਰ ਰਿਹਾ ਖੁਲ੍ਹਾ, ਸੇਵਾ ਰਹੇ ਕਰਦੇ ਸੰਤ ਸਰਦਿਆਂ ਨੂੰ।
ਆਮਦ ਰਫਤ ਜਾਂ ਬਾਹਰ ਦੀ ਬੰਦ ਹੋਈ, ਦਿਨ ਕੱਟਦੇ ਨੇ ਭੁੱਖਾਂ ਜਰਦਿਆਂ ਨੂੰ।
ਇਕ ਕਾਫ਼ਲਾ ਅੱਠ ਹਜ਼ਾਰ ਵਾਲਾ, ਅੱਜ ਵੱਲ ਹਝੀਰੇ ਦੀ ਤੋਰ ਦਿੱਤਾ।
ਰਾਮ ਲਾਲ ਕਰਨਲ ਆਪੇ ਲੈ ਪੁਜੇ, ਰਸਤੇ ਦੁਸ਼ਮਣਾਂ ਨੇ ਵੱਡਾ ਜ਼ੋਰ ਦਿੱਤਾ।
(ਅੰਕ:27)

ਚਲਿਆਂ ਬਾਗੋਂ ਕਾਫ਼ਲਾ ਕੋਈ ਬਾਈ ਹਜ਼ਾਰ॥ (ਅੰਕ: 70)
(ਹੱਥ-ਲਿੱਖਤ 'ਚ)



# ਪੰਡਤ ਲੱਧਾ ਰਾਮ ਲੋਚਨ (1900 ਈ:)
## ਕਵਿਤਾ

*

ਆ ਸਜਨਾਂ ਮਿਲ ਗੱਲਾਂ ਕਰੀਏ,
ਆਪਣੇ ਦਿਲ ਦਾ ਦਰਦ ਵੰਡਾਈਏ।
ਦੁਖਦੇ ਦਿਲ ਲਈ ਆਪਣੇ ਦਿਲ ਦਾ,
ਲਹੂ ਚਵਾ ਕੇ ਮਲਹਮ ਬਣਾਈਏ।
ਤੀਰ ਕਲੇਜੇ ਇਕ ਦੂਜੇ ਦੇ,
ਖੁਭੇ ਨੇ ਜਿਤਨੇ ਵਕਤਾਂ ਦੇ,
ਸਾਰੇ ਫੜ ਕੇ ਬਾਹਰ ਕਢੀਏ,
ਕੁੱਝ ਹਸੀਏ ਤੇ ਕੁੱਝ ਹਸਾਈਏ।
ਕੀ ਪੀਣਾ ਜਿਸ ਨੂੰ ਕਹਿੰਦੇ ਨੇ,
ਮੈਂ (ਸ਼ਰਾਬ) ਜਿਹੜਾ ਇਕ ਕੌੜਾ ਪਾਣੀ,
ਆ ਲਗਣ ਦੀ ਮਸਤੀ ਭਰ ਭਰ,
ਇੱਕ ਦੂਜੇ ਨੂੰ ਜਾਮ ਪਿਲਾਈਏ।
ਤੂੰ ਹਿੰਦੂ ਮੈਂ ਮੁਸਲਮਾਨ ਹਾਂ,
ਪਰ ਦੋਵੇਂ ਬੰਦਾ ਅਖਵਾਈਏ।
ਆਖਰ ਇੱਕ ਦਿਨ ਇਸ ਦੁਨੀਆਂ ਤੋਂ ,
ਜਾਣਾ ਹੈ ਦੋਵੇਂ ਹੱਥ ਖਾਲੀ,
ਆ ਸਜਣਾ ਕੁਝ ਚੰਗੀਆਂ ਯਾਦਾਂ ਦੀ,
ਗੰਡੜੀ ਹੀ ਬੰਨ ਲੈ ਜਾਈਏ।
ਕੌਣ ਕਿਸੇ ਦਾ ਹੁੰਦਾ 'ਲੋਚਨ'।
ਇਸ ਗ਼ਮਾਂ ਦੀ ਦੁਨੀਆਂ ਅੰਦਰ,
ਫਿਰ ਵੀ ਸਜਣਾ ਗ਼ਮ ਹੀ ਖਾ ਕੇ,
ਮਰਦਾਂ ਵਾਂਗੂੰ ਹਸੀਏ ਗਾਈਏ!

(ਪੁਣਛ ਤੇ ਪੰਜਾਬੀ ਸਾਹਿਤ 'ਚ)



# ਮੌਲਾਨਾ ਮਿਹਰਦੀਨ ਕਮੱਰ ਰਾਜੌਰਵੀ (1901 ਈ:)

## ਵਤਨ ਦੀ ਯਾਦ

*

ਏ ਵਤਨਾਂ ਮੈਂ ਹਿੱਜਰ ਤੇਰੇ ਵਿੱਚ ਰੋ ਰੋ ਵਕਤ ਗੁਜ਼ਾਰਾਂ
ਸੀਨੇ ਚਾਕ ਫਰਾਕਾਂ ਅੰਦਰ ਹਿੱਜਰ ਅਲਮੇ ਨਾਰਵਾਂ
ਤੂੰ ਕੀ ਜਾਣੇ ਕਿਸ ਹਾਲਤ ਵਿਚ ਦੂਰ ਮੁਸਾਫ਼ਰ ਰਾਹੀਂ
ਦਿਲ ਸੜ੍ਹਦਾ ਤਨ ਕੜ੍ਹਦਾ ਰਹਿੰਦਾ ਦਰਦ ਫ਼ਿਰਾਕ ਅਜ਼ਾਰੋਂ
ਰੋੜਾ ਭੱਖਿਆਂ ਕਹਿਰ ਗ਼ਮਾਂ ਦਾ ਅੱਗ ਤੰਦੂਨ ਤੱਪਾਈ
ਇੱਥੇ ਹਿੱਜਰ ਸਤਾਦਾਂ ਉੱਥੇ ਸਿਰ ਕੱਟਣ ਤਲਾਵਾਰਾਂ
ਖੁਸ਼ਕ ਹੋਈ ਗੁਲਜ਼ਾਰ ਦਿਲਾਂ ਦੀ ਝੱਲੀ ਵਾਂ ਖਿਜ਼ਾਂ ਦੀ
ਆਸ਼ਕ ਤੇ ਮਸਤਾਨੀ ਬੁੱਲਬੁੱਲ ਉੱਡ ਗਈ ਗੁਲਜ਼ਾਰੋਂ
ਕਦੇ ਨਾ ਬੈਠਾ ਵਿਚ ਪਰਦੇਸਾਂ ਕੰਢ ਵਤਨ ਵਲ ਕਰ ਕੇ
ਗਾਵਾਂ ਗੀਤ ਪ੍ਰੀਤ ਤੇਰੀ ਦੇ ਹਰਦਮ ਸ਼ੌਖ ਪਿਆਰਾਂ
ਕਿਸ ਨੂੰ ਦਸਾਂ ਰਾਜ਼ ਦਿਲਾਂ ਦੇ ਮਹਿਰਮ ਰਾਜ਼ ਨਾ ਕੋਈ
ਲੋਕ ਵਛੁਨੇ ਦੇਸ ਆਪਣੇ ਥੀਂ ਮੈਂ ਵਛੁਨਾ ਯਾਰਾਂ
ਮੁਦੱਤ ਗੁਜ਼ਰੀ ਸਜਣਾਂ ਤਰਫ਼ੋਂ ਖੱਤ ਪੱਤਰ ਨਾ ਆਇਆ
ਕੌਣ ਹੋਵੇ ਗਾਂ ਦਰਦੀ ਜਿਹੜਾ ਖੈਰ ਲਿਆਵੇ ਲਾਹਰੋਂ
ਯਾਦ ਆਵੇ ਹਰ ਵੇਲੇ ਮੈਨੂੰ ਸੋਹਣੀ ਬਾਬਾ ਨੱਗਰੀ
ਸੋਹਣਾ ਖੱਤ ਲਾਰ ਜ਼ਿਮੀ ਦਾ ਪਰ ਨੂਰੋਂ ਅਨਵਾਰੋਂ
'ਕਮੱਰ' ਪਿਆਰਾ ਜ਼ਾਨੋਂ ਅੱਗੇ ਦੇਸ਼ ਨਿਜ਼ਾਮ ਵੱਲੀ ਦਾ
ਜਿਸ ਨੂੰ ਖੁਸ਼ ਅਰਸ਼ਾਦ ਵਲਾਇਤ ਮਿਲਿਆ ਮੰਗਲ ਧਾਰੋਂ।

# ਵਤਨੋਂ ਦੂਰ

*

ਸਾਰੇ ਬੰਦੇ ਯਾਦ ਵਤਨ ਦੇ ਲਾਡ-ਮੁਹੱਬਤ ਵਾਲੇ
ਦਿਲਬਰ ਯਾਰ ਉਮਰ ਦੇ ਹਾਣੀ ਉਲਫ਼ੱਤ ਸ਼ਫ਼ਕੱਤ ਵਾਲੇ
ਸਾਰੇ ਦੋਸਤ ਦਿੱਲਬਰ ਸਾਦਕ ਦਮ ਦਮ ਯਾਦ ਅਸਾਂ ਨੂੰ
ਯਾਰ ਭੁੱਲਦੇ ਵਤਨ ਨਾ ਭੁੱਲਦੇ ਵਤਨੋਂ ਦੂਰ ਗਿਆਂ ਨੂੰ
ਯਾਦ ਤਮਾਮੀ ਦੋਸਤ ਭਾਈ ਖ਼ਿਦਮਤਗਾਰ ਪਿਆਰੇ
ਔਖੀ ਸੌਖੀ ਗ਼ਮ ਖ਼ੁਸ਼ੀ ਦੇ ਮੱਦਦ ਗਾਰ ਪਿਆਰੇ
ਨਾਮ ਮੁਹੱਬਤ ਸ਼ਾਮ ਸਵੇਰੇ ਆਵਣ ਜਾਵਣ ਵਾਲੇ
ਦੁੱਖਾਂ ਸੁੱਖਾਂ ਅੰਦਰ ਹਾਮੀ ਦਰਦ ਵੰਡਾਉਣ ਵਾਲੇ
ਸਾਡੇ ਮੇਲੇ ਈਦਾਂ ਜਿਹੀ ਖ਼ੁਸ਼ੀ ਮਨਾਉਣ ਵਾਲੇ
ਗ਼ਮ ਅੰਦਰ ਗ਼ਮ ਖ਼ਾਰ ਹਮੇਸ਼ਾ ਦਿਲ ਪ੍ਰਚਾਵਣ ਵਾਲੇ
ਹਰ ਦਿਨ ਰੌਣਕ ਮਜ਼ਲਸ ਮਹਿਫ਼ਲ ਖ਼ੂਬ ਸਹਾਵਣ ਵਾਲੇ
ਦੁੱਖ ਸੁੱਖ ਅੰਦਰ ਨਾਲ ਮੁਹੱਬਤ ਸਦਾ ਭੁਲਾਵਣ ਵਾਲੇ
ਆਉਣ ਯਾਦ ਪਿਆਰੀਆਂ ਭੈਣਾਂ ਵਿਛੱੜ ਗਈਆਂ ਤਕਦੀਰਾਂ
ਚਾਰਾ ਵੱਸ ਨਹੀਂ ਕੁੱਝ ਚਲਦਾ ਜ਼ੋਰਾਂ ਤੇ ਤਦਬੀਰਾਂ
ਸਖ਼ਤ ਵਿਛੋੜਾਂ ਵਿਛੜਿਆਂ ਦਾ ਦਰਦ ਬਿਆਨ ਨਾ ਹੁੰਦਾ
ਜਿਵੇਂ ਕੋਈ ਸ਼ਾਇਰ ਦਰਦਾਂ ਵਾਲਾ ਮੋਤੀ ਅਦਨ ਪਰੋਂਦਾਂ
ਕਹਿੰਦਾ ਮਸ਼ਲ ਆਸ਼ਤਾਂ ਹੁੰਦੀ ਹਰ ਹਰ ਗਲੀ ਵਤਨ ਦੀ
ਘੱਟ ਨਾ ਹੁੰਦੀ ਜਨਤ ਨਾਲੋਂ ਪਾਕਿ ਦਿਆਰ ਸਜਣ ਦੀ
ਵਤਨ ਮਿਸ਼ਾਲ ਬਹਿਸ਼ਤ ਨਮੂਨਾ ਖ਼ੁਸ਼ ਗੁਲਜ਼ਾਰ ਪਿਆਰੇ
ਬੇ-ਵਤਨਾਂ ਨੂੰ ਖ਼ੁਸ਼ੀ ਵਤਨ ਦੀ ਜਨਤ ਨੂਰ ਨਿਜ਼ਾਰੇ
ਵਤਨ ਮਿਸ਼ਾਲ ਬਹਿਸ਼ਤਾਂ ਵਾਲੀ ਜਾਨ ਵਤਨਾਂ ਵਿੱਚ ਜਾਵੇ
ਮੰਗ ਕਦਾਂ ਵਤਨ ਦੇ ਟੁਕੜੇ ਬਹਿ ਗਲੀਆਂ ਵਿਚ ਖਾਵੇ,
ਤੋੜੇ ਵਾਂ' ਵਤਨ ਦੀ ਤਰਫ਼ੋਂ ਭੁੱਲਾ ਭੁੱਲ ਕੇ ਆਵੇ।
ਫ਼ਿਰ ਭੀ ਦਰਦ ਮੁਸਾਫ਼ਰ ਤਾਹੀਂ ਢੰਠ ਕਲੇਜੇ ਪਾਵੇ
ਦੇਸ਼ ਆਪਣੇ ਦੇ ਕੱਲਰ ਵਿਚੋਂ ਤੁੰਬੇ ਚੁਣ ਚੁਣ ਖਾਏ
ਦੂਰ ਵਤਨ ਦੀਆਂ ਬਾਗਾਂ ਅੰਦਰ ਮੇਵੇ ਖਾਣ ਨਾ ਜਾਏ
ਸ਼ਾਹੀ ਤਖ਼ਤ ਕਬੂਲ ਨਾ ਹੁੰਦਾ ਦੂਰ ਮੁਸਾਫ਼ਰ ਤਾਹੀਂ
ਸੁੱਖ ਪ੍ਰਦੇਸ਼ੀਆਂ ਦੇ ਦੁੱਖ ਹੁੰਦੇ ਕਿਹਰ ਅਜ਼ਾਬ ਸਜ਼ਾਵਾਂ
ਬੁਰਾ ਅਜ਼ਾਬ ਜਿਹਨਮ ਨਾਲੋਂ ਪਾਕਿ ਵਤਨ ਥੀਂ ਦੂਰੀ
ਤੱਤੀ ਵਾਂ' ਜਨਤ ਦੀ ਜਾਪੇ ਜਨਤ ਦੀ ਕਸਤੂਰੀ

# ਵਤਨ

*

ਏ ਵਤਨ ਦੀ ਵਾਂ ਪਿਆਰੀ ਤੂੰ ਵਾਗੂੰ ਕਸਤੂਰੀ
ਝੱਲੀਆਂ ਆਣ ਬਦੇਸਾਂ ਅੰਦਰ ਬਣ ਕੇ ਜਲਵੇ ਨੂਰੀ
ਵਤਨਾਂ ਦੇ ਅਹਿਾਲ ਸੁਣਾ ਕੁੱਜ ਬਣ ਕੇ ਕਾਸਦ ਮੇਰਾ
ਕਿਸ ਹਾਲਤ ਵਿੱਚ ਵਤਨ ਮੇਰੇ ਦਾ ਅੱਜਕਲ੍ਹ ਸ਼ਾਮ ਸਵੇਰਾ
ਜ਼ਜਬਾ ਸ਼ੋਕ ਮੁਹੱਬਤ ਵਾਲਾ ਦਿਨ ਵਿਚ ਲੈ ਕੇ ਜਾਵੇ
ਖੈਰ ਖੈਰਿਅਤ ਵਤਨਾਂ ਵਾਲੀ ਮੈਨੂੰ ਆਣ ਸੁਣਾਵੇਂ
ਕਿਸ ਹਾਲਤ ਵਿੱਚ ਵਤਨਾਂ ਵਾਲੇ ਸਾਰੇ ਲੋਕ ਔਵਾਮੀ
ਕਿਸ ਹਾਲਤ ਵਿਚ ਮਾਲ ਮਨਾਲੋ ਕੈਸਾ ਦੌਰ ਗੁਲਾਮੀ
ਕਿਸ ਹਾਲਤ ਵਿੱਚ ਭਾਈ ਮੇਰੇ ਦੋਸਤ ਸੰਗੀ ਸਾਥੀ।
ਸ਼ਹਿਰਾਂ ਵਾਲੇ ਕਿਸ ਹਾਲਤ ਵਿਚ ਨਾਲੇ ਲੋਕ ਦਿਹਾਤੀ
ਸਰਦੀ ਗਰਮੀ ਮੌਸਮ ਕੇਸੇ ਰੰਗੜੇ ਤੇ ਬਰਸਾਤਾਂ
ਗੁਲਸ਼ਨ ਬਾਗ਼ ਬਹਾਰਾਂ ਫੱਲਾਂ ਦੀ ਹੋਰ ਫ਼ਰੂਟ ਸੌਗਾਤਾਂ।

*

ਨੂਨ-ਨਿੱਤ ਰਹਿੰਦੀ ਸਾਨੂੰ ਇੰਤਜ਼ਾਰੀ
ਤੁਸੀਂ ਵਿੱਚ ਏਤੀ ਚੁਪ ਮਾਰ ਬੈਠੇ।
ਸਾਡੇ ਦਿਲਾਂ ਵਿਚ ਤੁਸਾਂ ਦੀ ਯਾਦ ਤਾਜ਼ਾ
ਤੁਸੀਂ ਅਸਾਂ ਨੂੰ ਮਨੋਂ ਵਿਸਾਰ ਬੈਠੇ।
ਹੋਈਆਂ ਮੁਦੱਤਾਂ ਨਹੀਂ ਤਸ਼ਰੀਫ ਲਿਆਏ
ਭੁੱਲ ਆਪਣੇ ਕੋਲ ਕੁਰਾਰ ਬੈਠੇ।
'ਕਮਰ' ਬਦਰ ਬਣ ਕੇ ਆਉਂ ਚੌਦਵੀਂ ਦਾ,
ਅਸੀਂ ਡੀਕ ਵਿਚ ਮਿਸਲ ਚਕੋਰ ਬੈਠੇ।

*

ਅਸਾਂ ਕਿਹਾ ਰਾਜੌਰ ਤੋਂ ਵਕਤ ਰੁਖੱਸਤ
ਤੁਸਾਂ ਜਾਂਦਿਆ ਨੂੰ ਬਾਰ ਬਾਰ ਮੁੱੜਕੇ।
ਤੁਸਾਂ ਪਰਤ ਬਗਾਨਿਉ ਨਹੀਂ ਆਣਾ।
ਤੁਸੀਂ ਨਹੀਂ ਲੈਣੀ ਸਾਡੀ ਸਾਰ ਮੁੱੜਕੇ।
ਛੋੜ ਛਾੜ ਡੂੰਘਾ ਤੁਸੀ ਚਲੇ ਆਉ
ਫ਼ੇਰ ਵਤਨ ਨੂੰ ਫ਼ੇਰ ਮੁਹਾੜ ਮੁੱੜਕੇ।
'ਕਮਰ' ਉਜੱੜੀਆਂ ਮਹਿਫ਼ਲਾਂ ਮਜੱਲਸਾਂ ਦੇ
ਤਾਜ਼ਾ ਹੋਣ ਫਿਰ ਹਾਰ ਸ਼ਿੰਗਾਰ ਮੁੱੜਕੇ।

(ਕਿਦਾਵਰ 'ਚ)



# ਚੌਧਰੀ ਹਸੱਨ ਦੀਨ ਹੱਸਨ ਗੋਰਸੀ (1903 ਈ.)

## ਤਾਂਘ ਵਤਨ ਦੀ

*

ਹਾਏ ਹਾਏ ਅਫ਼ਸੋਸ ਪ੍ਰਦੇਸੀਆਂ ਨੂੰ ਦਿਸਦਾ ਵਤਨ ਦਾ ਨਾਮ ਨਿਸ਼ਾਨ ਕੋਈ ਨਹੀਂ
ਨਾ ਉਹ ਪੁਣਛ, ਮਹਿੰਡਰ ਨ ਸਵਰਨ ਮੰਡੀ, ਛੁੱਬੀ ਮਰਗ ਦਾ ਸੋਹਣਾ ਮੈਦਾਨ ਕੋਈ ਨਹੀਂ
ਨਾ ਉਹ ਹਾੜੀ ਮਰਹੋਟ ਦਾ ਨਾੜ ਕਿੱਧਰੇ, ਡੋਡੀ ਐਲੀਆਂ ਬੀਰੋ ਰਹਿਦਾਨ ਕੋਈ ਨਹੀਂ
ਨਾ ਉਹ ਮੌੜਾ ਲਹਿਠੋਂਗ ਨ ਕਲਰ ਕਟਿਲ, ਧੁੰਨਕ ਫ਼ਾਗਾ ਟਿੱਲਾ ਮਿਲਹਾਨ ਕੋਈ ਨਹੀਂ
ਨਾ ਉਹ ਸਾਂਗਾ, ਗੁੰਨਥਲ, ਪਰੂੱਟ ਦਰਾ, ਦੰਦੀ ਦੜਾ, ਗੰਡੀ ਸੰਗਲਿਆਨ ਕੋਈ ਨਹੀਂ
ਨਾ ਉਗ ਪੂੰਠ, ਸੰਨੀ ਸਮਰੋਟ ਕਿੱਧਰੇ, ਬਾੜੀ ਮੰਗ ਦਾ ਸਾਫ਼ ਮੈਦਾਨ ਕੋਈ ਨਹੀਂ
ਨਾ ਉਹ ਜੜਾਂਵਲੀ ਸਵਰਨਕੋਟ ਕਿੱਥਾ, ਬਹਿਸ਼ਤੀ ਦਰਾ ਅਤੇ ਦਰਾ ਮਸਤਾਨ ਕੋਈ ਨਹੀਂ
ਨਾ ਉਹ ਦੁੜਾ ਮਹਿਰੋਂ ਧਾਨੀ ਖੇਤ ਕਿੱਧਰੇ ਤਰਾੜਾਂ ਵਾਲੀ ਮੜ੍ਹਾਂ ਸੈਲਾਨ ਕੋਈ ਨਹੀਂ
ਦਿਸਦੀ ਨਹੀਂ ਚਮੜੇ ਤੇ ਨੀਲੀ ਦੱਰੀ ਰਤਨ ਸ਼ਾਹ ਦਰਾਬਾ ਪਤਿਆਨ ਕੋਈ ਨਹੀਂ
ਨਾ ਬਿਰਹਾਮ ਗਲ੍ਹਾਂ, ਬਫ਼ਲਿਆਜ਼, ਮੇਰਾ ਚੰਡੀਮੜ੍ਹ ਡੁਗਰਾਂ ਪੈਸ਼ਾਨ ਕੋਈ ਨਹੀਂ
ਗਲੀ ਪੀਰ ਪੰਚਾਲ ਦੀ ਦੂਰ ਹੋ ਗਈ, ਐਲੀਆ ਬਾਦ ਦੀ ਨੇੜੇ ਸਰਾਂ ਕੋਈ ਨਹੀਂ
ਦਿਸਦੀ ਨਹੀਂ ਪਰ ਨਹੀਂ ਮੈਨੂੰ ਕਿੱਧਰੇ ਗਰਜ਼ਨ ਕੈਰਨ ਤੇ ਸਰੀ ਮਸਤਾਨ ਕੋਈ ਨਹੀਂ
ਪਤਨ ਕੂਰ ਹਸੀਮ ਕੂਰ ਬੀ ਦੂਰ ਦਿਸੇ ਨੇੜੇ ਅਗਾਸ ਪੰਜਾਲ ਲਿਲਿਨ ਕੋਈ ਨਹੀਂ
ਦਿਸਦੀ ਨਹੀਂ ਹਿਲਿਆੜ ਤੇ ਨਾੜ ਦਦੜਾਂ ਬਾਰਾਂ ਨਾੜੀ ਸੂਹੀ ਨਾੜ ਬਗਲਾਨ ਕੋਈ ਨਹੀਂ
ਨਾ ਉਹ ਗੰਗਾ ਚੋਟੀ ਨ ਉਹ ਮਰਗ ਚੋਟੀ, ਚੋਟੀ ਗੱਲੀ ਤੇ ਮਰਗ ਕੰਡਿਆਨ ਕੋਈ ਨਹੀਂ
ਨਾ ਉਹ ਖੜ੍ਹਵਾਲੀ ਨ ਅੜੰਗ ਕਿੱਧਰੇ, ਸੁਨੀ ਬਨ ਦਾ ਉਹ ਬਿਆਂਬਾਂ ਕੋਈ ਨਹੀਂ
ਨਾ ਉਹ ਢੋਕ ਰੰਨਜਾਟੀ ਨ ਉਹ ਛੱਕੜ ਪੱਥਰੀ ਕਾਲੀ ਕੱਠ ਤੇ ਦਬ ਦਰਿਆਨ ਕੋਈ ਨਹੀਂ
ਦਿੱਸਦਾ ਦੂਰ ਪੰਜਾਬ ਪਹਾੜ ਕੰਗੜ ਚਾਨੋਂਵਾਲਾ ਗਲਿਆਂ ਡਾਂ ਕਲਿਆਨ ਕੋਈ ਨਹੀਂ
ਨਾ ਉਹ ਢੇਲੀਵਾਲਾ ਨ ਉਹ ਡਾਹਿਰਾਵਾਲੀ, ਗਲੀਆਂ ਖੜ੍ਹੀ ਗੰਭੀਰ ਬਿਨਾਨ ਕੋਈ ਨਹੀਂ
ਨਾ ਉਹ ਪੰਜ ਖੜ੍ਹ, ਅੰਦਰ ਨਾੜ ਕਿੱਧਰੇ, ਹਰਮੁੱਖ ਢੇਰੇ ਤੇ ਛੰਭ ਮਿਆਨ ਕੋਈ ਨਹੀਂ
ਨਾ ਉਹ ਬਾਸ ਪੱਥਰੀ ਨ ਉਹ ਪਲੰਘ ਪੱਥਰੀ, ਝੂੱਟਾ ਵਾਲੀ ਦੇ ਖੰਨ ਮਰਗਾਂ ਕੋਈ ਨਹੀਂ
ਕਾਲੀ ਰੱਗ, ਤੱਤਾ ਕੱਟੀ ਦੂਰ ਦਿੱਸਦੀ, ਐਸ਼ਤਿਆਰ ਜਿਹਾ ਇੱਥੇ ਮੈਦਾਨ ਕੋਈ ਨਹੀਂ
ਨਾ ਉਹ ਸ਼ਹਿਨੀਵਾਲੀ ਨ ਉਹ ਖੁੱਨ ਵਾਲੀ, ਅਹਿਲ ਸਰੇ ਦੀ ਬੈਲੀ ਕਲਾਨ ਕੋਈ ਨਹੀਂ
ਦਿੱਸੇ ਦੂਰ ਉਹਸੀ ਡੰਨਾ ਬਨ ਕਿੱਧਰੇ ਗਜ਼ਾਂ ਕੇਰਨ ਪੱਥਰੀ ਸੁਲਤਾਨ ਕੋਈ ਨਹੀਂ
ਨਾ ਉਹ ਹੱਲਕਾਕਾ ਨ ਉਹ ਝੰਗ ਅਸਾਡੀ, ਝੰਗ ਵਾਸੀ ਕਲੀਆਂ ਕੋਈ ਨਹੀਂ
ਨਾ ਉਹ ਮਰਗ ਦਰ੍ਹਾਂ, ਨ ਉਹ ਢੋਕ ਤੰਗਾਂ ਨੈਨ, ਸੁੱਖ ਜਿਹਾ ਸੁੱਖ ਨਿਬਾਣ ਕੋਈ ਨਹੀਂ
ਨਾ ਉਹ ਨੂਰਪੁਰ ਦਮ ਦਮਾ ਹਿੱਲ ਬੰਜਰਾ, ਖਰਾ ਪੱਥਰ ਉਡੀਕ ਛਿਪਰਾਨ ਕੋਈ ਨਹੀਂ

ਨੀਲ ਕੰਡ ਜਮੀਆਂ ਨ ਸੁਲਤਾਨ ਪੱਥਰੀ, ਪਰਵੇਜ਼ਪੁਰਾ ਤੇ ਸ੍ਰੀ ਮੰਗਿਆਨ ਕੋਈ ਨਹੀਂ
ਨਾ ਉਹ ਡੋਬਣਾਨਾ ਅੜਾਈ ਦਿੱਸਦੀ, ਰਿਸ਼ਤੇਦਾਰਾਂ ਦੇ ਰਹਿ ਗਏ ਸ਼ਾਨ ਕੋਈ ਨਹੀਂ
ਨਾ ਉਹ ਅੰਦਰਵਾਲੀ ਬੜੀ ਬਹਿਕ ਕਿੱਧਰੇ, ਲੋਹਿਰੋ ਸੰਕ ਦਰਿਆੜ ਪਲਾਨ ਕੋਈ ਨਹੀਂ
ਛੱਕੜੀ ਬਨ ਬੇਲਾ, ਬੜਾ ਛੱਡ ਕੋਈ ਨਾ, ਮਾੜਕੁੱਟ ਪਲਿਹਰੋ ਲੋਹਿਰਾਨ ਕੋਈ ਨਹੀਂ
ਕਿੱਥੇ ਰਾਜਪੁਰ ਝਲੀਆਂ, ਗੱਗੜੀਆਂ ਉਹ ਛੇਲਾ ਡਾਂਗਰੀ ਅਤੇ ਸਵਜ਼ਹਾਨ ਕੋਈ ਨਹੀਂ
ਨਾ ਉਹ ਹਾੜੀ ਬੁੱਢਾ ਮੋਹਰਬਨ, ਬੇਲਾ ਡੰਨਾ ਨੇੜਾਂ ਸੈਹੜੀ ਚੋਹਾਨ ਕੋਈ ਨਹੀਂ
ਨਾ ਉਹ ਸ਼ਾਹਦਰਾ ਦਰਾ ਪੰਚਾਲ ਵਾਲੀ, ਹਰਮੀ ਨਾਬਨ, ਲਸਿਆਨਾ ਮੈਦਾਨ ਕੋਈ ਨਹੀਂ
ਦਿਸਦੀ ਨਹੀਂ ਕੰਥਰ ਗਲਾਈ ਕਿੱਧਰੇ, ਚੰਡਕ ਕਿਹੋ ਕਨਮਾਲ ਕਲਾਂ ਕੋਈ ਨਹੀਂ
ਫਤਿਹਾਪੁਰਾ, ਦਹਿੜਾ ਚਕੜਾਹ, ਸਲਾਨੀਆਂ ਤੇ ਬਾਂਡੀ ਕਮਾਂਹ ਖਾਨ ਕੋਈ ਨਹੀਂ,
ਗੱਲੀ ਪਿੰਡੀ, ਚੰਦਰਗਾਵਲਾ ਤੇ ਸਥਲਾਨ, ਨੇੜੇ ਢੂੰਡ ਪੈਰ ਥਾਨ ਕੋਈ ਨਹੀਂ
ਸ੍ਰੀ ਸ਼ਹਿਪੁਰ ਨਥਿਆਰ ਤੇ ਕੈਰਨ ਕਬਜ਼ਾ ਬਾਂਡੀ ਛਪਿਆਨ ਬਾਡੀ ਮਨਾਂ ਕੋਈ ਨਹੀਂ
ਬਿਮੱਤ ਕੁ ਹਿਜੋਰ ਡਿੰਗਲਾ ਕੰਡਿਆ ਗਾ, ਡੂੰਘੀ ਗਾਮ ਸਰ ਤੇ ਬਾਵਲੀਆਂ ਕੋਈ ਨਹੀਂ
ਮੱਖਯਾਲਾ ਦਲੈਂਗਾ ਨ ਪੁਣਛ ਦਿਸਦੀ, ਮੰਗਾੜ, ਚਿਲਾਸ ਕੂ ਦੀਆਂ ਕੋਈ ਨਹੀਂ,
ਦਿਸਦੀ ਨਹੀਂ ਦਗਵਾਰ ਉਹ ਤੈੜਵਾਂ ਦੀ ਤੈਤੱਰੀ, ਨੂਟ ਕਲਪੁਰ ਕਸਲਿਆਨ ਕੋਈ ਨਹੀਂ
ਕਿੱਥੇ ਸਰਾਹ, ਛਹਾਦਕੂਟ, ਛਜਾਲਾ ਕੂ ਸੇਰਾ, ਬਲਥਨੋਈ ਸੈਲਾਨ ਕੋਈ ਨਹੀਂ
ਬਾਠੀਦਾਰ, ਟੋਹਾ, ਬੱਠਾ, ਕਿਸ ਢੇਰੇ ਤੇ ਨੰਡੋਲ ਛੰਗ ਸੱਖੀ ਮੈਦਾਨ ਕੋਈ ਨਗੀਂ
ਕਾਲਾ ਬਨ, ਬਨਵਲਾ ਚਰਵਨ ਕਿੱਥੇ, ਸਲੋਹਾ ਤੇ ਨਾੜ ਗੁਰਸਿਆਨ ਕੋਈ ਨਹੀਂ
ਉੜੀ, ਬੀਰੋ ਕਿਸਾਬ ਗੋਰ ਸਾਈ, ਹਿਰਨੀ-ਗੂ ਬਲਦ ਦੇਵਤਾ ਧਾਰ ਦਹਿੜਾਨ ਕੋਈ ਨਹੀਂ
ਦਿੱਸਦਾ ਨਹੀਂ ਦਰਿਆ ਉ ਸੁਹਿਰਨ ਵਾਲਾ ਸ਼ੀਰਾਂਦਾਰ ਚਸ਼ਮੇ ਅਹਿਲੀਸ਼ਾਨ ਕੋਈ ਨਹੀਂ
ਨਾ ਉਹ ਬਾਗ ਬਹਾਰ ਲਾਲਾ ਜ਼ਾਰ ਕਿੱਧਰੇ, ਸਬਜ਼ ਜ਼ਾਰ ਸੋਹਣੇ ਗੁਲਫ਼ਸ਼ਾਨ ਕੋਈ ਨਹੀਂ
ਪਾਕਿਸਤਾਨ ਭਾਵੇਂ ਉੱਚੀ ਸ਼ਾਨ ਵਾਲਾ ਐਪਰ ਵਤਨ ਦੇ ਨਕਸ਼ ਨਿਸ਼ਾਨ ਕੋਈ ਨਹੀਂ
ਕੋਹਮਰੀ ਭਾਵੇਂ ਸੋਹਣੀ ਪਰੀ ਵਾਂਗੂੰ ਐਪਰ ਵਤਨ ਦੇ ਸੋਹਣੇ ਮੈਦਾਨ ਕੋਈ ਨਹੀਂ
ਐਬਟਾਬਾਦ ਸੋਹਣਾ, ਕਲੰਬਮਪੁਰ ਭਾਵੇਂ ਸੋਹਣਾ, ਵਤਨ ਜਿਹਾ ਹੋਤੀ ਮਰਦਾਨ ਕੋਈ ਨਹੀਂ
ਸੋਹਣੀ ਢੇਰ ਸਵਾਤ, ਚਿਤਰਾਲ ਭਾਵੇਂ, ਸੋਹਣਾ ਵਤਨ ਜਿਹਾ ਮੁਲਕ ਕਾਗਾਨ ਕੋਈ ਨਹੀਂ
ਲਾਹੌਰ ਭਾਵੇਂ ਦਿਲੋਂ ਹੋਰ ਕਰਦਾ ਐਪਰ ਵਤਨ ਜਿਹਾ ਸਿੰਧ ਮੁਲਤਾਨ ਕੋਈ ਨਹੀਂ
ਸਰਹੱਦ ਪਿਸ਼ੌਰ ਗੁਹਾਟ ਸੋਹਣਾ ਐਪਰ ਵਤਨ ਜਿਹਾ ਬਲਿਚਸਤਾਨ ਕੋਈ ਨਹੀਂ
ਬੈਠੇ ਅਸੀਂ ਸੋਹਾਵੇ ਦੇ ਵਿੱਚ, ਰੋਣਾ ਲੱਗੇ ਦਿਲ ਅਸਾਡਾਧ ਗੋਜ਼ਰਖਾਨ ਕੋਈ ਨਹੀਂ
ਜਿਹਲਮ ਜੇਲ੍ਹ ਮਿਸ਼ਾਲ ਪਰਾਣ ਚਨ੍ਹਾਂ, ਅਜਕਲ੍ਹ ਮਸਾਂ ਜਿਹਾ ਹੋਰ ਹੈਰਾਨ ਕੋਈ ਨਹੀਂ
ਹਰ ਥਾਂ ਪੁਣਛ ਦੀ ਹੈ ਯਾਦ ਮੈਨੂੰ, ਆਈ ਜ਼ਰਾ ਬੀ ਭੁੱਲ ਨਿਸਿਆਨ ਕੋਈ ਨਹੀਂ
ਵਤਨ ਜਾਨ ਦੀ ਖੁਸੀ ਬਨਕਾਏ ਮੈਨੂੰ ਅੰਦਰ ਦੇਸ਼ ਅਜ਼ੀਜ਼ ਅਖਵਾਨ ਕੋਈ ਨਹੀਂ
ਗਏ ਯਾਰ, ਗੰਮਖਾਰ ਅਰਸ਼ਾਦ ਹਾਰ ਸਾਰੇ, ਅੰਦਰ ਦੇਸ਼ ਅਸਾਡਾ ਕੱਦਰ ਦਾਨ ਕੋਈ ਨਹੀਂ
ਗਏ ਯਾਰ, ਮਰ ਅਜਿਹੀ ਖ਼ਾਕ ਮਿਲੀ ਕਬਰਸਤਾਨ ਦੇ ਬਾਜ਼ ਨਿਸ਼ਾਨ ਕੋਈ ਨਹੀਂ
ਛੋੜ ਬੁੱਤ ਨੂੰ ਰਹੂ-ਰਵਾਂ ਹੋਇਆ ਪੋਸਤ ਗੋਸ਼ਤ ਬਾਕੀ ਅਸਤਖ਼ਵਾਨ ਕੋਈ ਨਹੀਂ
ਕਿਹੜੀ ਖੁਸ਼ੀ ਹੈ ਜਾਈਏ ਸੋਹਿਰਨ ਅੰਦਰ ਰੋਦਾਂ ਦੇਸ਼ ਅਸ਼ਮਾਨ ਜ਼ਮਾਨ ਕੋਈ ਨਹੀਂ
ਆਏ ਦੁਖ ਪੈਗ਼ਬਰਾਂ ਮਰਸਲਾਨ ਨੂੰ ਹਜ਼ਰਤ ਯੂਸਫ਼ ਜਿਹੇ ਦੁੱਖ ਉਠਾਣ ਕੋਈ ਨਹੀਂ
ਕੀਤਾ ਦੱਗਾ ਭੈਣਾਂ ਭਾਈਆਂ ਨਾਲ ਯੂਸਫ਼ ਲੈ ਗਏ ਸਾਥ ਪਰਸੀਰ ਕਰਨ ਕੋਈ ਨਹੀਂ
ਜਾਨ ਫ਼ਿਰ ਬਾਪ ਥੀਂ ਦੂਰ ਦਰਾਜ਼ ਹੋਇਆ ਰਾਹੀਂ, ਉਸਦੀ ਜਾਨ-ਪਹਿਚਾਨ ਕੋਈ ਨਹੀਂ

ਖਾਵੇ ਮਾਰ ਯੂਸਫ਼ ਜ਼ਾਰ-ਵ-ਜ਼ਾਰ ਰੋਵੇ, ਸੁਣੇ ਘੂਕ ਅੰਦਰ ਬੈਬਾਨ ਕੋਈ ਨਹੀਂ
ਖਾ ਖਾ ਮਾਰ ਆਖਰ ਪਿੰਡਾ ਲਾਲ ਹੋਇਆ ਤੇ ਫ਼ਿਰ ਆਖਦੇ ਘਰਾਂ ਲੈ ਜਾਣ ਕੋਈ ਨਹੀਂ
ਦੋਵੇ ਮਾਰ ਯਾ ਸੁਟ ਚਾ ਅੰਦਰ, ਭਾਈ ਯੂਸਫ਼ ਉੱਤੇ ਰਹਿਮ ਖਾਣ ਕੋਈ ਨਹੀਂ
ਠਹਿਰਾਂ ਸੁੱਭ ਦੀ ਇਹ ਸਲਾਹ ਆਖ਼ਰ, ਸਟੋ ਖੂਹ ਵਿੱਚ ਦਿਉ ਪਹਿਰਾਨ ਕੋਈ ਨਹੀਂ
ਭਾਵੇਂ ਸੁਟਿਆ ਖੂਹ ਦੇ ਵਿੱਚ ਯਾਸੂਫ਼, ਅਲ੍ਹਾ ਬਾਜ ਉੱਥੇ ਨਿਗਰਾਨ ਕੋਈ ਨਹੀਂ
ਰੋਂਦੇ ਪਏ ਅੰਦਰੇ ਗੁਬਾਰ ਅੰਰ, ਅਲ੍ਹਾ ਬਾਜ ਉਸਦਾ ਨਿਗਾਬਾਨ ਕੋਈ ਨਹੀਂ
ਜ਼ਾਰ ਜ਼ਾਰ ਹੋਵੇ ਯੂਸਫ਼ ਚਾ ਅੰਦਰ, ਸੁਣ ਦਾ ਉਸ ਦੀ ਸ਼ਿਰਫ਼ਗਾਨ ਕੋਈ ਨਹੀਂ
ਰੋਂਵਦੇ ਨੱਬੀ ਯਾਕੂਬ ਕਨਾਨ ਅੰਦਰ ਸੁਣਦਾ ਉਸ ਦਾ ਰੋਣ-ਕੁਰਲਾਨ ਕੋਈ ਨਹੀਂ
ਉਸਦੀ ਰੋਂਦਿਆਂ ਰੋਂਦਿਆਂ ਉਮਰ ਗੁਜ਼ਰੀ, ਆਇਆ ਉਸ ਨੂੰ ਚੁੱਪ ਕੁਰਾਣ ਕੋਈ ਨਹੀਂ
ਸੁਣੇ ਕੋਣ ਫ਼ਰਿਆਦ ਜਾ ਖੂਹ ਅੰਦਰ ਬਾਜੋਂ ਫ਼ਜ਼ਲ ਰਹਿਮਾਨ, ਰਹਿਮਾਨ ਕੋਈ ਨਹੀਂ
ਆਏ ਕਾਫ਼ਲੇ ਕਈ ਸੌਦਾਗਰਾਂ ਦੇ, ਐਪਰ ਕੋਈ ਉਥੇ ਡੇਰੇ ਲਾਣ ਕੋਈ ਨਹੀਂ
ਐਸੀ ਤੌਰ ਗੁਜ਼ਾਰ ਕਈ ਸਾਲ ਯੂਸਫ਼, ਹੋਇਆ ਖੂਹ ਉੱਤੇ ਆਣ ਜਾਣ ਕੋਈ ਨਹੀਂ
ਆਇਆ ਕਾਫਲਾ ਇਕ ਸੌਦਾਗਰਾਂ ਦਾ, ਬਹਿ ਉਹ ਵੀ ਖ਼ਬਰ ਰਸਾਨ ਕੋਈ ਨਹੀਂ।
ਕਾਰਨ ਆਬ ਦੇ ਸੁਟਿਆ ਡੋਲ ਖੂਹੇ ਵਿੱਚ, ਦਿੱਤਾ ਡੋਲ ਯੂਸਫ਼ ਵਾਪਸ ਆਣ ਕੋਈ ਨਹੀਂ
ਤੇ ਫਿਰ ਪੁਛਿਆ ਕੀ ਹੈ ਚੀਜ਼ ਖੂਹੇ ਰਹਿੰਦੀ ਖੂਹ ਵਿੱਚ ਕਦੇ ਇਨਸਾਨ ਕੋਈ ਨਹੀਂ
ਜਲਦੀ ਬੋਲ ਤੇ ਡੋਲ ਭੀ ਛੋੜ ਨਾਲੇ ਕਰਦਾ ਰਾਜ਼ ਕਿਉਂ ਸਾਫ਼ ਅਯਾਨ ਕੋਈ ਨਹੀਂ
ਉਹ ਰੋਏ ਕੇ ਬੋਲਿਆ ਯਾਸੂਫ਼ ਖੂਹ ਥਾਹੀਂ ਮੈਂ ਇਨਸਾਨ ਹਾਂ ਤੇ ਹੈਵਾਨ ਕੋਈ ਨਹੀਂ
ਦਸਾਂ ਕੀ ਮੇਰੀ ਦਾਸਤਾਨ ਲੰਮੀ, ਐਪਰ ਮੇਰੇ ਜਿਹਾ ਦੁੱਖੀ ਜਹਾਨ ਕੋਈ ਨਹੀਂ
ਜਲਦੀ ਲਿਆ ਨਿਕਾਲ ਸੌਦਗਰਾਂ ਨੇ ਆਖਣ ਦੇਖ ਕੇ ਇਸ ਦੀ ਸ਼ਾਨ ਕੋਈ ਨਹੀਂ
ਮਹਿਰਬਾਨੀਆਂ ਰੱਬ ਨੇ ਕੀਤੀਆ ਨੀ, ਉਸ ਦੀ ਸ਼ਾਨ ਵਾ ਹੱਦ ਬਿਆਨ ਕੋਈ ਨਹੀਂ
ਹੋਈਆਂ ਬਰਕਤਾਂ ਵਿੱਚ ਤਜ਼ਾਰਤਾਂ ਦੇ ਲੈਣ ਦੇਣ ਵਿੱਚ ਹੋਏ ਨੁਕਸਾਨ ਕੋਈ ਨਹੀਂ
ਆਖ਼ਰ ਮਿੱਸਰ ਬਾਜ਼ਾਰ ਦੇਵੇਚੋਂ ਵੇਖਿਆ ਐਪਰ ਕੀਮਤਾਂ ਉਸ ਦੀਆਂ ਪਾਣ ਕੋਈ ਨਹੀਂ
ਤੁੱਲੇ ਸੋਨਿਆਂ ਚਾਂਦੀਆਂ ਨਾਲ ਯੂਸਫ਼, ਛੌੜਿਆਂ ਯੂਸਫ਼ ਦਾ ਉੱਪਰ ਉਠਾਣ ਕੋਈ ਨਹੀਂ
ਹੋਇਆ ਖੱਤਮ ਖੁਜ਼ਾਨਾ ਸੱਭ ਮੁਸਰ ਵਾਲਾ ਰਿਹਾ ਦੌਲਤਾਂ ਦਾ ਪਲੇ ਮਾਣ ਕੋਈ ਨਹੀਂ
ਹੋਇਆ ਦੇਖ ਹੈਰਾਨ ਅਜ਼ੀਜ਼ ਮਿਸੱਰ ਸੋਣਾ ਉਸ ਜਿਹਾ ਹੋਰ ਜਵਾਨ ਕੋਈ ਨਹੀਂ
ਹੋਇਆ ਮਿਸਰ ਦੀ ਜੇਲ੍ਹ ਵਿਚ ਕੈਦ ਯੂਸਫ਼ ਬੇ-ਜੁਰਗ ਐਸਾ ਬੰਦੀ ਵਾਨ ਕੋਈ ਨਹੀਂ
ਦੇਖੇ ਜੇਲ੍ਹ ਵਿਚੋਂ ਬਾਰੀ ਖੋਲ ਯੂਸਫ਼ ਨੇੜੇ ਉਸਦਾ ਵਤਨ ਕਨਿਆਨ ਕੋਈ ਨਹੀਂ
ਸੁਬਾਹ-ਵ-ਸ਼ਾਮ ਦੇਖੇ ਯੂਸਫ਼ ਜੇਲ੍ਹ ਵਿਚੋਂ, ਦੱਸੇ ਖਵਾਇਸ਼ ਕੰਬਾ ਖਾਨਦਾਨ ਕੋਈ ਨਹੀਂ
ਨੇੜੇ ਨਹੀਂ ਯਾਕੂਬ ਉਹ ਬਾਪ ਪਿਆਰਾ ਛੋਟਾ ਵੀਰ ਨੇੜੇ ਬਨਾਮਿਨ ਕੋਈ ਨਹੀਂ
ਦੋਵੇਂ ਬੱਧੇ ਹੱਥ ਪੈਗਾਮ ਯੂਸਫ਼ ਆ ਕੇ ਵਤਨ ਨੂੰ ਤੁਸੀਂ ਸ਼ੈਦਾਨ ਕੋਈ ਨਹੀਂ
ਪੰਜੀ ਰੋਜ਼ੇ ਰਿਹਾ ਬਿਮਾਰ ਮੰਜ਼ੀ, ਆਖਿਆ ਝੂਠ ਮੈਂ ਕਸਮ ਕੁਰਾਨ ਕੋਈ ਨਹੀਂ
ਰਿਹਾ ਸੱਖਤ ਲਾਚਾਰ ਬਿਮਾਰੀਆਂ ਥੀਂ, ਕਸਮ ਰੱਬ ਦੀ ਝੂੱਠ ਬਹਿਤਾਨ ਕੋਈ ਨਹੀਂ
ਉੱਲਟੇ ਸਜਣਾਂ ਦੇ ਦਸਤੂਰ ਦੇਖੇ ਅਸਾਂ ਉੱਤੇ ਇਤਮਿਹਾਨ ਕੋਈ ਨਹੀਂ
ਅਜੀਬ ਯਾਰ ਗ਼ਮਖਾਰ ਦਿਲਦਾਰ ਰੱਬ ਦੇ, ਸੁਣਦੇ ਦੁਖੀਆਂ ਦੀ ਦਾਸਤਾਨ ਕੋਈ ਨਹੀਂ
ਅਜਕਲ੍ਹ ਯਾਰ ਗੰਮਖਾਰ ਮਜ਼ਾਕ ਕਰਦੇ, ਹੁੰਦੇ ਉਸ ਨਦੇ ਹਾਲ ਪਰੇਸ਼ਾਨ ਕੋਈ ਨਹੀਂ
ਦੁੱਖੀਆਂ ਜਾਲ ਅਸਾਡੜੀ ਦੁੱਕਾਂ ਜੋਗੜੀਏ ਉਹ ਪਰ ਤੁਸਾਂ ਅਫ਼ਸੋਸ ਅਰਮਾਨ ਕੋਈ ਨਹੀਂ
ਅਸਾਂ ਭਾਲ ਕੇ ਤਕਿਆ ਜੱਗ ਅੰਦਰ ਮਿੱਤਰ ਯਾਰ ਹਨ ਵਿੱਚ ਜਹਾਨ ਕੋਈ ਨਹੀਂ

ਹੈਸੀ ਖ਼ਿਆਲ ਹੋ ਸੋ ਦਫ਼ਾਦਾਰ ਤੁਸੀਂ, ਐਪਰ ਸਜਣਾ ਰਿਹਾ ਗੁਮਾਨ ਕੋਈ ਨਹੀਂ
ਤੁਸੀਂ ਉੱਚੜੇ ਸ਼ਾਨ ਗ਼ਮਾਨ ਵਾਲੇ ਅਸੀਂ ਤੁਸਾਂ ਦੇ ਸ਼ਿਆਨ ਸ਼ਾਨ ਕੋਈ ਨਹੀਂ
ਅਸੀਂ ਜਾਣਦੇ ਸਾਂ ਤੁਸਾਂ ਤੋੜੀ ਦੀਨੀ ਕੀਤਾ ਅਸਾਂ ਦਾ ਖ਼ਾਸ ਧਿਆਨ ਕੋਈ ਨਹੀਂ
ਅਲ੍ਹਾਂ ਖ਼ੈਰ ਰੱਖੇ ਸਜਣਾ ਖੈਰ ਤੇਰੀ ਭਾਵੇਂ ਯਾਰੀਆਂ ਤੋੜ ਚਣਨ ਕੋਈ ਨਹੀਂ
ਅਸੀਂ ਦੁੱਖੀਆਂ ਥੇ ਦੁਖਿਆੜੇ ਹਾਂ ਅਸਾਡੇ ਵਾਂਗ ਚੰਨਾ ਵੱਲ ਗਿਰਾਨ ਕੋਈ ਨਹੀਂ
ਬਾਜੋਂ ਦਰਦੀਆਂ ਦਾ ਕਦਰਦਾਨ ਕੋਈ ਨਹੀਂ,ਬਾਜੋਂ ਦਰਦੀਆਂ ਦਰਦ ਵੰਡਾਣ ਕੋਈ ਨਹੀਂ
ਕਿਸਮਤ ਨਾਲ ਜਾਸਾਂ ਚੰਨਾ ਵਤਨ, ਅੰਦਰ ਵਤਨ ਜਾਣ ਹੁਣ ਰਿਹਾ ਆਸਾਨ ਕੋਈ ਨਹੀਂ
ਹਸੱਨ ਕੋਸ਼ਿਸ਼ਾਂ ਲੱਖ ਹਜ਼ਾਰ ਕਰਦੇ, ਐਪਰ ਜਾਂਦਾ ਬਨਣ ਸਾਮਾਨ ਕੋਈ ਨਹੀਂ

('ਪਿਆਮ ਹੱਸਨ' 'ਚ)



# ਭਾਈ ਗਿਆਨ ਸਿੰਘ (1903 ਈ.)

## ਸ਼ਹੀਦ ਕਸ਼ਮੀਰ ਦੇ

*

ਸੁਣ ਲਵੋ ਸ਼ਹੀਦਾਂ ਦੀ ਦਸਤਾਨ।
ਅਜ਼ਾਦ ਹੋ ਗਿਆ ਹਿੰਦੁਸਤਾਨ।

ਮੇਰੇ ਵਾਹਿਗੁਰੂ ਰਚਨਾ ਰਚੀਆਂ।
ਆਖਰ ਗਲਾਂ ਰਹਿੰਦੀਆਂ ਸਚੀਆਂ
ਵਿਚ ਵਿਚ ਰਹਿੰਦੇ ਅਬਦੁਲ ਸੁਜਾਨ। ਸੁਣ....

ਅਹਿਸਾਨ ਕਰੀਂ ਰਬ ਸਚਿਆ।
ਹਿੰਦ ਵਿਚ ਅੱਗ ਦਾ ਭਾਂਬੜ ਮਚਿਆ।
ਤਰੀਫ਼ ਮੈਂ ਕਿਸ ਤਰ੍ਹਾਂ ਕਰਾਂ ਬਿਆਨ। ਸੁਣ.....

ਦੇਸੋਂ ਦੇਸ ਭਾਈਆਂ ਨੂੰ ਕਢਿਆ।
ਬਰਛੇ ਕੁਹਾੜੀਆਂ ਲੈ ਕੇ ਵਢਿਆ।
ਨੱਸ ਨੱਸ ਕੇ ਜਿੰਦ ਬਚਾਨ। ਸੁਣ.....

ਬੋਲੋ ਵਾਹਿਗੁਰੂ ਸਤਿਨਾਮ।
ਸ਼ਹੀਦਾਂ ਨੂੰ ਮੇਰੀ ਹੈ ਪ੍ਰਨਾਮ।
ਸਭ ਹੀ ਬਣਿ ਜਾਉ ਕਦਰਦਾਨ। ਸੁਣ.....

ਮੈਂ ਹਾਂ ਕਵਿਤਾ ਮੰਗਦਾ ਦਾਨ।
ਗਲਤੀ ਵਲ ਨ ਕਰੋ ਧਿਆਨ।
ਖਾਲਸਾ ਨੀਵਾਂ ਕਿਆ ਗੁਮਾਨ। ਸੁਣ.....

ਅੰਗਰੇਜ਼ਾਂ ਨਾਲ ਪੈ ਗਏ ਝਗੜੇ।
ਗਰੀਬ-ਲਿਸੇ ਜਾਂਦੇ ਰਗੜੇ
ਅੰਗਰੇਜ਼ ਤਾਂ ਨਸ ਗਏ ਇੰਗਿਲਸਤਾਨ। ਸੁਣ.....

ਹਿੰਦੁਸਤਾਨੀਆਂ ਜੇਹਲਾਂ ਕਟੀਆਂ
ਸ਼ੈਤਾਨ! ਕੀਤੀਆਂ ਚੌੜ ਚੁਪਟੀਆਂ।
ਹਿੰਦ ਤੇ ਚੜ੍ਹਿਆਂ ਜ਼ੁਲਮ ਤੁਫਾਨ। ਸੁਣ..

ਅੰਗਰੇਜ਼ਾਂ ਪਾਈਆਂ ਹਿੰਦ ਦੀਆਂ ਵੰਡੀਆਂ।
ਲਖਾਂ ਹੋਈਆਂ ਔਰਤਾਂ ਰੰਡੀ।
ਲਗਾ ਕੇ ਅਗੀਆਂ ਜਲਾਏ ਮਕਾਨ। ਸੁਣ....

ਪਾਕਿਸਤਾਨੀ ਪੈ ਗਈਆਂ ਹੱਦਾਂ।
ਡਾਕੂ ਜਾਗ ਪਏ ਸਰਹੱਦਾਂ।
ਲਗ ਪਏ ਪ੍ਰਜਾ ਨੂੰ ਆ ਕੇ ਦੁਖਾਨ। ਸੁਣ......

ਅਸੀਂ ਹਜ਼ਾਰ ਦੇ ਬਣ ਗਏ ਟੋਲੇ!
ਮੁਜ਼ਫਰਾਬਾਦ ਤੇ ਚਲਾਏ ਗੋਲੇ।
ਪਹਾੜ ਗਜਦੇ ਬੋਲ ਬੁਲਾਨ। ਸੁਣ.....

ਹਰੀ ਸਿੰਘ ਨੂੰ ਆਈ ਸੋਝੀ।
ਮੁਕਾਬਲੇ ਭੇਜਿਆਂ ਇਕ ਸੌ ਫੌਜੀ।
ਅਧੇ ਕੁ ਨਸ ਗਏ ਮੁਸਲਮਾਨ। ਸੁਣ.....

ਪੰਜਾਹ ਕੁ ਰਹਿ ਗਏ ਸੀ ਰਜਪੂਤ।
ਧੋਖਾ ਦੇ ਗਏ ਸੀ ਪੂਤ ਕਪੂਤ।
ਫਿਰ ਭੀ ਹਿੰਮਤ ਹਾਰੇ ਨ ਜਵਾਨ। ਸੁਣ.....

ਜੇਹੜੇ ਬਚੇ ਸੋ ਵਾਪਸ ਆਏ।
ਲੋਕਾਂ ਨੂੰ ਜ਼ੁਲਮ ਦੇ ਹਾਲ ਸੁਣਾਏ।
ਭਾਈਓ ਨਸੋ ਬਚਾਓ ਜਾਨ। ਸੁਣ.....

ਅਲਾਕੇ[2] ਦੇ ਸਿਖ ਸਭ ਹੋਇ ਇਕੱਠੇ।
ਬਚੇ ਬੀਬੀਆਂ ਲੈ ਕੇ ਨਠੇ।
ਪੁਜ ਗਏ ਸਤ੍ਰਨਾ ਪਿੰਡ ਵਿਚ ਆਨ। ਸੁਣ.....

ਇਸ ਲਈ ਆਏ ਕਰਕੇ ਵਿਚਾਰ।
ਬੈਠਾਂਗੇ ਜੰਗਲ ਦੇ ਵਿਚਕਾਰ।
ਜੰਗਲ ਬੜਾ ਹੈ ਬੀਆਬਾਨ। ਸੁਣ........

ਪੰਜ ਛੇ ਹਜ਼ਾਰ ਦਾ ਹੋਇਆ ਇਕੱਠ।
ਅਲਾਕੇ 'ਚ ਬੱਲ ਗਿਆ ਅੱਗ ਦਾ ਭੱਠ।
ਲਗ ਪਏ ਸਾਰੇ ਹੀ ਘਬਰਾਨ। ਸੁਣ.......

ਸੋਚਾਂ ਕਰ ਗੁਜਰੀ ਧਿਆੜ ਦਸਤਾਨ।
ਮਾਲ ਡੰਗਰ ਦਿਤੇ ਅੰਦਰ ਵਾੜ।
ਪੈ ਗਈ ਦੁਖਾਂ ਦੀ ਸੀ ਸਾਮ। ਸੁਣ.......

ਸਿੱਖਾਂ ਨਸਣ ਦੀ ਪਾਈ ਤਾਵਲ[3]।
ਮੈਂ ਸਾਂ ਸਭ ਨੂੰ ਵੰਡਦਾ ਚਾਵਲ।
ਸਫ਼ਰਾਂ ਵਿਚ ਕਰਨ ਪਕਵਾਨ। ਸੁਣ.......

ਰਸਤੇ ਭੁਖ ਸਭ ਨੂੰ ਤੜਫਾਸੀ।

*2. ਇਲਾਕਾ ਕਮਰਾਜ਼ 3. ਕਾਹਲੀ*

ਬਾਲਕ ਬਚੇ ਰਜ ਰਜ ਖਾਸੀ।
ਕਮਾਈ ਮੇਰੀ ਸਫ਼ਲ ਕਰਾਨ। ਸੁਣ........

ਨਾਮਾਂ ਸਿੰਘ ਦੱਤ ਨਹੀਂ ਅਰਦਾਸ।
ਸਭੀ ਖਲੌਤੇ ਆਸ ਪਾਸ।
ਵਾਹਿਗੁਰੂ ਆਸਰਾ ਤੇਰਾ ਜਾਨ। ਸੁਣ.......

ਵਾਹਿਗੁਰੂ ਭਾਣਾ ਤੇਰਾ ਮਾਨ।
ਸ੍ਰੀਨਗਰ ਨੂੰ ਚਲਿਆ ਸਮਾ ਪ੍ਰਚਾਨ।
ਖਲੌ ਕਰ ਮੰਗਦੇ ਸਹਾਇਤਾ ਦਾਨ। ਸੁਣ.....

ਦੇਸ[4] ਨੂੰ ਛੋੜ ਕੇ ਚਲੇ ਕਨਾਰੇ।
ਹੋ ਗਏ ਜ਼ਾਲਮ ਗਾਲਬ ਭਾਰੇ।
ਰਸਤੇ ਬਸਤੇ ਘਰ ਛੁਡਾਨ। ਸੁਣ.....

ਜੈ ਜੈ ਕਾਰ ਸਭੀ ਨੇ ਗਾਏ।
ਸੋਪਰ ਰਸਤੇ ਸ਼ੈਹਰ ਸਿਧਾਏ।
ਸੋਪਰ ਰਸਤੇ ਕੀਆ ਪਿਆਨ। ਸੁਣ.....

ਚਾਲੇ ਪਾਏ ਸਭੀ ਗਰਾਈਆਂ।
ਲੈ ਭਜੀਆਂ ਜਿਉਂ ਮਿਰਗਾਈਆਂ।
ਚੰਦ ਦੀ ਚਾਨਣੀ ਹੈ ਅਸਮਾਨ। ਸੁਣ...

ਕਸ਼ਮੀਰੀਆਂ[5] ਪਾਇਆ ਹੈ ਅੰਧਕਾਰ।
ਸਭ ਸਿਖ ਛੋਡ ਗਏ ਘਰ ਬਾਰ।
ਸਾਰਾ ਦੇਸ ਕੀਆ ਵੈਰਾਨ। ਸੁਣ.....

ਥਾਣਿਆਂ ਵਿਚੋਂ ਪੁਲੀਸਾਂ ਨਠੀਆਂ।
ਸ਼੍ਰੀਨਗਰ ਜਾ ਹੋ ਗਈਆਂ ਕਠੀਆਂ।
ਨਸ ਭਜ ਕੇ ਬਚਾਈ ਨ ਜਾਨ। ਸੁਣ......

ਨੰਗਿਆਂ ਭੁਖਿਆਂ ਦਾ ਦਿਲ ਹਿਲਿਆ।
ਜੋ ਕੁਝ ਸਿੱਖਾਂ ਦੇ ਘਰ ਤੋਂ ਮਿਲਿਆ।
ਚੁਕ ਚੁਕ ਘਰਾਂ ਨੂੰ ਲਗੇ ਲੈਜਾਨ। ਸੁਣ......

ਬੀਬੀਆਂ ਬਚੇ ਸਨ ਕੁਰਲਾਂਦੇ।
ਘਰ ਦੇ ਪਸ਼ੂਵਾਂ ਨੂੰ ਯਾਦ ਕਰਾਂਦੇ।
ਛਡਿਆ ਘਰ ਦਾ ਸਾਜ ਸਮਾਨ। ਸੁਣ...

ਗਵਾਂਢੀਆਂ ਆ ਕੇ ਪਾਈ ਭਾਜੜ।

4. ਮੁਸਲਮਾਨ ਦੀ ਆਬਾਦੀ ਵਾਲੇ ਪਿੰਡ-ਨਗਰ
5. ਮੁਸਲਮਾਨ ਵਸੋਂ ਕਸ਼ਮੀਰ ਦੀ

ਗਾਉ ਮੈਂ ਛੋੜਕੇ ਆਈਆਂ ਮਾਂਝੜ।
ਭਰ ਭਰ ਦੈਂਦੀ ਸੀ ਗਡਵਾਨ। ਸੁਣ......

ਪੁਜ ਗਏ ਸੋਂਪਰ ਦੇ ਸੀ ਨੇੜੇ।
ਮੁਸਲਮ ਲਗੇ ਕਰਨ ਬਖੇੜੇ।
ਈਮਾਨ ਅਪਨਾ ਲਗੇ ਦਿਖਾਨ। ਸੁਣ......

ਜੋ ਕੁਝ ਲਿਖਿਆ ਸੀ ਕੁਰਾਨ।
ਉਸ ਤੋਂ ਉਲਟਾ ਕੀਆ ਬਿਆਨ।
ਲਗ ਪਏ ਪਥਰਾਂ ਨੂੰ ਬਰਸਾਨ। ਸੁਣ......

ਜੀਵਣ[6] ਸਿੰਘ ਪਥਰ ਕੀਤਾ ਘਾਲ[7]।
ਸ਼ਹੀਦ ਲੜਕਾ ਹੋ ਗਿਆ ਨਾਲ।
ਸੋਂਪਰ ਵਿੱਚ ਹੋਏ ਕੁਰਬਾਨ। ਸੁਣ......

ਭੁੱਖੇ ਥਕੇ ਪੁੱਜੇ ਸੋਂਪਰੇ।
ਜਾਣੂਕਾਰ ਭੀ ਬਣ ਗਏ ਓਪਰੇ।
ਬੂਥਾ ਵਿਚ ਗਿਆ ਨ ਰਹੀ ਪਛਾਨ। ਸੁਣ......

ਕਰਦੇ ਹਮਲੇ ਦੇਂਦੇ ਗਾਲ੍ਹਾਂ।
ਦਰਿਆ ਵਿਚ ਮਾਰਨ ਲਗ ਪਏ ਛਾਲਾਂ।
ਬਣ ਗਈ ਮਛੀਆਂ ਦੀ ਗੁਜਰਾਨ। ਸੁਣ......

ਇਥੇ ਖੜਪੈਂਚਾਂ[8] ਦਿਤਿਆਂ ਧੋਖਾ।
'ਘਰ ਨੂੰ ਜਾਓ ਰਸਤਾ' ਸੌਖਾ।
ਹੋਰ ਭੀ ਰਲ ਗਏ ਨਾਲ ਸ਼ੈਤਾਨ। ਸੁਣ......

ਅੱਧ ਕੁ ਆਏ ਵਾਪਸ ਮੁੜਕੇ।
ਬਾਕੀ ਸ਼ੈਹਰ ਨੂੰ ਚਲੇ ਰੌਲਾ ਸੁਣ ਕੇ।
ਪੁਜ ਗਏ ਛੂਰਾ ਜਾ ਕੇ ਮਾਨ। ਸੁਣ......

ਭੁੱਖੇ-ਥਕੇ ਪੁਜੇ ਛੂਰਾ[9]
ਪਬਲਕ ਲੈ ਆ ਗਿਆ ਮਰਦਨੂਰਾ।
ਲਗੇ ਮਾਈ ਭਾਈ ਥਰ ਥਰਾਨ। ਸੁਣ.....

ਲੋਕੀ ਆ ਗਏ ਬੇ-ਸ਼ੁਮਾਰ।
ਬਰਛੇ ਘੁਵਾੜੀਆਂ ਦੇ ਕਰਦੇ ਵਾਰ।
ਕਾਫ਼ੀ ਮਾਰੇ ਗਏ ਨਿਕੇ ਜੁਵਾਨ। ਸੁਣ.....

ਕਬਾਲੀ ਪੁਜੇ ਜੀਪਾਂ ਲੈ ਚਾਰ।
ਕਰਦੇ ਬੰਦੂਕਾਂ ਖੜ੍ਹ ਕੇ ਵਾਰ।

---

6. ਤੰਦਕ 7. ਘਾਇਲ ਸਿੱਖ ਔਰਤਾਂ ਬਚੇ ਆਦਿ 8. ਚੌਧਰੀਆਂ 9. ਇਕ ਪਿੰਡ

ਮਾਈ ਭਈ ਝੜ ਡਿਗੇ ਮੈਦਾਨ। ਸੁਣ.....

ਜੀਪਾਂ ਤੇ ਪੈ ਗਏ ਸਿੱਖ ਟੁਟ ਟੁਟ ਕੇ।
ਮਾਰੇ ਕਬਾਲੀ ਕਈ ਕੁਟ ਕੁਟ ਕੇ।
ਲਈਆਂ ਖੋਹ ਬੰਦੂਕਾਂ ਆਨ। ਸੁਣ...

ਠਾਕਰ ਕੌਰ ਬਧੀ ਦਸਤਾਰ।
ਚੜ ਗਈ ਜੀਪ ਕੇ ਅੰਦਰਵਾਰ।
ਧਕੇ ਧਰੂ ਕੇ ਕਢੀ ਉਸ ਜਾਨ। ਸੁਣ.......

ਜਸਵੰਤ ਨੇ ਇਕ ਖੋਹੀ ਬੰਦੂਕ।
ਕਬਾਲੀ ਇਕ ਦੀ ਨਿਕਾਲੀ ਫੂਕ।
ਨਿੰਗਲੀ ਗਾਰੇ ਵਿਚ ਸੁਟੀਓਸ ਆਨ। ਸੁਣ.......

ਦਰਸ਼ਨ ਸਿੰਘ ਤੀਥ ਹਥ ਤਲਵਾਰੇ।
ਸੁਨਿਆ ਝਟਕਾਏ ਤਿੰਨ ਚਾਰ।
ਤੜਫ ਤੜਫਾਕੇ ਮਾਰੇ ਬਈਮਾਨ। ਸੁਣ.........

ਸਾਧੂ ਸਿੰਘ ਰੰਦਕ ਹਥ ਸੀ ਰਫਲ।
ਮਾਰ ਕਰ ਪਾਪੀ ਕੀਤੀ ਸਫ਼ਲ।
ਸਿੰਘਣੀ ਸਮੇਤ ਲਗਾਈ ਜਾਨ। ਸੁਣ........

ਇਥੋਂ ਸਿਖ ਹੋ ਗਏ ਖੇਰੂੰ ਖੇਰੂੰ।
ਅਧੇ ਕਿਧਰੇ ਇਛਾਹਾਮੇਂ ਬੇਰੂ।
ਕੁਝ ਤਾਂ ਨਿੰਗਲੀ ਲੈ ਨਠੇ ਜਾਣ। ਸੁਣ........

ਇਥੇ ਬੀਸਾਂ ਦਾ ਸੀ ਬਾਗ।
ਹੋਇਆ ਭੁਖਿਆਂ ਬਹੁਤ ਅਜ਼ਾਬ।
ਲਗੀਆਂ ਜਾਨਾਂ ਤੜਫ ਤੜਫਾਨ। ਸੁਣ........

ਨਿੰਗਲੀ ਬਣ ਗਏ ਸ਼ੇਰ ਬੱਬਰ।[10]
ਮਾਰੇ ਬਚੇ ਜਨਾਨੀਆਂ ਟੱਬਰ।
ਅਪਨਾ ਆਪ ਕੀਆਂ ਵੈਰਾਨ। ਸੁਣ........

ਇਥੇ ਹੋਇਆ ਵੱਡਾ ਕੈਹਰ।
ਸਿਖਾਂ ਦੇ ਸਿਰ ਚੜ੍ਹ ਗਈ ਜ਼ੈਹਰ।
ਮਨ ਵਿਚ ਆਇਆ ਨਾ ਗਿਆਨ। ਸੁਣ........

ਕਿਸੇ ਮਾਰੀ ਮਾਈ ਕਿਸੇ ਨੇ ਬਾਪ।
ਇਥੇ ਹੋ ਗਿਆ ਭਾਰਾ ਪਾਪਾ।

---

*10. ਦੁਸ਼ਮਨ ਦੇ ਫੰਧੇ ਵਿਚ ਆ ਜਾਣ ਦੇ ਡਰ ਕਾਰਨ ਸਿੰਘਾਂ ਜਵਾਨ ਕੁੜੀਆਂ ਤੇ ਬਚੇ ਆਪ ਸ਼ਹੀਦ ਕੀਤੇ ਤਾਂ ਜਾਂ ਜੋ ਪੱਤ ਅਤੇ ਧਰਮ ਬਚ ਸਕੇ, ਜੀਵਨ ਚਾਹੇ ਚਲਾ ਜਾਵੇ।*

ਭਾਢੀ ਹੋਣੀ ਵਰਤੀ ਆਨ। ਸੁਣ......

ਸੁਣੋ ਮਸੀਬਤ ਦੇ ਨਜ਼ਾਰੇ।
ਕਈ ਤਾਂ ਮਾਰੇ ਗਏ ਨਿੰਗਲ ਗਾਰੇ।
ਡੁਬ ਕੇ ਗਾਰੇ ਨਿਕਲੇ ਪ੍ਰਾਨ। ਸੁਣ......

ਸਿਖ ਤਾਂ ਹੋਇ ਬੋਹ ਕੁਰਬਾਨ।
ਹਕੂਮਤ ਮੰਨਦੀ ਹੈ ਐਹਸਾਨ।
ਕਰਦੇ ਮੌਜਾ ਲੁਟ ਮਚਾਨ। ਸੁਣ.....

ਸਿਖ ਕਈ ਨਸਕੇ ਪੁਜੇ ਸ਼ੈਹਰ[11]
ਏਹੁ ਕੁਝ ਹੋਇਆ ਸਭ ਤੇ ਕੈਹਰ।
ਅਸਾਂ ਨੂੰ ਭੁਲ ਗਈ ਹੈ ਦਸਤਾਨ। ਸੁਣ......

ਬਾਰਾਂਮੂਲੀਏ ਅਤੇ ਕੁਰੂੰਣ।
ਨਸਦੇ ਭਜਦੇ ਉਡਾਂਦੇ ਧੂੜ।
ਪੁਜ ਗਏ ਇਛਾਹਾਂਮੇ ਗਾਮ। ਸੁਣ.....

ਕਬਾਇਲੀ ਵੀ ਪੁਜ ਗਏ ਇਛਾਹਾਮੇ।
ਸਿਖਾਂ ਮਾਰੇ ਢੋਲ ਦਮਾਮੇ।
ਚਲ ਪਈ ਗੋਲੀ ਤੜ ਤੜਾਨ। ਸੁਣ......

ਕਰਤਾਰ[12] ਸਿੰਘ ਦੀ ਚਲੀ ਬੰਦੂਕ।
ਜਰਨਲ ਖਾਨ ਦੀ ਨਿਕਲੀ ਫੂਕ।
ਲੰਮਾਂ ਸੁਟਿਆਂ ਵਿੱਚ ਮੈਦਾਨ। ਸੁਣ.....

ਕਬਾਲੀਐ ਪਿਛਾਂ ਨੂੰ ਮਾਰਨ ਕੂਕਾਂ।
ਸਿਕਾਂ ਤਰਫ਼ੋਂ ਚਲਨ ਬੰਦੂਕਾਂ।
ਡਿਗ ਡਿਗ ਝੜਦੇ ਡਿਗ ਡਿਗਾਨ। ਸੁਣ......

ਕਰਤਾਰ ਸਿੰਘ ਭੀ ਹੋਇ ਸ਼ਹੀਦ।
ਜਾਨਾਂ ਲੈ ਕੇ ਨਸ ਗਏ ਗੀਦ।
ਸਿਖ ਭੀ ਲਗ ਪਏ ਨਸ ਨਸਾਨ। ਸੁਣ......

ਦਿਲ ਦਾ ਦਲੇਰ ਭਾਗ ਸਿੰਘ[13]
ਸਿਧਾ ਸਾਦਾ ਨ ਕੋਈ ਵਿੰਗ।
ਇਸ ਨੇ ਮਾਰੇ ਖੂਭ ਨਿਸ਼ਾਨ। ਸੁਣ......

ਹੈਸੀ ਬੰਦੂਕ ਦਾ ਉਸਤਾਦ।
ਤਾਈਓਂ ਕੀਤਾ ਬੜਾ ਜਹਾਦ।
ਮਾਰੇ ਦੇਸੀ ਔਰ ਪਠਾਨ। ਸੁਣ........

---

*11. ਸ੍ਰੀ ਨਗਰ 12. ਕਾਨਹਾਮਾ 13. ਚੰਨਮ*

ਡਿਗਾ ਅਛਣ ਦੇ ਵਿਚਕਾਰ।
ਸ਼ਹੀਦੀ ਦਿਤੀ ਨਾਲ ਪਿਆਰ।
ਮੂਹ ਤੋਂ ਬੋਲਿਆਂ ਵਾਹਿਗੁਰੂ ਨਾਮ। ਸੁਣ......

ਬਾਲ ਬ੍ਰਿਧ ਤੇ ਜੁਵਾਨ।
ਇਹਨਾਂ ਸਮਾਂ ਲਿਆਂ ਪਛਾਣ।
ਬਚਾਈ ਆਪਨੀ ਜਾਨ ਤੇ ਪ੍ਰਾਨ। ਸੁਣ......

ਇਹਨਾਂ ਤੇ[14] ਚੜਿਆਂ ਜ਼ੁਲਮ ਤੂਫਾਨ।
ਸਾੜੇ ਦਰਸ਼ਨ ਸਿੰਘ ਮਕਾਨ।
ਨਸ ਕਰਕੇ ਬਚਾਈ ਜਾਨ। ਸੁਣ......

ਗਿਆਨ ਸਿੰਘ ਨੇ ਲਿਖੀ ਕਹਾਣੀ।
ਜੈਸਾ ਸੁਣਿਆ ਲਿਆ ਵਖਾਣੀ।
ਸਿਖਾਂ ਨੇ ਸ਼ੈਹਰ ਕੀਆਂ ਧਿਆਨ। ਸੁਣ.....

**ਰਫੀਆਬਾਦ ਨੂੰ ਆਨ ਵਾਲਿਆਂ ਦਾ ਹਾਲ ਕੀ ਹੋਇਆ ?**

ਖੜਪੈਂਚਾਂ[15] ਸਭ ਨੂੰ ਦਿਤਿਆ ਧੋਖਾ।
ਜਾਓ ਘਰਾਂ ਨੂੰ ਰਸਤਾ ਸੌਖਾ।
ਹੋਰ ਭੀ ਰਲ ਗਏ ਨਾਲ ਸ਼ੈਤਾਨ। ਸੁਣ......

ਭੁਖੇ ਥਕੇ ਡੰਗੀ ਵਚੇ ਪੁਜੇ।
ਇਥੇ ਪੀਰਾਂ ਤੀਰ ਚਲਾਏ ਗੁਝੇ।
ਦਿਲ ਵਿਚ ਲਗ ਪਏ ਸੋ ਦਿਰੜਾਨ। ਸੁਣ......

ਪਿੰਡ ਬਟਸੁੰਮੀ ਆ ਕੇ ਪੁਜੇ।
ਅਗੇ ਪੀਰ ਡੂਮ ਆ ਗੱਜੇ।
ਲਗ ਪਏ ਨਾਅਰੇ ਪਾਕਿਸਤਾਨ। ਸੁਣ......

ਨਾਲ ਸੀ ਪਿੰਡ ਬੜਾ ਹੀ ਰੂਸਾਂ।[16]
ਗਨੀਲੋਨ ਤਸਬੀ ਨਾਲ ਸੀ ਲੂੰਸਾਂ।
ਕਠੇ ਹੋ ਗਏ ਮੁਸਲਮਾਨ। ਸੁਣ......

ਦਿਆ ਸਿੰਘ[17] ਨੇ ਸਮਾਂ ਲਿਆ ਪਛਾਨ।
ਲਗ ਪਿਆ ਵਾਹਿਗੁਰੂ ਨਾਮ ਜਪਾਨ।
ਕੁਵਾੜੀਆਂ ਬਰਛੇ ਲਗੇ ਚਲਾਨ। ਸੁਣ......

ਸਿਰਾਂ ਤੋਂ ਨਿਕਲੇ ਲਹੂ ਫੁਹਾਰੇ।
ਨਿਸ਼ਾਦ ਬਾਗ ਦੇ ਦੇਖ ਨਜ਼ਾਰੇ।

---

*14. ਇਫ਼ਾਹਾਮੇਂ ਦੇ ਲੋਕ*
*15. ਇਲਾਕਾ ਹਮਲ (ਰ.ਫੀਆਬਾਦ) ਦੇ ਚੌਧਰੀਆਂ ਨੇ*
*16. ਪਿੰਡ ਦਾ ਨਾਮ*

ਨਾਹਰੇ ਲਾਂਦੇ ਪਾਕਿਸਤਾਨ। ਸੁਣ.....

ਲਾੜੀ ਮੌਤ ਨੂੰ ਬਰਦੇ ਜਾਨ।
ਮੂੰਹ ਤੋਂ ਬੋਲਨ ਵਾਹਿਗੁਰੂ ਨਾਮ।
ਬੈਕੁੰਠ ਨੂੰ ਚੜਦੇ ਜਾਨ ਬਿਬਾਨ। ਸੁਣ......

ਪੁਸ਼ਾਕੇ ਭਰ ਗਏ ਲਹੂ ਦੇ ਨਾਲ।
ਲਾੜੀ ਮੌਤ ਸੁਟਦੀ ਕੇਸਰ ਲਾਲ।
ਇਥੇ ਚੰਗੇ ਮਰੇ ਖਾਨਦਾਨ। ਸੁਣ.......

ਪਬਲਕ ਕਰਦੀ ਆਦਰ ਮਾਨ।
ਮਾਰਨ ਵਾਲੇ ਛਡਾ ਈਮਾਨ।
ਪਾਪ ਕਰ ਗਏ ਇਸ ਜਹਾਨ। ਸੁਣ......

ਤਰੰਦੀ ਗੰਦੀ ਸਭੀ ਸਿਧਾਏ।
ਪਾਪੀਆਂ ਆਨਿ ਕੇ ਬੜੇ ਮੁਕਾਏ।
ਖਰੀਦਿਆਂ ਜਹਨਮ ਕਰ ਪਛਤਾਨ। ਸੁਣ......

ਸ਼ਹੀਦ ਕੋਈ ਉਥੈ ਇਥੇ ਪਇਆ।
ਬੇ-ਰਹਮ ਕੌਮ ਨੂੰ ਆਈ ਨ ਦਿਆ।
ਆਖਰ ਬਦਲ ਅਗਲੇ ਜਹਾਨ। ਸੁਣ.......

ਹੋਈ ਬਜ਼ੁਰਗਾਂ ਦੀ ਕਲਿਆਨ।
ਕਟ ਗਏ ਚੁਰਾਸੀ ਇਸ ਜਹਾਨ।
ਕਸ਼ਮੀਰ ਬਣਿ ਗਿਆ ਹਿੰਦੁਸਤਾਨ। ਸੁਣ......

ਸੁਣਿਆ ਹਿੰਦ ਤੋਂ ਫੌਜੀ ਆਏ।
ਪੁਟ ਕਰ ਖਾਤੇ ਸ਼ਹੀਦ ਦਬਾਏ।
ਖਾਤਰ ਅਪਨਾ ਆਪ ਬਚਾਨ। ਸੁਣ...........

ਵਾਹਿਗੁਰੂ ਸ਼ਹੀਦਾਂ ਤੇ ਮਿਹਰਬਾਨ।
ਕਸ਼ਮੀਰ ਬਣਿਆ ਨ ਪਾਕਿਸਤਾਨ।
ਕਟ ਗਏ ਜ਼ੁਲਮ ਦਾ ਚਲਾਨ। ਸੁਣ.......

ਸ਼ਹੀਦਾਂ ਅਗੇ ਮੇਰੀ ਅਰਦਾਸ।
ਪਾਪਾਂ ਮੇਰਿਆਂ ਦਾ ਕਰਨਾ ਨਾਸ।
ਗਿਆਨ ਸਿੰਘ ਮੰਗਦਾ ਕਬਤਾ ਦਾਨ। ਸੁਣ.......

ਲੋਚਨ ਸਿੰਘ[17] ਸਾਧੂ ਹੋ ਇਕੱਠੇ।
ਬਚਾਵਨ ਜਾਨ ਲੈ ਕੇ ਨੱਠੇ।
ਪੈ ਗਿਆ ਜ਼ਿੰਦਗੀ ਦਾ ਇਮਤਿਹਾਨ। ਸੁਣ......

17. ਮਾਡਨਾਂ

ਦੋਵੇਂ ਦਰਖਤ ਚੜ ਗਏ ਉਚੇ।
ਪਿਛੇ ਪੈ ਗਏ ਗੁਵਾਂਢੀ ਕੁੱਤੇ।
ਲਗ ਗਏ ਦਰਖਤ ਕਟ ਕਟਾਨ। ਸੁਣ......

ਨੋਟ ਪਾੜ ਕੇ ਥਲੇ ਸੁਟੇ।
ਰਬ ਤੁਸਾਂ ਦੀ ਜੜ ਵੀ ਪੁਟੇ।
ਹੁਣ ਤਾਂ ਸਮਝਿ ਦੁਨੀਆਂ ਫਾਨ। ਸੁਣ....

ਗੁਵਾਢੀਆਂ ਆਨ ਮਚਾਇਆ ਦੰਗਲ।
ਸ਼ਾਲ ਕੋਟੀਏ ਚੜ੍ਹ ਗਏ ਜੰਗਲ।
ਸੋਂਚਲ ਸਾਗ ਚੁਣ ਚੁਣ ਖਾਨ। ਸੁਣ.....

ਆਸਾ[18] ਸਿੰਘ ਜਥੇਦਾਰ।
ਸਭ ਨੂੰ ਦਿੱਤਾ ਸੀ ਪਹਾੜ ਤੇ ਚਾੜ੍ਹ।
ਬਚ ਗਏ ਸਾਰੇ ਅਮਨ ਅਮਾਨ। ਸੁਣ.....

ਗੁਰਦੁਵਾਰੇ ਰਹਿ ਗਏ ਹੋਇ ਸ਼ਹੀਦ।
ਅਰਜਨ ਗੁਰੂ ਜੇ ਹੋਇ ਮਰੀਦ।
ਸ਼ਹੀਦੀ ਪਾ ਕਰ ਪਾਇਆ ਮਾਨ। ਸੁਣ

ਹਿੰਦੁਸਤਾਨ ਤੋਂ ਆਏ ਕੰਬਲ।
ਲੋਕ ਸਾਰੇ ਗਏ ਤੰਬਲ।
ਲਖਾਂ ਸਿੰਘਾਂ ਦੇ ਕਢੇ ਪ੍ਰਾਨ। ਸੁਣ....

ਫਕੀਰ ਸਿੰਘ ਸੀ ਸ਼ੇਰ ਬੱਬਰ
ਕਪੈ ਗਰਾਈਐਂ ਨਾਲੇ ਟੱਬਰ।
ਬਣਿਆ ਘੁੰਡੀ ਵਿਚ ਸ਼ਮਸ਼ਾਨ। ਸੁਣ.....

ਭਟਾ ਪੁਰੇ ਰੰਗੀਲ ਸਿੰਘ ਸੁਦਾਰ।
ਸਭ ਨੂੰ ਛੁਪਾ ਕੇ ਲਿਆਂਦਾ ਪਿਆਰ।
ਬੁਡਣ ਵਾਲਿਆਂ ਕੀਤੇ ਕਤਲਾਮ। ਸੁਣ....

ਸਿਰ ਤੋਂ ਚਲਦੇ ਲਹੂ ਫੁਹਾਰੇ।
ਲਾੜੇ ਮੌਤ ਦੇ ਹੋ ਗੇ ਸਾਰੇ।
ਰਤਾਂ ਨਿਕਲ ਕੇਸਰ ਜਿਉ ਛਿੜਕਾਂਨ। ਸੁਣ......

ਸਭੀ ਬਜੁਰਗਾਂ ਸ਼ਹੀਦੀਆਂ ਪਾਈਆਂ।
ਕੁਰਬਾਨੀਆਂ ਅਸਾਂ ਦਿਲੋਂ ਭੁਲਾਈਆਂ।
ਵਿਚ ਵਿਚ ਰਹਿੰਦੇ ਕਦਰਦਾਨ। ਸੁਣ.....

ਫਿਕਰਾਂ ਪਏ ਦੀਦਾਰ ਪੁਰੀਏ।

18. ਸ਼ਾਲਕੋਟ

ਸੋਚਨ ਅਸੀਂ ਭੀ ਉਠ ਟੁਰੀਏ।
ਰਸਤੇ ਪੈ ਗਏ ਚੌਗਲ ਮੈਦਾਨ। ਸੁਣ......

ਚੜ੍ਹ ਗਏ ਚੌਗਲ ਦੇ ਪਹਾੜਾ।
ਬੜੇ ਨਿਕੇ ਦਿਤੇ ਜੰਗਲ ਵਾੜ।
ਸਭ ਬਚ ਗਏ ਅਮਨ ਅਮਾਨ। ਸੁਣ...

ਟੰਗਾਂ ਮੂਲੀਆਂ ਸੋਚ ਦਿਰੜਾਈ।
ਜੰਗਲ ਚੜ੍ਹ ਜਾਓ ਮਾਈ ਭਾਈ।
ਸਾਥੋਂ ਵਿਛੜ ਗਿਆ ਭਾਈ ਮਾਨ। ਸੁਣ......

ਮਾਨ ਸਿੰਘ ਦੇ ਹੱਥ-ਤਲਵਾਰ
ਝਟਕਾਏ ਦੁਸ਼ਮਨ ਤਿੰਨ ਚਾਰ।
ਭਾਈ ਜੀ ਬੜਾ ਸੀ ਗੈਰਤਵਾਨ। ਸੁਣ........

ਚੰਗਾ ਹੈ ਸੀ ਸਿਦਕਵਾਨ।
ਲੰਬਾ ਉਚਾ ਬੜਾ ਜੁਵਾਨ।
ਪਾਠੀ ਨਾਲੇ ਸੀ ਵਿਦਵਾਨ। ਸੁਣ.......

ਲਗ ਪਏ ਚਟੂਸੀਏ ਦੀ ਘਬਰਾਨ।
ਰਲਾਏ ਟੰਗਾਂਮੂਲੀਆਂ ਆਨ।
ਸ਼ਹੀਦ ਹੋ ਗਿਆ ਭੱਯਾ ਗਿਆਨ। ਸੁਣ.......

ਸਿਖ ਸਿੰਘਣੀਆਂ ਇਸ ਗੱਲ ਤੋਂ ਦੁਖੇ।
ਦਿਨ ਰਾਤ ਤਰਸਦੇ ਭੁਖੇ।
ਛੁਪ ਛੁਪਕੇ ਧਰਮ ਬਚਾਨ। ਸੁਣ.......

ਤਿੰਨ ਦਿਨ ਭੁਖਿਆਂ ਕਢੇ ਕੜਾਕੇ।
ਬਚਿਆਂ ਮਾਈਆਂ ਦਿਤੇ ਫਾਕੇ।
ਭੁੰਨ ਭੁੰਨ ਮਕੀ ਲਿਆਏ ਸ਼ਾਹਬਾਨ।[19] ਸੁਣ.....

ਸਾਰੇ ਹੀ ਲਗਨ ਰਲ ਮਿਲ ਖਾਨ।
ਕਿਸੇ ਥੋੜੀ ਕਿਸੇ ਬਹੁਤੀ।
ਮਕੀ ਸਾਰੇ ਲਗੇ ਚਬਾਨ। ਸੁਣ......

ਕਬਿਤਾ ਮੇਰੀ ਸਿਧੀ ਸਾਦੀ।
ਮਾਫ਼ ਕਰਨਾ ਭਈਆ ਭਾਬੀ।
ਮੈਂ ਹਾਂ ਕਬਿਤਾ ਦਾ ਅਨਜਾਨ। ਸੁਣ......

ਟੀਠਵਾਲ ਤੂੰ ਬੋਣੀਆਂ।
ਸੋਹਣੇ ਜੁਵਾਨ ਤੇ ਸ਼ਕਲਾਂ ਸੋਣੀਆਂ।

19. ਤਕੀਏ ਦਾ ਘੁਮਾਰ

ਲੜ ਲੜ ਮੋਇ ਛਾਤੀਆ ਤਾਨ। ਸੁਣ.......

ਸਭੀ ਅਲਾਕਾ ਤੈ ਗਿਆਨੀ ਬ੍ਰਹਮ।
ਦੇ ਕੁਰਬਾਨੀ ਬਚਾਇਆ ਧਰਮ।
ਸਮਝਿਆ ਦੁਨੀਆਂ ਆਖਰੀ ਫਾਨ। ਸੁਣ.......

ਸਾਡਾ ਨਾਨਕ ਨਾਲ ਪਿਆਰ।
ਨਾਸਵੰਤ ਹੈ ਸੰਸਾਰ।
ਕਟ ਗਏ ਪਾਪ ਕੋਟ ਕੁਟਾਨ ਸੁਣ.......

ਹਿੰਦਵਾੜੇ ਪੰਜਾਬੀ ਪਿਆਰੇ।
ਕਠੇ ਬੈਠੇ ਸੀ ਗੁਰਦੁਵਾਰੇ।
ਗੁਵਾਂਢੀਆਂ ਅੰਦਰ ਕਰੇ ਕਿਤਲਾਮ। ਸੁਣ........

ਵਿਚ ਗੁਰਦੁਵਾਰੇ ਹੋਇਆ ਤਅਜ਼ਬ।
ਏਹ ਕੀ ਫ਼ੈਲ ਗਿਆ ਯਾਰੋ ਗੱਜਬ।
ਪੜ੍ਹ ਕੇ ਨਿਵਾਜ ਨ ਅਮਲ ਕਰਾਨ। ਸੁਣ.......

ਗੁਰਮੁਖ ਸਿੰਘ ਪ੍ਰੇਮ ਸ੍ਦਾਰ।
ਸਭ ਦਾ ਗੁਰਦੁਾਰੇ ਸਸਕਾਰ।
ਬਣ ਗਈ ਝਾਣੀ ਤੇ ਸ਼ਮਸ਼ਾਨ। ਸੁਣ.....

ਕੁਝ ਸ੍ਦਾਰ ਰਹਿੰਦੇ ਕਰਗਲ।
ਬੜੇ ਬਪਾਰੀ ਨਾਲੇ ਪ੍ਬਲ।
ਸਤਿਸੰਗੀ ਤੇ ਧੰਨਵਾਨ। ਸੁਣ.......

ਉਨ੍ਹਾਂ ਨੇ ਉਥੋਂ ਪਾਈਆਂ ਸ਼ਹੀਦੀਆਂ।
ਮਾਰ ਮਕਾਇਆ ਮੁਲਕੀ ਗੀਦੀਆਂ।
ਜੋਗਿੰਦਰ ਸਿੰਘ ਕਵੀ ਵਿਦਵਾਨ। ਸੁਣ......

ਕਰਦੇ ਸਚਾ ਸਨ ਬਿਉਹਾਰ।
ਗਰੀਬਾਂ ਦੇ ਸਨ ਮਦਦਗਾਰ।
ਦੇਂਦੇ ਦਸਵੰਦ ਕਰਦੇ ਦਾਨ। ਸੁਣ......

ਭਗਤ ਸਿੰਘ[20] ਘਨਯਨ ਸਿੰਘ ਸੁਜਾਨ।
ਕਰਦਾ ਪੰਥ ਸੀ ਆਦਰ ਮਾਨ।
ਇੰਜ ਪਾਏ ਗਏ ਇਸ ਜਹਾਨ। ਸੁਣ......

ਪਾਸ ਕਰਾ ਗਏ ਸਬਜੈਟਕ[21]।
ਸਾਰੇ ਹਿੰਦ ਪੈ ਗਈ ਅਟਕ।
ਕਸ਼ਮੀਰੀ ਲਗੇ ਖੁਸ਼ੀ ਮਨਾਨ। ਸੁਣ.......

---

*20. ਕਾਨਾਹਾਮਾ, ਕਾਂਜਲੀ ਬਾਗ 21. ਸਟੇਟ ਸਬਜੈਕਟ ਕਾਨੂੰਨ 22.ਬਾਰਾਮੂਲਾ 23. ਸਿੰਘਪੁਰਾ*

ਗੁਰਬਖ਼ਸ਼ ਸਿੰਘ ਅਤੇ ਜ਼ੈਲਦਾਰ।
ਕਰਦੇ ਬਾਣੀ ਨਾਲ ਪਿਆਰ।
ਸਭ ਨੂੰ ਦੇਂਦ ਆਦਰ ਮਾਨ। ਸੁਣ......

ਭਾਈ ਮਾਨ ਸਿੰਘ[22] ਜੀ ਗਿਆਨੀ।
ਕਰਦੇ ਭਗਤੀ ਪੜਦੇ ਬਾਂਨੀ।
ਰਹਿੰਦੇ ਮਸਤ ਸੀ ਚੁਪ ਚਪਾਂਨ। ਸੁਣ.....

ਉਜਾਗਰ ਸਿੰਘ[23] ਸ੍ਰਦਾਰ।
ਸੋਹਣੀ ਸ਼ਕਲ ਸੀ ਨੰਬਰਦਾਰ।
ਚਲਦਿਆਂ ਦਿਸਦਾ ਆਲੀਸ਼ਾਨ। ਸੁਣ.....

ਫਤੇਪੁਰ ਹੋਇ ਸਭੀ ਸ਼ਹੀਦ।
ਬੈਕੁੰਠ ਨੂੰ ਜਾਣਦੀ ਕਟੀ ਰਸਦੀ।
ਕਟ ਗਏ ਪਾਪ ਸੀ ਕੋਟ ਕੋਟਾਨ। ਸੁਣ....

ਮਯਾ ਸਿੰਘ ਜੀ ਖਾਦਨਿਆਰ।
ਪਕਾ ਕੇ ਲੰਗਰ ਛਕਦਾ ਬਾਹਰ।
ਗੋਲੀ ਮਾਰੀ ਸੀ ਤਰਖਾਨ। ਸੁਣ......

ਖਾਂਦਾ ਨਿਮਕ ਸੀ ਬੇਈਮਾਨ[24]
ਕਰ ਗਿਆ ਸਭ ਨੂੰ ਪਰੇਸ਼ਾਨ।
ਨਾਲ ਬੱਚੇ ਸੀ ਅਨਜਾਨ। ਸੁਣ.......

ਸੋਹਣੀ ਪਹਾੜ ਵਿਚ ਸਿਖੀ ਮਹਿਕੇ।
ਸਾਡਾ ਦਰਸ਼ਨ ਨੂੰ ਦਿਲ ਸਹਿਕੇ।
ਅਗੇ ਤੋਂ ਮੁੜ ਕੇ ਨਾਂ ਦਰਸ਼ ਦਿਖਾਨ। ਸੁਣ...

ਜਗਤ ਸਿੰਘ ਉਜਾਗਰ ਗਿਆਨੀ।
ਪਹਾੜ 'ਚ ਉਨ੍ਹਾਂ ਦਾ ਕੋਈ ਨਾ ਸਾਨੀ।
ਹੋ ਗਏ ਦੇਸ ਤੋਂ ਕੁਰਬਾਨ। ਸੁਣ......

ਕਪੂਰ ਸਿੰਘ ਸੀ ਜਥੇਦਾਰ।
ਕਰਦੇ ਸੇਵਾ ਨਾਲ ਪਿਆਰ।
ਬੜਾ ਗਿਆਨੀ ਤੇ ਵਿਦਵਾਨ। ਸੁਣ......

ਚੰਗਾ ਨਾਮ ਸੀ ਸਿੰਘ ਕਪੂਰ।
ਅਖਾ ਭਰੀਆਂ ਨਾਮਸਰੂਰ।
ਹਰਦਮ ਰਹਿੰਦਾ ਅਣਖਵਾਨ। ਸੁਣ....

ਮਹੰਤ ਦਿਆ ਸਿੰਘ ਮੁਜ਼ਫਰਾਬਾਦ।

---

24. ਤਰਖਾਣ

ਗੁਰੂ ਮਰਯਾਦਾ ਕਰੀ ਅਜ਼ਾਦ।
ਫੈਲਾਈ ਸਿਖੀ ਪਹਾੜ ਵਿਚ ਆਨ। ਸੁਣ.....

ਨਰੈਣ ਸਿੰਘ ਛਡ ਗਏ ਬਾਬਾ ਕਿਸ਼ਨ।
ਮਾਨੋਂ ਸਰੂਪ ਅਵਤਾਰ ਬਿਸ਼ਨ।
ਗੁਫ਼ਾ ਅੰਦਰ ਹੋਇ ਗੋਲੀ ਦਾ ਨਿਸ਼ਾਨ। ਸੁਣ......

ਪਹਾੜ ਹੋ ਗਿਆ ਹੈ ਉਜਾੜ।
ਮਾਰਨ ਗੋਲੀਆਂ ਤਾੜੋ ਤਾੜ।
ਸਿੰਘ ਸੁਨਿਆਰੇ ਤੇ ਹਿੰਦੂ ਪੈਚਾਂਨ। ਸੁਣ.......

ਦਰਬਦਰ ਹੋਈਆਂ ਭੈਣਾਂ ਮਾਈਆਂ।
ਛੋੜ ਕੇ ਆਈਆਂ ਮਝੀਆਂ ਗਾਈਆਂ
ਚਾਟੀਆਂ ਭਰ ਭਰ ਦੁਧ ਰਿੜਕਾਨ। ਸੁਣ......

ਸਿਖਾਂ ਹਿੰਦੂਵਾਂ ਦੀ ਫੁਲਵਾੜੀ।
ਅਪਨੇ ਗੁਵਾਢੀਆਂ ਨੇ ਉਜਾੜੀ।
ਕਸ਼ਮੀਰ ਹੋ ਗਿਆ ਖੁਲ ਖੁਲਾਨ। ਸੁਣ.....

ਜ਼ਾਲਮਾਂ ਹਜ਼ਾਰਾਂ ਮਾਸੂਮ ਨੇ ਮਾਰੇ।
ਪਾਕਸਤਾਨੀ ਲਾਂਦੇ ਨਾਅਰੇ।
ਬੇਹਿਯਾ ਨ ਤਰਸ ਖਾਨ। ਸੁਣ......

ਬੁਢੇ ਜੁਵਾਨ ਫਿਰਦੇ ਠੰਢੇ।
ਲੰਮੇ ਲਇ ਕੁਹਾੜੀਆਂ ਡੰਡੇ।
ਫਿਰਦੇ ਸਿਖਾਂ ਦਾ ਸਿਰ ਲੁਹਾਨ। ਸੁਣ.....

ਜ਼ਾਲਮ ਚਲ ਪਏ ਭੈੜੀਆਂ ਚਾਲਾਂ।
ਮਿਲਦੀਆਂ ਅਜ ਤੱਕ ਨਹੀਂ ਮਿਸਾਲਾਂ
ਹੋ ਕਰ ਆਦਮੀ ਬਣੇ ਹੈਵਾਨ। ਸੁਣ......

ਪੈਹਲਾਂ ਬਣ ਗਏ ਪਾਕਿਸਤਾਨੀ।
ਹੁਣ ਅਖਵਾਂਦੇ ਹਿੰਦੁਸਤਾਨੀ।
ਐਸੀਂ ਚਾਲਾਂ ਚਲ ਪਏ ਆਨ। ਸੁਣ......

ਪਾਕੀਆਂ ਮਾਰਿਆਂ ਹੈ ਸ਼ੇਰਵਾਨੀ।[25]
ਜਿਸਦੀ ਉਚੀ ਹੈ ਕੁਰਬਾਨੀ।
ਬਹਾਦਰ ਪੈ ਗਿਆ ਕਬਰਸਤਾਨ। ਸੁਣ......

ਪਾ ਗਿਆ ਸ਼ਹੀਦੀ ਇਸ ਜਹਾਨ।

---

*25. ਮੁਹੰਮਦ ਮਕਬੂਲ ਸ਼ੇਰਵਾਨੀ ਜਿਸ ਨੂੰ ਕਬਾਲੀਆਂ ਨੇ ਬਾਰਾਮੂਲੇ ਸਿਨਮੇ ਕੋਲ ਥੰਮ ਨਾਲ ਬੰਨ੍ਹਕੇ ਹਥਾਂ ਵਿਚ ਕਿਲ ਲਾ ਕੇ ਸ਼ਹੀਦ ਕੀਤਾ ਕਿ ਸਿਖਾਂ ਨੂੰ ਕਿਉਂ ਬਚਾਉਂਦਾ ਹੈ, ਤੇ ਤੂੰ ਕਾਫ਼ਰ ਹੈ।*

ਜਿਸਮ ਕੀਤਾ ਹੈ ਕੁਰਬਾਨ।
ਮੰਨਿਆਂ ਅਬਦੁਲੇ ਦਾ ਫੁਰਮਾਨ। ਸੁਣ....

ਨੈਸ਼ਨਲ ਜੋ ਜੋ ਸੀ ਸਿਰਕਰਦੇ।
ਮੂੰਹ ਤੋਂ ਬੋਲ ਨ ਸਕਨ ਡਰਦੇ।
ਹੁਣ ਤਾਂ ਸਾਰੇ ਹੀ ਹੁਕਮਚਲਾਨ। ਸੁਣ....

ਕਾਤਲ ਬੰਨ੍ਹ ਕੇ ਫਿਰਦੇ ਬਿੱਲੇ।
ਸਿਪਾਹੀ ਪੁਲਸ ਦੇ ਪੈ ਗਏ ਢਿੱਲੇ।
ਪਕੜੇ ਪੁਲਸ ਨ ਕਰੇ ਚਲਾਨ। ਸੁਣ.....

ਲੋਕੀਂ ਬੜੇ ਹੋਇ ਬਦਨੀਤ।
ਪੜ੍ਹਦੇ ਨਿਵਾਜਾਂ ਵਿਚ ਮਸੀਤ।
ਲੁਟ ਲੁਟ ਕੇ ਮਜ਼ੇ ਓਡਾਨ। ਸੁਣ....

ਭਾਈਆਂ ਵਿਚ ਪੈ ਗਏ ਤਫਿਰਕੇ।
ਲੁਟੇ ਸਮਾਨ ਨਾਲੇ ਚਰਖੇ।
ਕਤ ਕਤ ਲੋਈਆਂ ਲੱਗੇ ਬਨਾਨ। ਸੁਣ.....

ਸਿਰ ਤੇ ਚੁਕ ਲੈ ਗਏ ਲਕੜਾਂ।
ਤੋਲਣ ਵਾਸਤੇ ਹੱਥ ਵਿਚ ਤ੍ਰਕੜਾਂ।
ਭਲੇ ਬੁਰੇ ਦੀ ਨ ਰਹੀ ਪਹਿਚਾਨ। ਸੁਣ.....

ਜਿਨ੍ਹਾਂ ਦੇ ਘਰ ਨ ਮਕੀਆਂ ਸ਼ਾਲੀ।
ਉਹ ਭੀ ਲੈ ਗਏ ਤਾਂਬੀਏ ਥਾਲੀ।
ਰਜ ਰਜ ਕੇ ਪੇਟ ਭਰਾਨ। ਸੁਣ.......

ਜਿਨ੍ਹਾਂ ਦੇ ਘਰ ਨ ਪੁਰਾਣੇ ਤ੍ਰਪੜੇ।
ਉਨ੍ਹਾਂ ਨੇ ਲੁਟ ਲਏ ਸੋਹਣੇ ਕਪੜੇ।
ਲੈਫ਼ ਤੁਲਾਈਆ ਹੇਠ ਬਛਾਨ। ਸੁਣ.......

ਗਿਆਨ ਸਿੰਘ ਨੇ ਲਿਖੀ ਕਹਾਣੀ।
ਸਭ ਨੂੰ ਸੁਣਾਈ ਆਖ ਵਖਾਣੀ।
ਹੋ ਜਾਓ ਮੇਰੇ ਤੇ ਮੇਹਰਬਾਨ। ਸੁਣ......

ਸੁਣ ਲਵੋ ਭਾਈਓ ਹਾਲ ਚਕਾਰ।
ਬੋਰਡਿੰਗ[26] ਵਿਚ ਕਠੇ ਸਿੰਘ ਹਜ਼ਾਰ।
ਮਤਾਬ ਸਿੰਘ ਸੀ ਬੜਾ ਸੁਜਾਨ। ਸੁਣ........

ਚੜ੍ਹ ਕਰ ਆ ਗਏ ਬੰਬੈ ਖੋਜੇ।
ਮੋਢੇ ਬੰਦੂਕਾਂ ਕਾਰਤੂਸ ਬੋਜੇ।

---

*26. ਅਕਾਲੀ ਕੌਰ ਸਿੰਘ ਜੀ ਵਲੋਂ ਬਣਾਇਆ ਗੁਰੂ ਨਾਨਕ ਆਸ਼੍ਰਮ।*

ਫਾਇਰ ਬੰਦੂਕਾਂ ਕੀਤਾ ਆਨ। ਸੁਣ........

ਅਗੋਂ ਸਿੰਘਾਂ ਦਿਤਾ ਜੁਵਾਬ।
ਭੇਜਿਆ ਗੋਲੀਆਂ ਦਾ ਪ੍ਰਸ਼ਾਦ।
ਖਖੈ ਬੰਬੈ ਲਗੇ ਘਬਰਾਨ। ਸੁਣ.......

ਵਾਪਸ ਹਟ ਕਰ ਆਂਦੇ ਜਾਂਦੇ।
ਮਿਲ ਕਰ ਚਾਲਾਂ ਪਏ ਬਣਾਦੇ।
ਮੋਮਨੋ ਦੀਨ ਦੀ ਰਖ ਲਵੋ ਸ਼ਾਨ। ਸੁਣ........

ਬੋਰਡਿੰਗ ਤਰਫ਼ੋਂ ਬਣ ਗਈ ਬਾੜ।
ਕੱਠਾ ਹੋ ਗਿਆ ਸਭ ਪਹਾੜ।
ਆ ਕਰ ਕਹਿੰਦੇ ਮਿਠੀ ਜੁਬਾਨ। ਸੁਣ.......

ਮਤਾਬ ਸਿੰਘ ਨੂੰ ਆ ਕੇ ਕਹਿੰਦੇ।
ਅਸੀਂ ਤੁਸੀ ਰਲ ਮਿਲ ਉਠ ਬਹਿੰਦੇ।
ਲਵੋ ਰਲ ਮਿਲ ਸਮਾ ਪਹਿਚਾਨ। ਸੁਣ.....

ਸਭ ਨੂੰ ਭੇਜੀਏ ਬਾਰਾਮੂਲੇ।
ਕਬਾਲੀ ਪੁਜ ਗਏ ਅਗ ਦੇ ਹੂਲੇ।
ਨਿਕਲੋ ਜਲਦੀ ਬਚਾਉ ਜਾਨ। ਸੁਣ.....

ਬਾਹਰੋਂ ਦਸ ਦਿਓ ਰਸਤਾ ਸੌਖਾ।
ਅੰਦਰੋਂ ਖੋਟੇ ਦੇਵੋਂ ਧੋਖਾ।
ਤੁਸਾਂ ਦਾ ਰਹਿਣਾ ਨਹੀਂ ਇਮਾਨ। ਸੁਣ......

ਕੁਰਾਨ ਲੈਕਰ ਖਾਧੀਆਂ ਕਸਮਾਂ।
ਅਦਾ ਕੀਤੀਆਂ ਜੋ ਸੀ ਰਸਮਾਂ।
ਪਾਕ ਹੈ ਸਾਡਾ ਏਹੁ ਕੁਰਾਨ। ਸੁਣ..........

ਨਿਕਲੇ ਸਾਰੇ ਹੋਕੇ ਕਠੇ।
ਪੁਜ ਗਏ ਆ ਕੇ ਸਾਰਾਂ ਚੱਠੇ।
ਵਖਰੇ ਚੁਣਦੇ ਬੀਬੀਆਂ ਜੁਵਾਨ। ਸੁਣ.....

ਅਗੇ ਕਠੇ ਸੀ ਬੇਸ਼ੁਮਾਰ।
ਜਿਨ੍ਹਾਂ ਦੀ ਗਿਣਤੀ ਕਈ ਹਜ਼ਾਰ।
ਪਹਾੜ ਸਾਰਾ ਅਤੇ ਪਠਾਨ। ਸੁਣ........

ਬਿਰਦ ਬਾਲ ਅਤੇ ਜੁਵਾਨ।
ਬੰਦੂਕਾਂ ਕੁਹਾੜੀਆਂ ਬਰਛੇ ਜਾਨ।
ਖੜੇ ਦੇਸੀ ਔਰ ਪਠਾਨ। ਸੁਣ.......

ਖਾਧੀਆਂ ਕਸਮਾਂ ਰਖ ਕੁਰਾਨ।

ਇਥੇ ਫਿਰ ਗਈ ਤੁਸਾਡੀ ਜ਼ੁਬਾਨ।
ਦੀਨ ਗੁਵਾ ਕਰ ਹੋਇ ਬਈਮਾਨ। ਸੁਣ......

ਮਤਾਬ ਸਿੰਘ ਨੂੰ ਚੜ੍ਹਿਆਂ ਜੋਸ਼।
ਲਲਕਾਰਾ ਮਾਰਿਆ ਕੀਤਾ ਰੋਸ।
ਲਾਨਤ ਤੁਸਾਡੇ ਦੀਨ ਇਮਾਨ। ਸੁਣ.......

ਦੋ ਚਾਰ ਬੋਲ ਬੋਲੇ ਕੌੜੇ।
ਦਿਲ ਵਿਚ ਬਜ ਗਏ ਮਜ਼ੁਬ ਗੋਲੇ।
ਘੁਵੀਆਂ ਬਰਛੇ ਲਗੇ ਚਲਾਨ। ਸੁਣ.......

ਚਠਿਆ ਹੋਇਆ ਭਾਰੀ ਕਤਲਾਮ।
ਬੀਬੀਆਂ ਬਚੇ ਮੋਇ ਜੁਵਾਨ।
ਮਤਾਬ ਸਿੰਘ ਭੀ ਕੀਆ ਪਿਆਲ। ਸੁਣ......

ਚੜ੍ਹਦਾ ਮਜ੍ਹਬੀ ਇਨਾ ਜਨੂਨ।
ਦੇਵ ਨਹੀਂ ਲਾਂਦੇ ਕਰਨੇ ਖ਼ੂਨ।
ਬਣਾਇਆਂ ਆਜ਼ਾਦ ਪਾਕਸਤਾਨ। ਸੁਣ.......

ਰਾਮ ਸਿੰਘ ਤੇ ਗਿਆਨੀ ਸੱਚਾ।
ਪਹਾੜੋਂ ਕਢਕੇ ਲਿਆਏ ਬਾਲ ਬੱਚਾ।
ਬਾਰਾਂਮੂਲੇ ਪੁਜੇ ਮੁਸ਼ਕਲ ਆਨ। ਸੁਣ........

ਆਏ ਪਹਾੜ ਜੰਗਲ ਚੀਰ।
ਬਸਤ੍ਰ ਦੇਖੇ ਲੀਰੋ ਲੀਰ।
ਨਵੇਂ ਕਪੜੇ ਲੈਕੇ ਪਾਨ। ਸੁਣ....

ਮੈਂ ਤਾਂ ਦੇਖਿਆ ਇਨ੍ਹਾਂ ਦਾ ਹਾਲ।
ਤਿਨ ਦਿਨ ਤੜਫੇ ਭੁਖ ਦੇ ਨਾਲ।
ਪੁਜ ਕੇ ਭੱਤਾ ਲੱਗ ਖਾਨ। ਸੁਣ.....

ਮਸੀਬਤ ਵਿਚ ਜੋ ਕੁਰੈਤੀ।
ਅੰਮ੍ਰਿਤ ਤਿਆਰ ਕੀਆ ਪੰਚੈਤੀ।
ਭੁਲਾ ਮਨ ਕਰ ਕੀਆ ਪਾਨ। ਸੁਣ......

ਛਕਿਆ ਜਿਸ ਜਿਸ ਅੰਮ੍ਰਿਤ ਬਾਟਾ।
ਪੂਰਾ ਹੋਇਆ ਜੋ ਪਿਆ ਘਾਟਾ।
ਛਕ-ਛਕ ਕੇ ਮੁਛਾਂ ਨੂੰ ਵਟ ਝੜਾਨ। ਸੁਣ.......

ਪਾਣੀ ਵਿਚ ਜਦ ਪਏ ਪਤਾਸੇ।
ਆਈ ਸ਼ਾਂਤਿ ਨਾਲ ਮਿਠਾਸੇ।
ਸਚਾ ਸਿੰਘ ਗਿਆਨੀ ਲਗੇ ਪਿਲਾਨ। ਸੁਣ.......

# ਫੌਜੀਆਂ ਦੇ ਨਾਮ

*

ਬਚਾਈ ਮਿਲਟਰੀ ਹੈ ਜਹਾਨ।
ਉਚੀ ਬੜੀ ਹੈ ਇਸ ਦੀ ਸ਼ਾਨ।

ਜਿਸ ਦਿਨ ਵਾਹਿਗੁਰੂ ਸ਼ਿਸ਼ਟ ਬਨਾਈ।
ਹਫਾਂਜਤ ਮਿਲਟਰੀ ਫੌਜ ਰਖਾਈ।
ਇਸ ਵਿਚ ਬਸਦਾ ਹੈ ਭਗਵਾਨ। ਉਚੀ.......

ਜੁਵਾਨ ਜਿਸ ਦਿਨ ਹੁੰਦਾ ਭਰਤੀ।
ਖੁਸ਼ੀਆਂ ਕਰਦੀ ਮਾਤਾ ਧਰਤੀ।
ਦੂਰ ਕਰਸੀ ਝੂਠ ਤੂਫਾਨ। ਉਚੀ........

ਮੇਰਾ ਮਿਲਟਰੀ ਨੂੰ ਪ੍ਰਨਾਮ।
ਪਬਲਕ ਇਸ ਦੀ ਕਦਰਦਾਨ।
ਬੋਲੋ ਵਾਹਿਗੁਰੂ ਸਤਿਨਾਮ। ਉਚੀ.......

ਜਿਸ ਦਿਨ ਪਹਿਨੇ ਖਾਕੀ ਬਰਦੀ।
ਚੰਗੀ ਤਰ੍ਹਾਂ ਹੈ ਇਸ ਨੂੰ ਫਭਦੀ।
ਬਣਸੀ ਦੇਸ਼ ਦਾ ਹੁਕਮਰਾਨ। ਉਚੀ......

ਲੈਣ ਵਿਚ ਭਜਦਾ ਉਤੇ ਰੋੜਾਂ।
ਪਾਸ ਕੀਤਾ ਮਾਰ ਨਿਸ਼ਾਨ। ਉਚੀ......

ਪੀਟੀ ਕਰਦਾ ਨਾਲੇ ਟਰੇਨੰਗ।
ਹਰ ਕਿ ਕੰਮ ਦਾ ਬਨਿਆ ਮੈਰਮ।
ਪਾਸ ਕੀਤਾ ਮਾਰ ਨਿਸ਼ਾਨ। ਉਚੀ......

ਹਰ ਇਕ ਚੀਜ਼ ਦੀ ਕਰੇ ਸੰਮਾਲ।
ਰਫਲਾਂ ਪੂੰਝਦਾ ਟਾਕੀਆਂ ਨਾਲ।
ਹਥਿਆਰ ਚਮਕਨ ਸ਼ੀਸ਼ੇ ਸਮਾਨ। ਉਚੀਂ.....

ਆਇਆ ਅਫਸਰ ਦੇਵੇ ਸਲੂਟ।
ਉਠਾ ਕੇ ਧਰਤੀ ਮਾਰੇ ਬੂਟ।
ਥੈਂਕਸ ਵਾਹ ਮੇਰੇ ਜੁਵਾਨ । ਉਚੀਂ.....

ਹੁਕਮ ਦੀ ਆਗਿਆ ਹਰਦੰਮ ਪਾਲੇ।
ਪੈਂਦੀਆਂ ਬਰਫ਼ਾਂ ਡਾਢੇ ਪਾਲੇ।
ਭਾਵੇਂ ਕਿਤਨਾਂ ਚੜ੍ਹੇ ਤੁਫਾਨ। ਉਚੀ......

ਕਰਦਾ ਹੁਕਮ ਦੀ ਤਾਬਿਆਦਾਰੀ।
ਕਿਤਨੀ ਮੁਸ਼ਕਲ ਹੋਵੇ ਭਾਰੀ।
ਅਪਣੀ ਜਾਨ ਕਰੇ ਕੁਰਬਾਨ। ਉਚੀ.......

ਇਸ ਲਈ ਮਿਲਟਰੀ ਦੀ ਉਚੀ ਸ਼ਾਨ।
ਮੁਲਕ ਨੂੰ ਦੇਂਦੀ ਸ਼ਾਂਤੀ ਦਾਨ।
ਉਚੀ ਬੜੀ ਹੈ ਇਸ ਦੀ ਸ਼ਾਨ। ਉਚੀ.......

ਇਸੇ ਲਈ ਲਿਖਿਆ ਭਗਤ ਕਬੀਰਿ।
ਪਰੇਮ ਦਾ ਮਾਰਿਆ ਦਿਲ ਵਿਚ ਤੀਰ।
ਸੂਰਮੇ ਤਾਈਂ ਕੀਆ ਬਿਆਨ। ਉਚੀ.......

ਸੂਰਾ ਸੋ ਪੈਚਾਨੀਐ ਜੋ ਲਰੇ ਦੀਨ ਕੇ ਹੇਤ।
ਪੁਰਜ ਪੁਰਜਾ ਕਟ ਮਰੇ ਕਬਹੁ ਨ ਛਾਡੇ ਖੇਤ।

ਜੋ ਸੂਰਾ ਤਿਸ ਹੀ ਮਰਨਾ।
ਜੋ ਭਾਗੇ ਤਿਸ ਜੋਨੀ ਫ਼ਿਰਨਾ।

ਜਨਨੀ ਜਨੇ ਤੋ ਭਗਤ ਜਨ ਕੈਹ ਦਾਤਾ ਕੈ ਸੂਰ।
ਨਹੀਂ ਤੇ ਜਨਨੀ ਬਾਂਝ ਰਹੈ ਕਾਹਿ ਗਵਾਵੇ ਨੂਰ।

ਅਹਿਸਾਨ ਕਰੀਂ ਰਬ ਸਚਿਆ।
ਹਿੰਦ ਵਿਚ ਅਗ ਦਾ ਭਾਂਬੜ ਮਚਿਆ।
ਤਰੀਫ ਮੈਂ ਕਿਸ ਤਰ੍ਹਾਂ ਕਰਾਂ ਬਿਆਨ। ਉਚੀ........

ਦੈਸੋ ਦੇਸ ਭਾਈਆਂ ਕਢਿਆ।
ਬਰਛੇ ਕੁਹਾੜੀਆਂ ਲੈ ਕੇ ਵਢਿਆ।
ਨਸ ਭਜ ਕੇ ਜਾਨ ਬਚਾਨ। ਉਚੀ.......

ਅੰਗਰੇਜ਼ਾਂ ਨਾਲ ਪੈ ਗਏ ਝਗੜੇ।
ਗਰੀਬ ਲਿਸੇ ਜਾਂਦੇ ਰਗੜੇ।
ਹਿੰਦ ਤੇ ਚੜ੍ਹਿਆਂ ਜ਼ੁਲਮ ਤੁਫਾਨ। ਉਚੀ......

ਹਿੰਦੁਸਤਾਨੀਆਂ ਜੇਹਲਾਂ ਕਟੀਆਂ।
ਸ਼ੈਤਾਨਾ ਕੀਤੀਆਂ ਚੌੜ ਚਪਟੀਆਂ।
ਅੰਗਰੇਜ਼ ਤਾਂ ਨਸ ਗਏ ਇੰਗਲਸਤਾਨ। ਉਚੀ.......

ਅੰਗਰੇਜ਼ਾਂ ਪਾਈਆਂ ਹਿੰਦ ਦੀਆਂ ਵੰਡੀਆਂ।
ਲਖਾਂ ਹੋਈਆਂ ਔਰਤਾਂ ਰੰਡੀਆਂ।
ਲਾ ਕਰ ਅਗੀਆਂ ਜਲਾਏ ਮਕਾਨ। ਉਚੀ......

ਪਾਕਸਤਾਨੀ ਪੈ ਗਈਆਂ ਹੱਦਾਂ
ਡਾਕੂ ਜਾਗ ਪਏ ਸਰਹੱਦਾਂ।
ਲਗ ਪਏ ਪਰਜਾ ਨੂੰ ਦੁਖਾਨ। ਉਚੀ......

ਅੱਸੀ ਹਜ਼ਾਰ ਦੇ ਬਨਾਏ ਟੋਲੇ।
ਮੁਜਫਰਾਬਾਦ ਚੇ ਚਲਾਏ ਗੋਲੇ।
ਪਹਾੜ ਗਜਦੇ ਦੜ ਦੜਾਨ। ਉਚੀ.....

ਹਰੀ ਸਿੰਘ ਨੂੰ ਆਈ ਸੋਝੀ।
ਮੁਕਾਬਲੇ ਭੇਜਿਆ ਇਕ ਸੌ ਫੌਜੀ।
ਅਧੇ ਕੁ ਨਸ ਗਏ ਮੁਸਲਮਾਨ। ਉਚੀ......

ਮਿਲਟਰੀ ਵਿਚ ਥੌੜੇ ਸੀ ਰਜਪੂਤ।
ਧੋਖਾ ਦੇ ਗਏ ਤੁਰਕ ਕਪੂਤ।
ਫਿਰ ਭੀ ਹਿੰਮਤ ਨ ਹਾਰੇ ਜੁਵਾਨ। ਉਚੀ......

ਜੇਹੜੇ ਬਚੇ ਸੋ ਨਸ ਭਜ ਆਏ।
ਪਾਕਸਤਾਨ ਦੇ ਹਾਲ ਸੁਣਾਏ।
ਬਚਾਵੋ ਲੋਕੋ ਅਪਨੀ ਜਾਨ। ਉਚੀ.......

ਬਾਰਾਂਮੂਲੇ ਆ ਮਚਿਆ ਜੰਗ।
ਰਜਮੈਂਟ ਸਿਖ ਨੂੰ ਚੜਿਆ ਰੰਗ।
ਕਸ਼ਮੀਰ ਦੇ ਲੋਕੀਂ ਹੋ ਗਏ ਦੰਗ।

ਗੁਰੂ ਸੀ ਹਰਦੰਮ ਉਨ੍ਹਾਂ ਸੰਗ।
ਪਾਸ ਕਾਲਜ ਲਵੋ ਪੈਚਾਨ[27] ਉਚੀ.......

ਰਜਮੈਂਟ ਹਿੰਦ ਦੀ ਆ ਗਈ ਅਗੇ।
ਕਬਾਲੀ ਪਹਾੜੀ ਚੜਨੇ ਲਗੇ।
ਉਚੇ ਹੋਕੇ ਫੈਰ ਚਲਾਨ। ਉਚੀ......

ਫੌਜੀ ਨੀਵੇਂ ਕਬਾਲੀ ਉਚੇ।
ਇਸ ਲਈ ਸਾਰੇ ਮਾਰ ਕੇ ਟੂਚੇ।
ਕਰਨਲ ਰਾਇ ਹੋਇ ਕੁਰਬਾਨ। ਉਚੀ......

ਵਾਹ ਵਾਹ ਕਰਨਲ ਜੀ ਰਜਪੂਤ।
ਬਚਾਅ ਕਸ਼ਮੀਰ ਦੇ ਕੇ ਸਬੂਤ।
ਕੀਤਾ ਦੇਸ ਲਈ ਘਮਸਾਨ। ਉਚੀ......

ਕਬਾਲੀਆਂ ਹੌਂਸਲਾ ਲਿਆ ਧਾਰ।
ਸੋਰ ਨੂੰ ਟੁਰ ਪਏ ਮਾਰੋ ਮਾਰ।

---

*27. ਕਰਨਲ ਰਾਇ ਤੇ ਸਿਖ ਰੈਜਮੈਂਟ ਦੀ ਸਮਾਧਿ।*

ਰਸਤੇ ਸੜਕੇ ਕੀਆ ਧਿਆਨ। ਉਚੀ.......

ਕਬਾਲੀ ਪੁਜ ਗਏ ਸ੍ਰੀਨਗਰ।
ਮੋਰਚੇ ਬੈਠੇ ਸ਼ੇਰ ਬੱਬਰ।[28]
ਮਾਰੀ ਭਬਕ ਗਰਜੇ ਆਨ। ਉਚੀ........

ਡਾਕੂ ਜਾਏ ਪੁਜੇ ਸ਼ਲਟੈਂਗਾ।
ਸੌਦਾ ਲੈ ਆਏ ਵਾਪਸ ਮਹਿੰਗਾ।
ਫੌਜਾ ਲਗੀਆਂ ਫੈਰ ਚਲਾਨ। ਉਚੀ........

ਜਦੋਂ ਫੌਜਾਂ ਕੀਤਾ ਹੱਲਾ।
ਵਾਪਸ ਕਰਦੇ ਅੱਲਾ ਅੱਲਾ।
ਮੂੰਹ ਵਲ ਕੀਤਾ ਪਾਕਸਤਾਨ। ਉਚੀ.......

ਹੋਇਆ ਰਫਲਾਂ ਦਾ ਤੜਕਾਰ।
ਕਸ਼ਮੀਰੀ ਨਸ ਗਏ ਸਾਰੇ ਯਾਰ।
ਲਗ ਪਏ ਆਪਣਾ ਆਪ ਛੁਪਾਨ। ਉਚੀ.......

ਪਿਛੋਂ ਪੁਜ ਗਈਆਂ ਅਰਮਟਕਾਰਾਂ।
ਅਜਰਾਈਲ ਭੇਜੇ ਤਾਰਾਂ।
ਡਾਕੂ ਜਲਦੀ ਘਲੋ ਪਠਾਨ। ਉਚੀ.......

ਰਖਵਾਲੇ ਹਿੰਦ ਦੇ ਆ ਗਏ ਟੈਂਕ।
ਸ਼ਕਾਰੀ ਦੌੜਦੇ ਰਿਛ ਦੀ ਐਂਕ।
ਵਿਚੇ ਦਲਦੇ ਜਾਸਨ ਖਾਂਨ। ਉਚੀ......

ਅਸਮਾਨੀ ਹਿੰਦ ਦੇ ਉਡਨ ਜਹਾਜ਼।
ਡਾਕੂਆਂ ਪਿਛੇ ਜਿਉਂ ਚਿੜੀਆਂ ਬਾਜ
ਯਾਦ ਆ ਗਿਆ ਪਾਕਸਤਾਨ। ਉਚੀ......

ਹਿੰਦ ਦੀਆਂ ਤੜ ਤੜ ਚਲਨ ਬੰਦੂਕਾਂ।
ਮਿਸਟਰ ਜਿਨਾਹ ਮਾਰੇ ਕੂੰਕਾਂ।
ਮੁੜ ਕਰ ਆ ਜਾਓ ਪਾਕਸਤਾਨ। ਉਚ........

ਠਕ ਠਕ ਚਲਨ ਮਸ਼ੀਨ ਗੰਨਾਂ।
ਬੋਲਨ ਡਾਕੂਆਂ ਦਾ ਸਿਰ ਭੰਨਾਂ।
ਲਾਸ਼ ਤੇ ਲਾਸ਼ ਡਿਗਦੇ ਜਾਨ। ਉਚੀ......

ਤੋਪਾਂ ਭੰਨੀਦੀਆਂ ਬੀਸ਼ ਸਬੇਤੇ।
ਰਾਵਣ ਮਾਰਿਆ ਰਾਮ ਤਰੇਤੇ।
ਸ਼ਾਂਤੀ ਆ ਗਈ ਵਿਚ ਜਹਾਨ। ਉਚੀ......

---

*28. ਹਵਾਈ ਜਹਾਜ਼ ਰਾਹੀਂ ਪੁੱਜੀ ਮਹਾਰਾਜਾ ਪਟਿਆਲਾ ਤੇ ਮਹਾਂ ਨਾਭਾ ਦੀ ਫੌਜ਼*

ਭਾਰਤ[29] ਹੋਇਆ ਸੀ ਘਮਸਾਨ।
ਚਲਦੇ ਅਰਜਨ ਭੀਮ ਦੇ ਬਾਨ।
ਤੋੜਿਆ ਦੁਰਜਨ ਦਾ ਸੀ ਮਾਨ। ਉਚੀ.........

ਚਲਦੇ ਗੋਬਿੰਦ ਸਿੰਘ ਦੇ ਤੀਰ।
ਲਕ ਨਾਲ ਪਾਈ ਸੁਹਣੀ ਸ਼ਮਸ਼ੀਰ।
ਝੂਠੀਆਂ ਕਸਮਾਂ ਜੋ ਜੋ ਖਾਨ। ਉਚੀ.......

ਕਬਾਲੀ ਮਾਰ ਪੁਚਾਏ ਊੜੀ।
ਥਕੇਵਾ ਲਾਹ ਖਾਵਨ ਹਲਵਾ ਪੂੜੀ।
ਰਜ ਰਜ ਕੇ ਛਕਨ ਛਕਾਨ। ਉਚੀ.......

ਪਾਕੀ ਨਸਾ ਕੇ ਕੀਤੇ ਦੂਰ।
ਲਗ ਪਏ ਲੰਗਰ ਤੇ ਤੰਦੂਰ।
ਸਿਵਲੀ ਲੋਕ ਭੀ ਮੰਗ ਮੰਗ ਖਾਨ। ਉਚੀ.......

ਖੁਸ਼ੀਆਂ ਵਿਚ ਰਖੇ ਅਖੰਡਪਾਠ।
ਚੰਗਾ ਫੌਜ ਦਾ ਬਣਿਆ ਠਾਠ।
ਹੋਵੇ ਕੀਰਤਨ ਭਜਨ ਭਗਵਾਨ। ਉਚੀ.....

ਲਗਿਆ ਊੜੀ ਭਾਰਾ ਕੰਪ।
ਰਾਸ਼ਨ ਖਾਣ ਦਾ ਲਗਿਆ ਡੰਫ।
ਗਰੀਬ ਗੁਰਬੇ ਦੀ ਬਚ ਗਈ ਜਾਨ। ਉਚੀ......

ਉਚਿਆਂ ਪਹਾੜਾਂ ਲਗੀਆਂ ਪਿਕਟਾਂ।
ਗਰੀਬ ਮਜ਼ੂਰ ਨੂੰ ਮਿਲੀਆਂ ਟਿਕਟਾਂ।
ਲਗੇ ਰੋਟੀਆਂ ਰਜ ਰਜ ਖਾਨ। ਉਚੀ......

ਫੌਜ਼ੀ ਪਹਾੜ ਤੇ ਚੜ੍ਹਦੇ ਔਖੇ।
ਰਸਤੇ ਚਲਦਿਆਂ ਲਗਦੇ ਧੋਖੇ।
ਰੁੜ ਗਏ ਪਹਾੜ ਤੋਂ ਕਈ ਜੁਵਾਨ। ਉਚੀ.....

ਚੜਿਆਂ ਥਕਨ ਲਤਾਂ ਗੋਡੇ।
ਬਿਸਤਰੇ ਚੁਕ ਚੁਕ ਬਾਹਵਾਂ ਮੋਢੇ।
ਰਸਤੇ ਡਿਗਦੀਆਂ ਖਚਰਾਂ ਜੁਵਾਨ। ਉਚੀ......

ਲਗਦੇ ਹਥਾਂ ਵਿਚ ਗਰਨੇਟ।
ਜਾਂਦੇ ਧਰਤੀ ਉਤੇ ਲੇਟ।
ਮਾਸ ਓਡਦਾ ਵਿਚ ਅਸਮਾਨ। ਉਚੀ.....

29. ਮਹਾਂ ਭਾਰਤ

ਦੁਨੀਆਂ ਮਨਦੀ ਤੂੰ ਬਹਾਦਰ।
ਸਭ ਨੂੰ ਲਗਦੇ ਪਿਆਰੇ ਬਰਾਦਰ।
ਵੱਧ ਫੁੱਲ ਮੇਰੇ ਮੇਹਰਬਾਨ। ਉਚੀ.......

ਗਿਆਨ ਸਿੰਘ ਮੰਗਦੇ ਖੈਰ।
ਫਿਰ ਫਿਰ ਬਰਫ਼ਾਂ ਗਲ ਗਏ ਪੈਰ।
ਚਲਦੇ ਦੇਖੇ ਲੰਗ ਲੰਗਾਨ। ਉਚੀ.......

ਮੇਜਰ ਚੜ੍ਹਦਾ ਸੀ ਪਹਾੜ।
ਪੈਰ ਖਿਸਕਿਆਂ ਮੁਕੀ ਸੀ ਜਾਨ।
ਗਿਆ ਵਿਛੜ ਇਸ ਜਹਾਨ। ਉਚੀ........

ਫੌਜੀ ਰਹਿੰਦੇ ਬਸਤੀਆਂ ਕੋਲ।
ਸਿਫਤਾਂ ਚੰਗੀਆਂ ਦੇ ਬਜਦੇ ਢੋਲ।
ਕਰਦੇ ਪੂਜਾ ਪਾਠ ਗਭਵਾਨ। ਉਚੀ......

ਜਰਨਲ ਕਈ ਹੋਇ ਕੁਰਬਾਨ।
ਝੜ ਝੜ ਜਹਾਜ਼ ਤੋਂ ਨੀਚ ਆਨ।[30]
ਗਾਲੀ ਬਰਫ਼ਾ ਦੀ ਉਨ ਜਾਨ। ਉਚੀ......

ਮਚਿਆ ਜੌੜੀਆ ਦਾ ਜੰਗ।
ਚਲਦੇ ਗੋਲੇ ਨਾਲ ਬੰਬ।
ਚਲਨ ਤੋਪਾਂ ਦੜ ਦੜਾਨ। ਉਚੀ........

ਅਯੂਬ ਨੇ ਚਾੜ੍ਹੇ ਅਮਰੀਕੀ ਟੈਂਕ।
ਮਾਰੀ ਹਿਟ[31] ਤੇ ਦਿਤੇ ਫੇਂਕ।
ਟੁਟਿਆ ਜਰਨਲ ਦਾ ਗੁਮਾਨ। ਉਚੀ......

ਅਬਦੁਲ ਹਮੀਦ ਬਧੇ ਗਰਨੇਟ।
ਦਲੇਰ ਪੈ ਗਿਆ ਹੇਠਾਂ ਲੇਟ।
ਫਟ ਗਏ ਟੈਂਕ ਉਡੇ ਅਸਮਾਨ। ਉਚੀ.......

ਬਹਾਦਰ ਬੜਾ ਹੈ ਹਿੰਦ ਜਵਾਨ।
ਤਰੀਫ਼ ਖਟ ਗਿਆ ਇਸ ਜਹਾਨ।
ਮਾਤ ਪਾ ਗਿਆ ਰੂਸ ਜਪਾਨ। ਉਚੀ......

ਜੁਵਾਨ ਲੈਕਰ ਲੜਨ ਸੰਗੀਨ।
ਕਸ ਕਸ ਬਾਹਵਾਂ ਧਰਦੇ ਸੀਨਾ।
ਪਰੋਂਦੇ। ਇਕ ਦੂਜੇ ਦੀ ਜਾਨ। ਉਚੀ.....

---

*30. ਜਰਨਲ ਬਿਕਰਮ ਸਿੰਘ ਵੱਲ ਇਸ਼ਾਰਾ ਹੈ।*
*31. ਜਰਨਲ ਸਪੈਰੋ ਵੱਲ ਇਸ਼ਾਰਾ ਹੈ।*

ਟੈਂਕ ਉਡਦੇ ਬਜਨ ਕੜਾਕੇ।
ਗਜਦੇ ਬਦਲ ਮਾਨੋ ਆਕੇ।
ਟੁਕੜੇ ਝੜਦੇ ਵਿਚ ਮੈਦਾਨ। ਉਚੀ.......

ਆਵਨ ਸੁਰਗ ਤੋਂ ਬਿਬਾਨ।
ਸ਼ਹੀਦ ਸੂਰਮੇ ਚੜ੍ਹ ਚੜ੍ਹ ਜਾਨ।
ਅਪਛਰਾ ਲਗਨ ਫੂਲ ਬਰਸਾਨ। ਉਚੀ.......

ਮਿਲਖਾ ਸਿੰਘ ਦੀਆਂ ਆਲਮੀ ਦੌੜਾ।
ਸਠ ਮੀਲ ਤੋਂ ਪਾਂਦਾ ਮੌੜਾਂ
ਹਿੰਦ ਵਿਚ ਮਨਿਆ ਬੜਾ ਜੁਵਾਨ। ਉਚੀ......

ਫਿਰੋਜ਼ਪੁਰ ਹੁਸੈਨਾਂਵਾਲੀ
ਸ਼ਾਮ ਨੂੰ ਆ ਗਈ ਫੌਜ ਕਬਾਲੀ।
ਗਾਲ ਗੁਲੋਚਾਂ ਦੇਂਦੇ ਆਨ। ਉਚੀ........

ਜੈਂਡਕੇ ਫੌਜ ਹੋਈ ਹੁਸ਼ਿਆਰ।
ਬਲੋਚੀਆਂ ਮਾਰੇ ਗਰਨੇਟ ਚਾਰ।
ਬਹੁਤੇ ਜ਼ਖਮੀ ਮਰੇ ਸੀ ਚਾਰ।
ਚੌਂਹ ਰਜਪੂਤਾਂ ਦੇ ਨਿਕਲੇ ਪ੍ਰਾਨ। ਉਚੀ........

ਚੌਧਾਂ ਘੰਟੇ ਹੋਈ ਲੜਾਈ।
ਅਠ ਸੌ ਪਠਾਣ ਦੀ ਹੋਈ ਸਫ਼ਾਈ।
ਗਡੀਆਂ ਭਰ ਲੈ ਗਏ ਕਬਰਸਤਾਨ। ਉਚੀ......

ਰਾਜਪੂਤ ਲੈ ਗਏ ਸ਼ਮਸ਼ਾਨ।
ਲੋਕੀਂ ਦਰਸ਼ਨ ਕਰਨ ਤਮਾਮ।
ਫੂਲਾਂ ਦੀਆਂ ਮਾਲਾ ਝੜਾਈ ਜਾਨ। ਉਚੀ.........

ਕੀਤਾ ਜਾਚਨਾ ਪੂਜਾ ਦਾਨ।
ਚੜ੍ਹ ਗਏ ਸੁਰਗ ਦੇ ਰਾਹ ਬਿਬਾਨ।
ਕਰ ਗਏ ਆਪਨ ਆਪ ਕੁਰਬਾਨ। ਉਚੀ........

ਗਿਆਨ ਸਿੰਘ ਸੀ ਕੀਤੀ ਅਰਦਾਸ।
ਪ੍ਰਭੂ ਚਰਨਾ ਕਮਲਾ ਪਾਸ।
ਇਨ੍ਹਾਂ ਨੂੰ ਦੇਨਾ ਮੁਕਤੀ ਦਾਨ। ਉਚੀ........

ਜੁਵਾਨ ਚਾਰ ਕੀਤੇ ਅਗਨੀ ਭੇਟ।
ਝੜਾ ਚਿਖਾ ਹੋਇ ਲਮਲੇਟ।
ਪੁਜ ਗਏ ਪਾਸ ਕਿਰਸ਼ਨ ਭਗਵਾਨ। ਉਚੀ........

ਬਲੋਚੀਆਂ ਚਲਾਈਆਂ ਮਸ਼ੀਨ ਗੰਨਾਂ।
ਫੋਰਸ ਫੜਿਆ ਦਰਿਆ ਬੰਨਾਂ।

ਦੁਨੀਆਂ ਮਨਦੀ ਤੂੰ ਬਹਾਦਰ।
ਸਭ ਨੂੰ ਲਗਦੇ ਪਿਆਰੇ ਬਰਾਦਰ।
ਵੱਧ ਫੁੱਲ ਮੇਰੇ ਮੇਹਰਬਾਨ। ਉਚੀ.......

ਗਿਆਨ ਸਿੰਘ ਮੰਗਦੇ ਖੈਰ।
ਫਿਰ ਫਿਰ ਬਰਫ਼ਾਂ ਗਲ ਗਏ ਪੈਰ।
ਚਲਦੇ ਦੇਖੇ ਲੰਗ ਲੰਗਾਨ। ਉਚੀ.......

ਮੇਜਰ ਚੜ੍ਹਦਾ ਸੀ ਪਹਾੜ।
ਪੈਰ ਖਿਸਕਿਆਂ ਮੁਕੀ ਸੀ ਜਾਨ।
ਗਿਆ ਵਿਛੜ ਇਸ ਜਹਾਨ। ਉਚੀ........

ਫੌਜੀ ਰਹਿੰਦੇ ਬਸਤੀਆਂ ਕੋਲ।
ਸਿਫਤਾਂ ਚੰਗੀਆਂ ਦੇ ਬਜਦੇ ਢੋਲ।
ਕਰਦੇ ਪੂਜਾ ਪਾਠ ਗਭਵਾਨ। ਉਚੀ......

ਜਰਨਲ ਕਈ ਹੋਇ ਕੁਰਬਾਨ।
ਝੜ ਝੜ ਜਹਾਜ਼ ਤੋਂ ਨੀਚ ਆਨ।[30]
ਗਾਲੀ ਬਰਫ਼ਾ ਦੀ ਉਨ ਜਾਨ। ਉਚੀ......

ਮਚਿਆ ਜੌੜੀਆ ਦਾ ਜੰਗ।
ਚਲਦੇ ਗੋਲੇ ਨਾਲ ਬੰਬ।
ਚਲਨ ਤੋਪਾਂ ਦੜ ਦੜਾਨ। ਉਚੀ........

ਅਯੂਬ ਨੇ ਚਾੜ੍ਹੇ ਅਮਰੀਕੀ ਟੈਂਕ।
ਮਾਰੀ ਹਿਟ[31] ਤੇ ਦਿਤੇ ਫੈਂਕ।
ਟੁਟਿਆ ਜਰਨਲ ਦਾ ਗੁਮਾਨ। ਉਚੀ......

ਅਬਦੁਲ ਹਮੀਦ ਬਧੇ ਗਰਨੇਟ।
ਦਲੇਰ ਪੈ ਗਿਆ ਹੇਠਾਂ ਲੇਟ।
ਫਟ ਗਏ ਟੈਂਕ ਉਡੇ ਅਸਮਾਨ। ਉਚੀ.......

ਬਹਾਦਰ ਬੜਾ ਹੈ ਹਿੰਦ ਜਵਾਨ।
ਤਰੀਫ਼ ਖਟ ਗਿਆ ਇਸ ਜਹਾਨ।
ਮਾਤ ਪਾ ਗਿਆ ਰੂਸ ਜਪਾਨ। ਉਚੀ......

ਜੁਵਾਨ ਲੈਕਰ ਲੜਨ ਸੰਗੀਨ।
ਕਸ ਕਸ ਬਾਹਵਾਂ ਧਰਦੇ ਸੀਨਾ।
ਪਰੈਂਦੇ। ਇਕ ਦੂਜੇ ਦੀ ਜਾਨ। ਉਚੀ.....

---

*30. ਜਰਨਲ ਬਿਕਰਮ ਸਿੰਘ ਵੱਲ ਇਸ਼ਾਰਾ ਹੈ।*
*31. ਜਰਨਲ ਸਪੈਰੋ ਵੱਲ ਇਸ਼ਾਰਾ ਹੈ।*

ਟੈਂਕ ਉਡਦੇ ਬਜਨ ਕੜਾਕੇ।
ਗਜਦੇ ਬਦਲ ਮਾਨੋ ਆਕੇ।
ਟੁਕੜੇ ਝੜਦੇ ਵਿਚ ਮੈਦਾਨ। ਉਚੀ.......

ਆਵਨ ਸੁਰਗ ਤੋਂ ਬਿਬਾਨ।
ਸ਼ਹੀਦ ਸੂਰਮੇ ਚੜ੍ਹ ਚੜ੍ਹ ਜਾਨ।
ਅਪਛਰਾ ਲਗਨ ਫੁਲ ਬਰਸਾਨ। ਉਚੀ.......

ਮਿਲਖਾ ਸਿੰਘ ਦੀਆਂ ਆਲਮੀ ਦੌੜਾ।
ਸਠ ਮੀਲ ਤੋਂ ਪਾਂਦਾ ਮੌੜਾਂ
ਹਿੰਦ ਵਿਚ ਮਨਿਆ ਬੜਾ ਜੁਵਾਨ। ਉਚੀ......

ਫਿਰੋਜ਼ਪੁਰ ਹੁਸੈਨਾਂਵਾਲੀ
ਸ਼ਾਮ ਨੂੰ ਆ ਗਈ ਫੌਜ ਕਬਾਲੀ।
ਗਾਲ ਗੁਲੋਚਾਂ ਦੇਂਦੇ ਆਨ। ਉਚੀ........

ਜੈਂਡਕੇ ਫੌਂਦ ਹੋਈ ਹੁਸ਼ਿਆਰ।
ਬਲੋਚੀਆਂ ਮਾਰੇ ਗਰਨੇਟ ਚਾਰ।
ਬਹੁਤੇ ਜ਼ਖਮੀ ਮਰੇ ਸੀ ਚਾਰ।
ਚੌਹ ਰਜਪੂਤਾਂ ਦੇ ਨਿਕਲੇ ਪ੍ਰਾਨ। ਉਚੀ........

ਚੌਧਾਂ ਘੰਟੇ ਹੋਈ ਲੜਾਈ।
ਅਠ ਸੌ ਪਠਾਣ ਦੀ ਹੋਈ ਸਫ਼ਾਈ।
ਗਡੀਆਂ ਭਰ ਲੈ ਗਏ ਕਬਰਸਤਾਨ। ਉਚੀ......

ਰਾਜਪੂਤ ਲੈ ਗਏ ਸ਼ਮਸ਼ਾਨ।
ਲੋਕੀਂ ਦਰਸ਼ਨ ਕਰਨ ਤਮਾਮ।
ਫੁਲਾਂ ਦੀਆਂ ਮਾਲਾ ਝੜਾਈ ਜਾਨ। ਉਚੀ.........

ਕੀਤਾ ਜਾਚਨਾ ਪੂਜਾ ਦਾਨ।
ਚੜ੍ਹ ਗਏ ਸੁਰਗ ਦੇ ਰਾਹ ਬਿਬਾਨ।
ਕਰ ਗਏ ਆਪਨ ਆਪ ਕੁਰਬਾਨ। ਉਚੀ........

ਗਿਆਨ ਸਿੰਘ ਸੀ ਕੀਤੀ ਅਰਦਾਸ।
ਪ੍ਰਭੂ ਚਰਨਾ ਕਮਲਾ ਪਾਸ।
ਇਨ੍ਹਾਂ ਨੂੰ ਦੇਨਾ ਮੁਕਤੀ ਦਾਨ। ਉਚੀ........

ਜੁਵਾਨ ਚਾਰ ਕੀਤੇ ਅਗਨੀ ਭੇਟ।
ਝੜਾ ਚਿਖਾ ਹੋਇ ਲਮਲੇਟ।
ਪੁਜ ਗਏ ਪਾਸ ਕਿਰਸ਼ਨ ਭਗਵਾਨ। ਉਚੀ........

ਬਲੋਚੀਆਂ ਚਲਾਈਆਂ ਮਸ਼ੀਨ ਗੰਨਾਂ।
ਫੋਰਸ ਫੜਿਆ ਦਰਿਆ ਬੰਨਾਂ।

ਬਾਕੀ ਬਚ ਗਏ ਅਮਨ ਅਮਾਨ। ਉਚੀ........

ਸੁੰਦਰ ਸਿੰਘ ਚੁਕ ਲਿਆਂਦੀ ਗੰਨ।
ਮਾਰ ਗਰਨੇਟ ਮੁਕਾਏ ਤਿੰਨ।
ਬਚ ਗਈ ਫੌਰਸ ਦੀ ਸੀ ਸ਼ਾਨ। ਉਚੀ........

ਸੁੰਦਰ ਸਿੰਘ ਨੂੰ ਮਿਲਿਆ ਬੀਰ ਚਕਰ।
ਫੌਜੀਆਂ ਸਭ ਨੂੰ ਹੋਆ ਫਖਰ।
ਫੌਜ ਦਾ ਹੋਇਆ ਬੜਾ ਸੰਨਮਾਨ। ਉਚੀ........

ਛਬੀਲ ਸਿੰਘ ਚਲਾਈ ਮਾਂਟਰ ਗੰਨਾ।
ਪਿੰਡਾਂ ਵਿਚ ਜਾ ਕੇ ਦੇਂਦੀਆਂ ਸੰਨ੍ਹਾਂ।
ਮਕਾਨ ਉਡਦੇ ਵਿਚ ਅਸਮਾਨ। ਉਚੀ..........

ਫੌਜਾਂ ਚੜ੍ਹੀਆਂ ਹੈਦਰਾਬਾਦ।
ਲੈਕਚਰ ਕੀਤਾ ਜਾ ਅਜ਼ਾਦ।
ਨਵਾਬ ਨਸ ਗਿਆ ਪਾਕਸਤਾਨ। ਉਚੀ........

ਤੁਸਾਂ ਨੇ ਜਿਤਿਆ ਹਾਜੀ ਪੀਰ।
ਰਫਲਾਂ ਗੰਨਾਂ ਅਰਸ਼ ਸ਼ਮਸ਼ੀਰ।
ਭਜਾਇਆ ਦੁਸ਼ਮਨ ਲਾਕੇ ਜਾਨ। ਉਚੀ........

ਝੜਾਇਆ ਝੰਡਾ ਹਿੰਦੁਸਤਾਨ।
ਫੌਜੀ ਹੋ ਗਏ ਬਹੁਤ ਕੁਰਬਾਨ।
ਫਤਿਆ ਕੀਤੀ ਸੀ ਭਗਵਾਨ। ਉਚੀ......

ਪਾਕ ਨੂੰ ਪੈ ਗਿਆ ਭਾਰਾ ਸੋਗ।
ਕੌਣ ਹਟਾਏਗਾ ਏਹ ਰੋਗ।
ਸਕੀਮਾਂ ਲਗੇ ਇਹੁ ਬਨਾਨ। ਉਚੀ......

ਪਕੜੇ ਰੂਸ ਦੇ ਜਾ ਕੇ ਪੈਰ।
ਅਲਾਕਾ ਖੁਸਿਆ ਹੋਇਆ ਕੈਹਰ।
ਪਾਕੀ ਹੋ ਗਏ ਸੀ ਪਰੇਸ਼ਾਨ। ਉਚੀ.......

ਵਾਪਸ ਹੋ ਗਿਆ ਹਾਜੀ ਪੀਰ।
ਸ਼ਾਸਤਰੀ ਦੇ ਦਿਲ ਵਜਿਆ ਤੀਰ।
ਜਿਤਿਆ ਅਲਾਕਾ ਕੀਤਾ ਦਾਨ। ਉਚੀ.........

ਇਸੇ ਲਈ ਸਾਸਤ੍ਰੀ ਤਿਆਗੇ ਪ੍ਰਾਨ।
ਸ਼ਾਹਬਾਸ਼ ਹਿੰਦ ਦੇ ਪ੍ਰਧਾਨ।[32]
ਹੋ ਗਏ ਹਿੰਦ ਤੋਂ ਕੁਰਬਾਨ। ਉਚੀ.......

---

32. ਪ੍ਰਧਾਨ ਮੰਤ੍ਰੀ

ਪਾਕਸਤਾਨੀਆਂ ਖੁਸ਼ੀ ਮਨਾਈ।
ਅਗੇ ਤੋਂ ਬਣਸਾਂ ਭਾਈ ਭਾਈ।
ਰੂਸ ਬੀ ਹੋ ਗਿਆ ਹੈ ਮੇਹਰਬਾਨ। ਉਚੀ.......

ਜੋ ਜੋ ਪਾਕ ਦਾ ਅਲਾਕਾ ਖੋਇਅ॥
ਪਿਛੋਂ ਸਾਰਾ ਵਾਪਸ ਹੋਇਆ।
ਲੌਕੀਂ ਹੋਇ ਸੀ ਪਰੇਸ਼ਾਨ। ਉਚੀ.......

ਸਿਆਲਕੋਟ ਵਿਚ ਫੌਜਾਂ ਧਸੀਆਂ।
ਮਿਲਟਰੀ ਬੀਬੀਆਂ ਘੇਰੇ ਫਸੀਆਂ।
ਛਡੀਆਂ ਧੀਆਂ ਭੈਣਾਂ ਜਾਨਣ। ਉਚੀ.......

ਜੋ ਜੋ ਪਾਕ ਦਾ ਅਲਾਕਾ ਖੋਇਆ
ਪਿਛੋਂ ਸਾਰਾ ਵਾਪਸ ਹੋਇਆ
ਲੌਕੀਂ ਹੋਇ ਸੀ ਪਰੇਸ਼ਾਨ। ਉਚੀ.......

ਜਿਤਿਆ ਤੁਸਾ ਨੇ ਜਾ ਕੇ ਗੋਆ।
ਪ੍ਰਧਾਨ ਮੰਤ੍ਰੀ ਭੀ ਖੁਸ਼ ਹੋਆ।
ਮਿਲਿਆ ਥੈਂਕਸ ਕਰੈ ਜੁਵਾਨ। ਉਚੀ......

ਤੁਸਾਂ ਨੇ ਜਿਤਿਆ ਬੰਗਲਾ[33] ਦੇਸ਼।
ਕੀਤਾ ਫੌਜਾਂ ਨੇ ਪਰਵੇਸ਼।
ਜਰਨਲ ਜੀਤ ਸਿੰਘ ਹੇਠ ਕਮਾਨ। ਉਚੀ।........

ਮਿਟਾਇਆ ਦੁਖੀਆਂ ਦਾ ਕਲੇਸ਼।
ਹਕੂਮਤ ਬਣ ਗਈ ਅਗੋਂ ਹਮੇਸ਼।
ਬਣ ਗਏ ਦੇਸ਼ ਦੇ ਹੁਕਮਰਾਨ। ਉਚੀ.......

ਮਾਣਕਸ਼ਾਹ ਦੀ ਚੰਗੀ ਸਕੀਮ।
ਹਰਾਇਆ ਪਾਕ ਮਨਾ ਕੇ ਈਨ।
ਰਖਿਆ ਜਿਤਨੌਂ ਦਾ ਅਰਮਾਨ। ਉਚੀ.........

ਪ੍ਰਧਾਨ ਮੰਤ੍ਰੀ ਨੂੰ ਆਈ ਤਾਰ।
ਫੌਜੀ ਬਿਅੰਤ ਕੀਤੇ ਗ੍ਰਿਫਤਾਰ।
ਕਰਦੀ ਸ਼ੁਕਰ ਤੇਰਾ ਭਗਵਾਨ। ਉਚੀ........

ਜਰਨਲ ਜਗਜੀਤ ਸਿੰਘ ਅਰੋੜਾ।
ਫਤਹਿ ਪਾਕੇ ਪਾਇਆ ਮੋੜਾ।
ਕੈਦੀ ਲਿਆਂਦੇ ਹਿੰਦੁਸਤਾਨ। ਉਚੀ........

---

*33. ਸ੍ਰ. ਜਗਜੀਤ ਸਿੰਘ ਅਰੋੜਾ*

ਆਏ ਸੀ ਜਰਨਲ ਸਿੰਘ ਆਤਮਾ।
ਦਿਲ ਵਿਚ ਯਾਦ ਰਖਦੇ ਪ੍ਮਾਤਮਾ।
ਲਗ ਗਈ ਜੀਪ ਪਹਾੜ ਟਕਰਾਨ। ਉਚੀ........

ਬੈਕੁੰਠ ਧਾਮ ਨੂੰ ਕੀਆ ਧਿਆਨ।
ਲਗੇ ਦੇਵਤੇ ਫੁਲ ਬਰਸਾਨ।
ਮੂੰਹ ਤੋਂ ਉਚਰਿਆ ਵਾਹਿਗੁਰੂ ਨਾਮ। ਉਚੀ.........

ਹੋਇਆ ਕਸ਼ਮੀਰ ਤੋਂ ਕੁਰਬਾਨ।
ਯਾਦ ਰਖਨਾ ਮੈਹਰਬਾਨ।
ਕਦਰ ਕਰਦੇ ਕਦਰਦਾਨ। ਉਚੀ........

ਬ੍ਰਿਗੇਡੀਅਰ ਪ੍ਰੀਤਮ ਸਿੰਘ ਪਿਆਰਾ।
ਸੀ ਉਹ ਹਿੰਦ ਦਾ ਦੁਲਾਰਾ।
ਈਰਖਾ ਵਾਲਿਆਂ ਦੇ ਡੋਲੇ ਈਮਾਨ। ਉਚੀ.......

ਇਕ ਸੀ ਬੱਬਰ ਬਿਕਰਮ ਵੀਰ।
ਸੁਹਣੀ ਸੂਰਬੀਰ ਤਸਵੀਰ।
ਫੌਜੀਆਂ ਦੀ ਸੀ ਨਿਰੀ ਹੀ ਜਾਨ। ਉਚੀ.........

ਜਹਾਜ਼ ਤੋਂ ਡਿਗਿਆ ਸੂਰਬਾਰ।
ਨਾਲੇ ਕਈ ਸਨ ਸੁਹਣੇ ਬੀਰ।
ਰਖ ਗਏ ਦੇਸ਼ ਦਾ ਈਮਾਨ। ਉਚੀ.......

ਨੇਵੇ ਭੇਜਿਆ ਜਰਨਲ ਕੇਵਲਾ।
ਲਗੇ ਜਲਾਬ ਤੇ ਖੁਸ਼ਕ ਹੌਸਲਾ।
ਲਭਣ ਹਰਬਖ਼ਸ਼ੇ ਨੂੰ ਆਣ। ਉਚੀ......

ਲਦਾਖ ਤੇ ਚੜ੍ਹਕੇ ਆਏ ਚੀਨੇ।
ਕਦ ਛੋਟਾ ਤੇ ਨਕ ਫੀਨੇ।
ਬਿਕਰਮ ਸਿੰਘ ਮਾਰੇ ਭਜੇ ਜਾਨ। ਉਚੀ........

ਕਿੰਨੇ ਗਿਣੀਏ ਤੁਹਾਡੇ ਸੁਆਬ।
ਤੁਸੀਂ ਆਪਣੀ ਮਿਸਾਲ ਹੋ ਆਪ।
ਤੁਸੀਂ ਦੇਸ਼ ਦੀ ਹੋ ਆਨ। ਉਚੀ.......

(ਸ਼ਹੀਦ ਕਸ਼ਮੀਰ ਦੇ 'ਚ)



# ਸੂਬੇਦਾਰ ਹਰਦਿੱਤ ਸਿੰਘ (1903 ਈ.)

## ਬ੍ਰਗੇਡੀਅਰ ਪ੍ਰੀਤਮ ਸਿੰਘ

*

ਸਿਫ਼ਤ ਹੁੰਦੀ ਨਹੀਂ ਇਸ ਹਸਤੀ ਦੀ।
ਜਿਸ ਆਨ ਕੇ ਸਾਡਾ ਸੁਧਾਰ ਕੀਤਾ।।

ਉਜੜੇ ਜਾਣਕੇ ਹੈ ਦੁਰਕਾਰਿਆ ਨਹੀਂ।
ਮਾਈ ਬਾਪ ਤੋਂ ਵੱਧ ਪਿਆਰ ਕੀਤਾ॥

ਭੁੱਲ ਜਾਣਗੇ ਘਰ ਤੇ ਬਾਹਰ ਸਾਨੂੰ।
ਭੁੱਲਨਾ ਨਹੀਂ ਜੋ ਤੁਸਾਂ ਉਪਕਾਰ ਕੀਤਾ।।

ਸੂਰਬੀਰ ਤੇ ਸੰਤ ਸਿਪਾਹੀ ਪ੍ਰੀਤਮ।
ਹਿੰਦੂ ਮੁਸਲਮ ਨੇ ਤੇਰਾ ਸਤਿਕਾਰ ਕੀਤਾ॥

ਭੁੱਖੇ ਨੰਗੇ ਮਸੀਬਤ ਦੇ ਮਾਰਿਆਂ ਨਾਲ।
ਬੈਠ ਕੋਲ ਕੋਈ ਪੱਲਾ ਛੁਹਾਉਂਦਾ ਨਾ॥

ਹਿੰਦੂ ਸਿੱਖਾਂ ਦਾ ਨਾਮ ਹੀ ਮਿੱਟ ਜਾਂਦਾ।
ਵਿਚ ਪੁਣਛ ਦੇ ਪ੍ਰੀਤਮ ਜੇ ਆਉਂਦਾ ਨਾ॥

ਲੱਖਾਂ ਹੋਏ ਸੇਵਕ ਸੇਵਾ ਕਰਨ ਵਾਲੇ।
ਤੇਰੇ ਜਹੀ ਪ੍ਰੀਤਮ ਸੇਵਾ ਕਰੇ ਕਿਹੜਾ।

ਬਹੁਤੇ ਲੜੇ ਤੇ ਲੜਣਗੇ ਬਹੁਤ ਅੱਗੇ।
ਤੇਰੀ ਜਹੀ ਲੜਾਈ ਆ ਲੜੇ ਕਿਹੜਾ॥

ਪਿਛੋਂ ਹੁਕਮ ਚਲਾਉਂਦੇ ਬਹੁਤ ਹਾਕਮ।
ਅਗੋਂ ਹੋ ਕੇ ਸੂਰਮਾ ਲੜੇ ਕਿਹੜਾ॥

ਇਕ ਬੇੜੀ ਨੂੰ ਪਾਰ ਮਲਾਹ ਕਰਦਾ।
ਦੋਹਾਂ ਬੇੜੀਆਂ ਨੂੰ ਪਾਰ ਕਰੇ ਕਿਹੜਾ॥

ਤਿੰਨ ਮੀਲ ਮਰੱਬੇ ਦੇ ਵਿਚ ਘੇਰੇ।
ਇੰਨੀ ਪਬਲਿਕ ਨੂੰ ਕੋਈ ਬਚਾਉਂਦਾ ਨਾ॥

ਸੱਚੀ ਗੱਲ ਹੈ ਧਰਮ ਨੇ ਉੱਡਣਾ ਸੀ।
ਵਿਚ ਪੁਣਛ ਦੇ ਪ੍ਰੀਤਮ ਜੇ ਆਉਂਦਾ ਨਾ॥

ਆਉਣ ਸਾਰ ਤੂੰ ਪਾ ਲਿਆ ਰੱਬ ਪ੍ਰੀਤਮ।
ਦੁਸ਼ਮਣ ਨੱਸਿਆ ਸੀ ਤੈਨੂੰ ਪੀਰ ਮੰਨ ਕੇ॥

ਹਮਲੇ ਕਰ ਕੇ ਆਏ ਬਰਗੇਡ ਬਹੁਤੇ।
ਮਾਰ ਖਾ ਕੇ ਨੱਸੇ ਦਿਲਗੀਰ ਬਣਕੇ॥

ਲਹੋਲ ਵਿੱਲਹ ਤੇ ਤੋਬਾ ਹੀ ਬੋਲਦੇ ਰਹੇ।
ਪ੍ਰੀਤਮ ਆ ਗਿਆ ਕੋਈ ਸ਼ਮਸ਼ੀਰ ਬਣ ਕੇ॥

ਤਦ ਹੀ ਪੁਣਛੀ ਪ੍ਰੀਤਮ ਨੂੰ ਪੂਜਦੇ ਹਨ।
ਚਾਲੀ ਹਜ਼ਾਰ ਬਚਾਏ ਸੂਰਬੀਰ ਬਣ ਕੇ॥

ਭੁੱਲ ਜਾਣਗੇ ਦੁੱਖ ਕਲੇਸ਼ ਸਾਰੇ।
ਨਾਮ ਪ੍ਰੀਤਮ ਦਾ ਦਿਲੋਂ ਭੁਲਾਵਨਾਂ ਨਾਂ॥

ਅੱਲਾ ਅਕਬਰ ਦਾ ਨਾਹਰਾ ਲਗ ਜਾਂਦਾ।
ਵਿਚ ਪੁਣਛ ਦੇ ਪ੍ਰੀਤਮ ਜੇ ਆਉਂਦਾ ਨਾਂ।।

## ਕਵਿਤਾ

*

ਪਾਕਿਸਤਾਨੀ ਤੇ ਭਾਰਤੀ ਵੰਡ ਪਾ ਕੇ,
ਸਾਡਾ ਦੇਸ਼ ਫਰੰਗੀਆਂ ਛੋੜਿਆ ਏ।

ਭਾਈ ਭਾਈ ਤੋਂ ਕਤਲ ਕਰਵਾ ਦਿੱਤਾ,
ਐਸਾ ਦੋਹਾਂ ਦਾ ਵੈਰ ਚਮੋੜਿਆ ਏ।

ਜਿਹੜੇ ਸੱਦੀਆਂ ਤੋਂ ਕੱਠੇ ਵਸਦੇ ਸਨ,
ਵੀਰ ਵੀਰ ਨੂੰ ਜਿਸ ਵਛੋੜਿਆ ਏ।

(1947 ਦਾ ਘਲੂਘਾਰਾ 'ਚ)



## ਗਿ. ਬਚਨ ਸਿੰਘ (1904 ਈ.)

## ਸਾਕਾ ਘਰੋਂ ਗਇਆਂਲਾਂ ਦਾ

*

ਵਿੱਚ ਕੱਤਕ ਦੇ ਆਉਂਦੇ ਯਾਦ ਮੈਨੂੰ,
1947 ਵਿਚਲਾ ਸਾਲ ਜਿਹੜੇ।

ਧਰਤੀ ਸਾਰੇ ਕਸ਼ਮੀਰ ਦੀ ਲਾਲ ਹੈਸੀ,
ਜ਼ੁਲਮ ਪਾਕਿ ਤੇ ਹੋਏ ਕਮਾਲ ਜਿਹੜੇ ।

ਘਰੋਂ ਨਿਕਲ ਕੇ ਹੋ ਬੇਘਰ ਗਏ ਸਨ,
ਬੁੱਢੇ ਮਰਦ ਔਰਤਾਂ ਬੱਚੇ ਬਾਲ ਜਿਹੜੇ।

ਬਰੱਸੀ ਵਰਖਾ ਦੇ ਵਾਂਗਰਾਂ ਆਨ ਗੋਲੀ,
ਇਹ ਸਨ ਸਰੀਮੰਗ ਦੇ ਹਾਲ ਜਿਹੜੇ।

ਵਾਂਗ ਫੁੱਲਾਂ ਦੇ ਗੋਲੀਆਂ ਖਾਈ ਜਾਂਦੇ,
ਘਰੂ ਵਰ ਕੇ ਆਏ ਸੀ ਕਾਲ ਜਿਹੜੇ।

ਬੈਰਲ ਫੱਟ ਗਏ ਗੋਲਿਆਂ ਦੇ,
ਤਿਆਰ ਕਾਬਲ ਤੋਂ ਹੋਏ ਕਮਾਲ ਜਿਹੜੇ।

ਆਖਰ ਖਾਲਸੇ ਸੋਚਿਆ ਬਣੀ ਔਖੀ,
ਗੁਮ ਗਏ ਫੌਜੀ ਹੈਸਨ ਨਾਲ ਜਿਹੜੇ।

ਉਨ੍ਹਾਂ ਰੱਖ ਲਏ ਤਲੀ ਤੇ ਸੀਸ ਅਪਨੇ,
ਦੱਸਮ ਪਿਤਾ ਦੇ ਲਾਡਲੇ ਲਾਲ ਜਿਹੜੇ।

ਘੇਰਾ ਤੋੜਿਆ ਉਨ੍ਹਾਂ ਨੇ ਵੱੜ ਅੱਗੇ,
ਜੰਮੇ ਪਲੇ ਮੁਸ਼ੱਕਤਾਂ ਨਾਲ ਜਿਹੜੇ।

'ਬਚਨ' ਉਨ੍ਹਾਂ ਰੂਹਾਂ ਨੂੰ ਪ੍ਣਾਮ ਕਰਦਾ,
ਹੋੜੇ ਸ਼ਹੀਦ ਸਰੀਮੰਗ ਦੇ ਲਾਲ ਜਿਹੜੇ।

# ਕਸ਼ਮੀਰ ਦੀ ਹਾਲਤ

ਇਸੇ ਨਾਂ ਨੇ ਨਾਂ ਹੀ ਨਾਂ ਕੀਤੀ,
ਤੇ ਇਸੇ ਨਾਂ ਤੇ ਪੁੱਠੀ ਤਕਦੀਰ ਬਣ ਗਈ।

ਨੱਕਸ਼ੇ ਹੋਰ ਦੇ ਬੱਦਲ ਕੇ ਹੋਰ ਹੋ ਗਏ,
ਨਾਲ ਲਹੂ ਦੋ ਪਾਸੀ ਤਸਵੀਰ ਬਨ ਗਈ।

ਲੁਟੇ ਗਏ ਦੋ ਪਾਸੇ ਬੇਦੋਸ਼ ਐਂਵੇ,
ਵਿਚ ਕੰਧ ਕਾਨੂੰਨੀ ਲਕੀਰ ਬਣ ਗਈ।

ਪਾਕਿਸਤਾਨੀਆਂ ਦੇ ਖ਼ੂਨੀ ਜ਼ੁਲਮ ਕਰਕੇ,
ਦੁਖਿਆਰੀ ਵਿਚਾਰੀ ਕਸ਼ਮੀਰ ਬਣ ਗਈ।

ਜ਼ੁਲੱਮ ਹੋਏ ਜੋ ਉਨ੍ਹਾਂ ਨੂੰ ਯਾਦ ਕਰਕੇ,
ਛਿੜਦੀ ਕੰਬਨੀ ਮੇਰੇ ਸਰੀਰ ਅੰਦਰ।

ਯਾਦ ਉਨ੍ਹਾਂ ਦੀ ਹਰ ਵਕਤ ਆਉਂਦੀ ਹੈ,
ਜਿਹੜੇ ਹੋਏ ਸ਼ਹੀਦ ਕਸ਼ਮੀਰ ਅੰਦਰ।

ਬਣ ਗਏ ਸੀ ਧਰੱਤ ਅਸਮਾਨ ਖ਼ੂਨੀ,
ਇਨਸਾਨ ਲਈ ਬਨੇ ਇਨਸਾਨ ਖ਼ੂਨੀ।

ਸੱਚੀ ਗੱਲ ਮੈਂ ਸਾਹਮਣੇ ਦੱਸਦਾ ਹਾਂ,
ਬਨ ਗਏ ਸੀ, ਖ਼ੁਦਾ ਭਗਵਾਨ ਖ਼ੂਨੀ।

ਹਿੰਦੂ ਸਿੱਖਾਂ ਉੱਤੇ ਹੋਣੀ ਕੜਕਦੀ ਸੀ,
ਤੋਪਾਂ ਮਾਟਰਾਂ ਗੰਨਾ ਕਸ਼ਮੀਰ ਅੰਦਰ।

ਮੇਰੀ ਆਤਮਾਂ ਉਨ੍ਹਾਂ ਲਈ ਝੁਕਦੀ ਹੈ,
ਜਿਹੜੇ ਹੋਏ ਸ਼ਹੀਦ ਕਸ਼ਮੀਰ ਅੰਦਰ।

ਪੁਣਛ ਪਿੱਛੇ ਪਲੰਦਰੀ ਗਈ ਮਾਰੀ,
ਉਜੜਿਆ ਬਾਗ ਤੇ ਵਸਦੇ ਤਬਾਹ ਹੋ ਗਏ।

ਸਾੜੇ ਗਏ ਸਨ ਕੋਠਿਆਂ ਵਿਚ ਡੱਕ ਕੇ,
ਝੁਗੇ ਜਾਨ ਔਰ ਮਾਲ ਸੁਆਹ ਹੋ ਗਏ।

ਰਸਤੇ ਕਾਫ਼ਲਿਆਂ ਦੇ ਲਹੂ ਨਾਲ ਭਿੱਜੇ,
ਪਿੰਜਰ ਰੁਲ ਰਹੇ ਨੇ ਤੋਲੀ ਪੀਰ ਅੰਦਰ।
'ਬਚਨ' ਉਨ੍ਹਾਂ ਲਈ ਹੀ ਕੁੱਝ ਲਿਖ ਰਿਹਾ ਹੈ,
ਜਿਹੜੇ ਹੋਏ ਸ਼ਹੀਦ ਕਸ਼ਮੀਰ ਅੰਦਰ।

ਮੀਰ ਪੁਰ ਦੇ ਸਾਕੇ ਨੂੰ ਯਾਦ ਕਰਕੇ,
ਹੰਝੂ ਦਰਦ ਦੇ ਅੱਖੀਓਂ ਡੁੱਲ੍ਹ ਰਹੇ ਨੇ।

ਅਜੇ ਤੀਕ ਰਾਜੌਰੀ ਦੀ ਧਰਤ ਉੱਤੇ,
ਪਿੰਜਰ ਪਏ ਸ਼ਹੀਦਾਂ ਦੇ ਰੁਲ ਰਹੇ ਨੇ।

ਬੱਚੀ ਜਾਨ ਜੋ ਧਰਤ ਕਸ਼ਮੀਰ ਦੀ ਸੀ,
ਹਿੰਦ ਸਰਕਾਰ ਦੀਆਂ ਮੇਹਰਬਾਨੀਆਂ ਨੇ।

ਹਿੰਦ ਸੈਨਾਂ ਦੇ ਸਿਰ ਉੱਤੇ ਹੈ ਸਿਹਰਾ,
ਭੇਟ ਕੀਤੀਆਂ ਜਿਨ੍ਹਾਂ ਜੁਆਨੀਆਂ ਨੇ।

ਜੇ.ਐਂਡ.ਕੇ. ਮਲੇਸ਼ੀਆ ਪੈਰੋਂ ਨੰਗੇ,
ਅੱਗੇ ਮੌਤ ਦੇ ਛਾਤੀਆਂ ਤਾਨੀਆਂ ਨੇ।

ਭੁੱਖੇ ਪੇਟ ਤੇ ਬਿਨਾਂ ਹੀ ਕੱਪੜੇ ਦੇ,
ਵਿਚ ਮੋਰਚੇ ਦੇ ਮੌਜਾਂ ਮਾਨੀਆਂ ਨੇ।

ਇਕ ਇਕ ਇੰਚ ਕਸ਼ਮੀਰ ਦਾ ਹੈ ਜਿਹੜਾ,
ਲਿਖਿਆ ਗਿਆ ਹੈ ਨਕਸ਼ੇ ਤਕਦੀਰ ਅੰਦਰ।

ਦੁਨੀਆਂ ਤੱਕ ਹੀ ਉਨ੍ਹਾਂ ਦੀ ਯਾਦ ਰਹੇਗੀ,
ਜਿਹੜੇ ਹੋਏ ਸ਼ਹੀਦ ਕਸ਼ਮੀਰ ਅੰਦਰ।

(1947 ਦਾ ਘਲੂਘਾਰਾ 'ਚ)



## ਗੁਰਬਖਸ਼ ਸਿੰਘ ਅਲਮਸਤ (1908 ਈ.)

### ਤਮੀਲ ਬਾਗ਼ ਦਾ ਹਾਲ

*

....ਉਤੇ ਕੋਟ ਦੇ ਮੋਰਚਾ ਸੀ ਭਾਰੀ,
ਰਘਬੀਰ ਸਿੰਘ ਇਸ ਦਾ ਜਥੇਦਾਰ ਹੈ ਸੀ।
ਦਲੇਰੀ ਬੰਨ੍ਹ ਉਹ ਮੋਰਚਾ ਲਾ ਬੈਠੇ,
ਨ ਹੀ ਉਨ੍ਹਾਂ ਦੇ ਕੋਲ ਹਥਿਆਰ ਹੈ ਸੀ।
ਹੇਠਾਂ ਪਿੰਡ ਦੇ ਮੋਰਚਾ ਦੂਸਰਾ ਸੀ,
ਦੀਨਾ ਨਾਥ ਇਹਦਾ ਜਥੇਦਾਰ ਹੈ ਸੀ।
ਇਹਨਾਂ ਦੋਹਾਂ ਬਹਾਦਰੀ ਖੂਬ ਕੀਤੀ,
ਨਹੀਂ ਤਾਂ ਪਿੰਡ ਸਾਰਾ ਖਵਾਰ ਹੈ ਸੀ।
ਰਘਬੀਰ ਸਿੰਘ ਕੋਟਹਿੜੇ ਦਾ ਲੈ ਜੱਥਾ,
ਹੁਲੜ ਪਿੰਡ ਤੇ ਬੋਲ ਜੈਕਾਰ ਆਇਆ।
ਦੋ ਸੋ ਸਿੰਘ ਸਨ ਜਥੇ ਦੇ ਵਿਚ ਸ਼ਾਮਲ,
ਘਰ ਜ਼ਾਲਮਾਂ ਦੇ ਸਭ ਸਾੜ ਆਇਆ।
ਕੋਈ ਆਏ ਮੁਕਾਬਲੇ ਦੇ ਵਿਚ ਵੈਰੀ,
ਸਭ ਜ਼ਾਲਮਾਂ ਤਾਈਂ ਉਹ ਮਾਰ ਆਇਆ।
ਇਥੇ ਵੈਰੀਆਂ ਦਾ ਬਹੁਤ ਜ਼ੋਰ ਹੈ ਸੀ,
ਫਤਹਿ ਪਾ ਉਹ ਵੀਰ ਬਲਕਾਰ ਆਇਆ।
.... .... .... .... ....
.... .... .... .... ....

(ਹੱਥ ਲਿੱਖਤ 'ਚ)



## ਗਿ: ਦਲੀਪ ਸਿੰਘ ਸੂਦਨ (1910 ਈ.)

### ੧੯੪੭ ਦਾ ਘਲੂਘਾਰਾ

*

ਸਮਾਂ ਸੁਖੱਲਾ ਲੰਘਦਾ ਸੀਗਾ, ਸੋਹਣਾ ਵਿਚ ਜਹਾਨੀ।
ਭੈੜੀ ਫੁਟ ਜਨੂੰਨ ਨੇ ਮਾਰੇ, ਵੈਹਮੀਂ ਹਿੰਦੁਸਤਾਨੀ।
ਉਠੀ ਅੱਗ ਨਵਾਖਲੀ 'ਚੋਂ, ਹੋਈ ਬਿਹਾਰ ਵੈਰਾਨੀ।
ਫੁਟੀ ਜਾ ਸੁਹਦ ਦੇ ਅੰਦਰ, ਬਣ ਸ਼ੈਤਾਨ ਦੀ ਨਾਨੀ।

### ਜ਼ਿਲੇ ਹਜ਼ਾਰੇ ਦੇ ਸਿੰਘਾਂ ਨੂੰ ਸ਼ਰਧਾਂਜਲੀ

*

ਜ਼ਿਲਾ ਹਜ਼ਾਰਾਂ ਤਅੱਸਬੀ ਭਾਰਾ, ਬਲਦੀ ਉਪਰ ਤੇਲ ਚੁਆਇਆ।
ਵਾਂਗ ਬਰੂਦ ਦੇ ਭੜਕ ਲੀਗੀਆਂ, ਉਠ ਮੁਲਾਣਿਆਂ ਸ਼ੋਰ ਮਚਾਇਆ।

ਸਿੰਘ ਪਿੰਡਾਂ ਤੇ ਕਟਕ ਚਾੜ ਕੇ, ਡਾਢਾ ਜ਼ੁਲਮ ਕਮਾਇਆ।
ਮੁਲਾਛ ਮੁਹਾੜੀ ਨਗਰੀ ਸਾੜੀ, ਲੋਰਾ ਸ਼ੀਰ ਤੇ ਧਣਕ ਨੂੰ ਢਾਇਆ।

ਸਿੰਘ ਸੀ ਥੋੜੇ ਬਿਖਰੇ ਹੋਏ, (ਪਰ) ਮਰਦਾਂ ਵਾਂਗੂੰ ਸਿਦਕ ਨਿਭਾਇਆ।
ਧਰਮ ਪਾਲ ਸ਼ਹੀਦੀਆਂ ਪਾਈਆਂ, 'ਸੂਦਨ' ਸਫ਼ਲਾ ਨਾਮ ਕਰਾਇਆ।

## ਪੋਠੋਹਾਰ ਦੇ ਸੂਰਬੀਰ ਸ਼ਹੀਦਾਂ ਨੂੰ ਸ਼ਰਧਾਂਜਲੀ

*

ਮਾਰਚ ਸੰਨ ਸੰਤਾਲੀ ਅੰਦਰ, ਵਰਤੇ ਖੂਨੀ ਘਲੂ ਘਾਰੇ।
ਪੋਠੋਹਾਰ ਦੇ ਸ਼ਹਿਰਾਂ ਪਿੰਡਾਂ, ਹੋਏ ਭਿਆਨਕ ਜ਼ੁਲਮੀ ਕਾਰੇ।
ਜੇਹਲਮ ਰਾਵਲ ਪਿੰਡੀ ਧੰਨ ਸੁਆਂ ਤੇ, ਭਾਣੇ ਵਰਤੇ ਭਾਰੇ।
ਸਿੰਘਾਂ ਸਿੰਘਣੀਆਂ ਨੰਨ੍ਹੇ ਬਚਿਆਂ, ਡਾਢੇ ਕਸ਼ਟ ਸਹਾਰੇ।
ਪਰ ਸਿਖੀ ਸਿਦਕ ਨਿਭਾ ਕੇ ਸੂਰੇ, ਹੋਏ ਸ਼ਹੀਦ ਦੁਲਾਰੇ।
ਗੁਜਰ ਖਾਨ ਤਸੀਲ ਦੇ ਅੰਦਰ, ਕੀ ਕੀ ਦਸਾਂ ? ਕੀ ਕੀ ਹੋਇਆ।
ਦੇਵਲ ਬੇਵਲ ਥੋਹੇ ਚੋਹੇ ਵਿਚ ਗਿਆ ਸਿੰਘਾਂ ਨੂੰ ਕੋਹਿਆ।
ਬਿਸ਼ਨ ਦੌਰ ਵਿਚ ਦੌਰ ਜ਼ੁਲਮ ਦਾ, ਸਾਗਰੀ ਦਬਰੇਨ ਲਹੂ ਹੈ ਚੋਇਆ।
ਤਖਤ ਪੜੀ ਤੇ ਨਾਰਾ ਕਹੂਟਾ, ਲੜ ਲੜ ਸਿੰਘਾਂ ਧੋਣਾ ਧੋਇਆ।
ਛਾਲਾਂ ਮਾਰ ਖੂਹਾਂ ਵਿਚ ਭੈਣਾਂ, ਰਖਿਆ ਆਪਣਾ ਧਰਮ ਨਰੋਇਆ।
ਨੰਨ੍ਹੇ ਨੰਨ੍ਹੇ ਸਿਖ ਬਚਿਆਂ ਨੂੰ, ਨਾਲ ਨੇਜਿਆਂ ਗਿਆ ਪਰੋਇਆ।
ਧੰਨ ਧੰਨ ਸਿਖੀ ਪੋਠੋਹਾਰ ਦੀ, ਵਿਚ ਸ਼ਹੀਦਾਂ ਨਾਮ ਲਿਖੋਇਆ।
ਜ਼ੁਲਮ ਦੇਖ ਸੀ ਧਰਤੀ ਕੰਬੀ, ਦੇਖ ਉਤੋਂ ਅਸਮਾਨ ਵੀ ਰੋਇਆ।

## ਛੇਵੇਂ ਪਾਤਸ਼ਾਹ ਜੀ ਦੇ ਚਰਨਾਂ ਵਿਚ ਬੇਨਤੀ

*

ਹੇ ਸ਼ਹਿਨਸ਼ਾਹ ਗੁਰ ਮੀਰੀ ਪੀਰੀ, ਰੱਖ ਸ਼ਰਧਾ ਸੀਸ ਝੁਕਾਵਾਂ ਮੈਂ।
ਲੋਕਾਂ ਦੇ ਨਾਲੋਂ ਵਖਰੀ ਹੀ, ਦਰਦਾਂ ਦੀ ਭੇਟ ਚੜ੍ਹਾਵਾਂ ਮੈਂ।
ਤੇਰੀ ਭਾਗ ਭਰੀ ਦੀ ਧਰਤੀ ਦਾ, ਅੱਜ ਨਕਸ਼ਾ ਨਵਾਂ ਬਣਾਵਾਂ ਮੈਂ।
ਜਗ ਖੁਸ਼ੀ ਦੇ ਨਗ਼ਮੇ ਕਹਿੰਦਾ ਹੈ, ਪਰ ਖੂਨ ਦੇ ਸੋਹਿਲੇ ਗਾਵਾਂ ਮੈਂ।

## ਸ੍ਰੀ ਦਸਮੇਸ਼ ਜੀ ਦੇ ਸਿੰਘਾਂ ਨੂੰ ਹਲੂਣਾ

*

ਆ ਸਿੰਘਾ ਦਸ਼ਮੇਸ਼ ਦਿਆ, ਤੈਨੂੰ ਕੂਕ ਸੁਣਾਵਾਂ।
ਤੂੰ ਸੂਤਾ ਏਂ ਲੰਮੀਆਂ ਤਾਣ ਕੇ, ਤੈਨੂੰ ਝੂਣ ਜਗਾਵਾਂ।
ਤੇਰੇ ਠੰਡੇ ਹੋਇ ਹੋਇ ਖੂਨ ਨੂੰ, ਫੜ ਜੋਸ਼ ਚੜ੍ਹਾਵਾਂ।
ਮੈਂ ਪਥਰ ਦਿਲ ਦੀ ਢਾਲ ਕੇ, ਵਾਂਗ ਮੋਮ ਕਰਾਵਾਂ।
ਮੈਂ ਲਿਖ ਕੇ ਖੂਨੀ ਵਾਰਤਾ, ਇਕ ਵਾਰ ਬਣਾਵਾਂ।
ਲੋਗ ਕਹਿੰਦੇ ਨੇ ਜਗ ਬੀਤੀਆਂ, ਮੈਂ ਹਡਬੀਤੀ ਗਾਵਾਂ।

## ਕਸ਼ਮੀਰ ਤੇ ਹਮਲੇ ਦੀ ਸਾਜ਼ਸ਼

*

ਜਾਂ ਪਾਕਿਸਤਾਨ ਨੂੰ ਮਿਲ ਗਏ, ਹੱਕ ਪਾਕਿਸਤਾਨੀ।
ਤਦੋਂ ਹਿੰਦੂ ਸਿੰਘਾਂ ਦਾ ਡੁਲ੍ਹਿਆ, ਲਹੂ ਵਾਂਗਰ ਪਾਨੀ।
ਫਿਰ ਘੜੀ ਉਹਨਾਂ ਕਸ਼ਮੀਰ ਲਈ, ਸਾਜ਼ਸ਼ ਸ਼ੈਤਾਨੀ।
ਉਹਨਾਂ ਮੋਢੇ ਰਫ਼ਲਾਂ ਚੁਕੀਆਂ, ਹਥ ਛੁਰੇ ਪਠਾਨੀ।
ਨਾਲ ਰਲੀ ਕਸ਼ਮੀਰ ਦੀ, ਫੌਜ ਮੁਸਲਮਾਨੀ।
ਅਗੇ ਲਿਖੀ ਨ ਜਾਵੇ, ਕਲਮ ਤੋਂ, ਉਹ ਦਰਦ ਕਹਾਨੀ।

# ਜ਼ਿਲਾ ਮੁਜ਼ਫਰਾਬਾਦ ਦੀ ਮਹਾਨਤਾ

*

ਵਾਹ! ਸ਼ੈਹਰ ਮੁਜ਼ਫਰਾ ਬਾਦ ਵੇ, ਤੇਰੇ ਅਜਬ ਨਜ਼ਾਰੇ।
ਤੈਨੂੰ ਦੋ ਦਰਿਆਵਾਂ ਲਪੇਟਿਆ, ਆਪਣੇ ਵਿਚਕਾਰੇ।
ਤੈਨੂੰ ਛੇਵੇਂ ਪਾਤਸ਼ਾਹ ਤਾਰਿਆ, ਕਰ ਚੌਜ ਨਿਆਰੇ।
ਉਹ ਬੈਠੇ ਸੀ ਆਸਨ ਲਾ ਕੇ, ਤੇਰੇ ਨਦੀ ਕਿਨਾਰੇ।
ਉਹਨਾਂ ਅੰਮ੍ਰਿਤ ਚਸ਼ਮਾ ਕਢਿਆ, ਜੋ ਤਨ ਮਨ ਠਾਰੇ।
ਤੇਰੇ ਸੁੰਦਰ ਉਸ ਗੁਰਧਾਮ ਤੋਂ, ਸਿਖ ਜਾਂਣ ਬਲਹਾਰੇ।
ਮੁਜ਼ਫਰਾ ਬਾਦ ਦੇ ਜ਼ਿਲੇ ਵਿਚ, ਸਿੰਘ ਵਸਦੇ ਅਪਾਰੇ।
ਉਹ ਬਲੀ ਬਹਾਦਰ ਸੂਰਮੇ, ਰਣ ਜੋਧੇ ਭਾਰੇ।
ਸਨ ਜਥੇਬੰਦੀ ਦੀ ਲੜੀ ਵਿਚ, ਰਹਿਤ ਬਹਿਤ ਕਰਾਰੇ।
ਸੀ ਜਥੇਦਾਰ ਕਪੂਰ ਸਿੰਘ, ਜੋ ਹਰ ਮਨ ਪਿਆਰੇ।
ਪੂਜਨ ਗੁਣੀ ਗਿਆਨੀ ਸੰਤ ਜਨ, ਗੁਰਮੁਖ ਦੁਲਾਰੇ।
ਅਜ 'ਸੂਦਨ' ਨਜ਼ਰ ਨ ਆਂਵਦੇ, ਉਹ ਪੰਥਕ ਤਾਰੇ।

# ਮੁਜ਼ਫਰ ਅਬਾਦ ਸ਼ਹਿਰ ਦੀ ਤਬਾਹੀ

*

ਛੇ ਕਤਕ ਦਾ ਸੂਰਜ ਖ਼ੂਨੀ, ਚੜ੍ਹਿਆ ਅਸਮਾਨੀ।
ਪਹੁ ਫੁਟਦੀ ਦੁਸ਼ਮਣ ਟੁਟਿਆ, ਕਰ ਕੇ ਬੇਈ ਮਾਨੀ।
ਉਹਦੇ ਥਾਂਉਂ ਥਾਂਈਂ ਛਾ ਗਏ, ਦਸਤੇ ਤੂਫ਼ਾਨੀ।
ਇਉਂ ਤੜ ਤੜ ਵਸੀਆਂ ਗੋਲੀਆਂ, ਜਿਉਂ ਵਰ੍ਹਦਾ ਪਾਨੀ।
ਬੇ ਖ਼ਬਰੇ ਆ ਗਏ ਸ਼ਹਿਰ ਤੇ, ਹੋਈ ਹੈਰਾਨੀ।
ਉਤੋਂ ਬਾਰਸ਼ ਪੈਂਦੀ ਕਹਿਰ ਦੀ, ਸਭ ਵਿਛੜੇ ਜਾਨੀ।
ਹਿੰਦੂ ਸਿਖਾਂ ਦੀ ਪਲੋ ਪਲ, ਹੋਈ ਕੁਰਬਾਨੀ।
ਉਹ ਜ਼ੁਲਮ ਨ ਜਾਏ ਲਿਖਿਆ, ਮੇਰੀ ਕੰਬਦੀ ਕਾਨੀ।

*

ਲੁਟ ਹੋਈ ਅੱਗਾਂ ਲਗੀਆਂ, ਮੱਚੀਆਂ ਆਹਾਂ ਕਾਰਾਂ।
ਪਈਆਂ ਚੱਪੇ ਚੱਪੇ ਰੁਲਦੀਆਂ, ਲੋਥਾਂ ਬਾਜ਼ਾਰਾਂ।
ਉਥੇ! ਘਰ ਘਰ ਅਗੇ ਵਗੀਆਂ, ਲਹੂ ਦੀਆਂ ਧਾਰਾਂ।
ਕਈ ਬੀਰ ਬਹਾਦਰ ਦੇਵੀਆਂ, ਸੁੰਦਰ ਮੁਟਿਆਰਾਂ।
ਉਹਨਾਂ ਕੁਦ ਕੁਦ ਛਾਲਾਂ ਮਾਰੀਆਂ, ਨਦੀਆਂ ਵਿਚਕਾਰਾਂ।
ਉਹ ਪਾ ਗਲਵਕੜੀ ਮੌਤ ਨੂੰ, ਡੁਬੀਆਂ ਮੰਝ-ਧਾਰਾਂ।
ਕਈ ਜ਼ਾਲਮ ਪਿੰਜਰੇ ਘੱਤੀਆਂ, ਕੂੰਜਾਂ ਦੀਆਂ ਡਾਰਾਂ।
ਫੜ ਲੈ ਗਏ ਜ਼ਾਲਮ ਰੋਂਦੀਆਂ, ਮਾਸੂਮ ਗੁਟਾਰਾਂ।

**ਗੁਰਦੁਆਰਾ ਸ੍ਰੀ ਛੇਵੀਂ ਪਾਤਸ਼ਾਹੀ, ਨਲੂਛੀ ਤੇ ਵੈਰੀ ਦਲ ਦਾ ਹਮਲਾ ੬ ਕਤਕ ੨੦੦੪ ਬਿ: ਮੁਤਾਬਕ ੨੨ ਅਕਤੂਬਰ ਬੁਧਵਾਰ ਸਵੇਰੇ ੪ ਵਜੇ ਹੋਇਆ, ਉਸ ਸਮੇਂ ਦਾ ਭਿਆਨਕ ਦ੍ਰਿਸ਼ ਤੇ ਸਿੰਘਾਂ ਦੀਆਂ ਮਹਾਨ ਕੁਰਬਾਨੀਆਂ ਨੂੰ ਸ਼ਰਧਾਂਜਲੀ।**

ਗੁਰਧਾਮ ਨਲੂਛੀ ਨਗਰ ਨੂੰ, ਪਾਏ ਵੈਰੀਆਂ ਘੇਰੇ।
ਉਹਨਾਂ ਕੱਚੇ ਪੁਲ ਨੂੰ ਮਲ ਕੇ, ਦਸਤੇ ਬਖੇਰੇ।
ਉਹਨਾਂ ਥਾਂ-ਥਾਂ ਮਲੇ ਮੋਰਚੇ, ਨਾਲ ਰਲੇ ਲੁਟੇਰੇ।
ਉਹਨਾਂ ਠਾਂਹ-ਠਾਂਹ ਮਾਰੀਆਂ ਗੋਲੀਆਂ, ਘੁਸਮੁਸੇ ਹਨੇਰੇ।

ਅਚਾਨਕ ਹਮਲਾ ਹੋਣ ਤੇ ਸਿੰਘਾਂ ਰਖ ਜ਼ੇਰੇ।
ਆ ਨਿਤਰੇ ਵਿਚ ਮੁਕਾਬਲੇ, ਬੀਰ ਰਸੀ ਵਡੇਰੇ।
ਉਜਾਗਰ ਸਿੰਘ ਸਰਦਾਰ ਨੇ, ਕਿਹਾ ਲਲਕਾਰੀ।
ਸਿੰਘੋ ਹਥੋ-ਹੱਥੀ ਲੜਨ ਦੀ, ਕਰ ਲਵੋ ਤਿਆਰੀ।
ਆ ਨਿਤਰੋ ਮੌਤ ਵਿਆਉਣ ਨੂੰ, ਯੋਧੇ ਬਲਕਾਰੀ।
ਬੰਨ੍ਹ ਗਾਨੇ ਹਥ ਸ਼ਹੀਦੀਆਂ, ਅੱਜ ਆਖਿਰ ਵਾਰੀ।
ਜਿੰਦ ਦੇਸ਼ ਧਰਮ ਤੋਂ ਵਾਰੀਏ, ਬਣਕੇ ਉਪਕਾਰੀ।
ਜਗ ਫੇਰ ਨਹੀਂ ਮੁੜ ਕੇ ਆਉਣਾ, ਜਸ ਖਟੀਏ ਭਾਰੀ।
ਇਹ ਸੁਣਦਿਆਂ ਸਿੰਘਾਂ ਜੋਸ਼ ਖਾ, ਛਡੇ ਜੈਕਾਰੇ
ਹੱਥ ਫੜੀਆਂ ਮਾਣਸ ਖਾਣੀਆਂ, ਮਾਰਣ ਲਿਸ਼ਕਾਰੇ।
ਜਗਤ ਸਿੰਘ ਬਲਵੰਤ ਸਿੰਘ, ਇੰਦਰ ਸਿੰਘ ਪਿਆਰੇ।
ਵਾਹ ਗਰਬਾਰੀ ਸਿੰਘ ਸੂਰਮਾਂ, ਗਰਜੇ ਲਲਕਾਰੇ।
ਉਤਮ ਸਿੰਘ ਹੌਲਦਾਰ ਨੇ, ਫੜ ਤੁਪਕ ਸਵਾਰੇ।
ਸਰੂਪ, ਰਵੇਲ, ਸ਼ਮਸ਼ੇਰ ਸਿੰਘ, ਕਰ ਆਏ ਤਿਆਰੇ।
ਹੋਰ ਨਲੂਛੀ ਨਗਰ ਦੇ, ਸਿਦਕੀ ਸਿਖ ਸਾਰੇ।
ਧਰਮ-ਯੁਧ ਲਈ ਨਿਤਰੇ, ਆ ਗੁਰੂ ਦੁਆਰੇ।

ਉਜਾਗਰ ਸਿੰਘ ਨੇ ਖੜ੍ਹ ਕੇ, ਅਰਦਾਸ ਸੁਧਾਈ।
ਇਕ ਮਨ ਹੋ ਕੇ ਸਾਰਿਆਂ, ਇਹ ਬਿਨਤੀ ਗਾਈ।
ਹੇ ਮੀਰੀ ਪੀਰੀ ਵਾਲਿਆ, ਤੂੰ ਹੋਈਂ ਸਹਾਈ।
ਨਾਲੇ ਬਖਸ਼ੀਂ ਸਚੇ ਪਾਤਸ਼ਾਹ, ਆਏ ਸਰਣਾਈ।
ਅਸਾਂ ਰਣ ਲਈ ਤੇਰੇ ਆਸਰੇ, ਭਗਉਤੀ ਚਾਈ।
ਓਧਰ ਦੁਸ਼ਮਨ ਬੇ ਸ਼ੁਮਾਰ, ਖਲਕਤ ਚਲ ਆਈ।
ਉਹ ਤਖ਼ਤ ਤੇਰੇ ਨੂੰ ਘੇਰ ਕੇ, ਕਰ ਰਹੇ ਲੜਾਈ।
ਚਮਕੌਰ ਗੜ੍ਹੀ ਦੀ ਵਾਰਤਾ, ਅੱਜ ਚੇਤੇ ਆਈ।
ਮੁਠੀ ਭਰ ਅੱਜ ਸਿੰਘਾਂ ਨੇ, ਸੁਗੰਧ ਉਠਾਈ।
ਪੁਰਜ਼ਾ ਪੁਰਜ਼ਾ ਹੋ ਕਿ, ਅੱਜ ਮਰਣਾ ਭਾਈ।

ਇਉਂ ਜੋਸ਼ ਖਾਏ ਪ੍ਵਾਨਿਆਂ, ਉਠ ਮੋਰਚੇ ਮੱਲੇ।
ਉਹਨਾਂ ਤਕ ਤਕ ਤੁਪਕਾਂ ਦਾਗੀਆਂ, ਕਈ ਵੈਰੀ ਸੱਲੇ।
ਟਿਡੀ ਦਲ ਤੂਫਾਨ ਨੂੰ, ਪਾਏ ਤੱਰ ਥੱਲੇ।
ਉਡੇ ਵਾਂਗਰ ਧੂਏਂ ਦੇ, ਦੁਸ਼ਮਨ ਦੇ ਹੱਲੇ।
ਇਉਂ ਵੀਹ ਵੀਹ ਫੜਕੇ ਢਾਉਂਦੇ, ਸਿੰਘ ਕੱਲੇ-ਕੱਲੇ।
ਜਿਉਂ ਸ਼ੇਰਾਂ ਭਭਕਾਂ ਮਾਰਕੇ, ਫੜ ਮਿਰਗ ਪਥੱਲੇ।

ਤਿਨ ਦਿਨ ਤੇ ਰਾਤਾਂ ਲੰਘੀਆਂ, ਇਕ ਸਾਰ ਲੜਾਈ।
ਨਾਲ ਹਜ਼ਾਰਾਂ ਥੋੜਿਆਂ, ਪੂਰੀ ਵਾਹ ਲਾਈ।
ਜਾਂ ਦਾਰੂ ਸਿਕਾ ਮੁਕਿਆ, ਤਲਵਾਰ ਚਲਾਈ।
ਨਿਕਲ ਮੈਦਾਨੇ ਨਿਤਰੇ, ਹਸ ਮੌਤ ਵਿਹਾਈ।

ਕਈ ਹਮਲਾ ਆਵਰ ਮਾਰਕੇ, ਸ਼ਾਨ ਰਖ ਵਖਾਈ।
ਫਿਰ ਪਾ ਗਏ ਸਿੰਘ ਸ਼ਹੀਦੀਆਂ, 'ਸੂਦਨ' ਬਲਿ ਜਾਈ।

ਵਾਹ-ਵਾਹ ਸ਼ਹੀਦੋ ਸਿਦਕੀਓ, ਤੁਸਾਂ ਫਰਜ਼ ਉਤਾਰੇ।
ਤੁਸੀਂ ਅਮਰ ਸ਼ਹੀਦੀਆਂ ਪਾ ਕੇ, ਪ੍ਰਲੋਕ ਸਿਧਾਰੇ।
ਤੁਸੀਂ ਚਮਕੋ ਗੇ ਇਤਿਹਾਸ ਤੇ, ਬਣ ਸੂਰਜ ਤਾਰੇ।
ਇਹ 'ਸੂਦਨ' ਦੀ ਸ਼ਰਧਾਂਜਲੀ, ਸਦਕੇ ਬਲਹਾਰੇ।

## ਬਸਨਾੜੇ ਦੇ ਸ਼ਹੀਦ
## (ਮਾਤਾ ਜੀ ਦੀ ਕੁਰਬਾਨੀ)

*

ਭਜੀ ਆਉਂਦੀ ਘਰ ਨੂੰ, ਇਕ ਬਿਰਧਾ ਮਾਈ।
ਉਸ ਪੈਰ ਵੇਹੜੇ 'ਚ ਧਰਦਿਆਂ, ਉਚੀ ਸਦ ਲਾਈ।
ਉਸ ਲਾਡ ਲਡਿਕੇ ਪੁਤਾਂ ਨੂੰ, ਇਉਂ ਕਿਹਾ ਸੁਣਾਈ।
ਉਠੋ ਛੈਲ ਛਬੀਲੇ ਬੱਚਿਓ, ਮੈਂ ਘੋਲ ਘੁਮਾਈ।
ਹੁਣ ਛਡੋ ਪੁਤਰੋ ਨੀਂਦ ਨੂੰ, ਮੈਂ ਦਿਆਂ ਦੁਹਾਈ।
ਗੁਰਧਾਮ ਘੇਰੇ ਵਿਚ ਆ ਗਿਆ, ਹੋ ਰਹੀ ਲੜਾਈ।
ਉਥੇ ਆ ਗਏ ਦਲ ਕਬਾਇਲੀ, ਜਿਨਾਂ ਲੁਟ ਮਚਾਈ।
ਉਹਨਾਂ ਅਗਾਂ ਲਾਈਆਂ ਘਰਾਂ ਨੂੰ, ਮੱਚ ਗਈ ਤਬਾਈ।
ਉਹਨਾਂ ਬਚੇ ਕੋਹੇ ਸ਼ੀਰ ਖੋਰ, ਬਣ ਗਏ ਕਸਾਈ।
ਉਹਨਾਂ ਇਜ਼ਤ ਰੋਲੀ ਦੇਸ਼ ਦੀ, ਕਰਕੇ ਬੁਰਿਆਈ।
ਤੁਸੀਂ ਸੁਤੇ ਹੋ ਲੰਮੀਆਂ ਤਾਣਕੇ, ਕੋਈ ਲਾਜ ਨ ਆਈ।
ਜਾਉ ਗਜੋ ਵਿਚ ਰਣ ਖੇਤ ਦੇ, ਕਰੋ ਸਫ਼ਲ ਕਮਾਈ।

ਇਹ ਸੁਣਕੇ ਅੱਖਰ ਮਾਂ ਦੇ, ਸਿੰਘ ਹੋਏ ਗੁਸੀਲੇ।
ਉਹ ਅਬੜ ਵਾਹੇ ਉਠ ਪਏ, ਦੋਏ ਛੈਲ ਛਬੀਲੇ।
ਉਹ ਕਹਿੰਦੇ ਧਰਮਣ ਮਾਂ ਨੂੰ, ਜੋਧੇ ਫੁਰਤੀਲੇ।
ਅਸੀਂ ਪੁਤ੍ਰ ਗੋਬਿੰਦ ਸਿੰਘ ਦੇ, ਬੈ ਖੋਫ ਹਠੀਲੇ।
ਅਸੀਂ ਘੜੇ ਹੋਏ ਫ਼ੋਲਾਦ ਦੇ, ਡਾਢੇ ਅਣਖੀਲੇ।
ਅਸੀਂ ਦੁਸ਼ਮਣ ਦਾ ਲਹੂ ਪੀਕੇ, ਰੰਗ ਕਰੀਏ ਪੀਲੇ।
ਸਾਡੇ ਖੰਡੇ ਡੰਗਣ ਵੈਰੀਆਂ, ਬਣ ਨਾਗ ਜ਼ਹਿਰੀਲੇ।

ਉਹ ਕੜਕੇ ਵਾਂਗਰ ਬਿਜਲੀ ਕੋਈ ਗਲ ਨ ਗੌਲੀ।
ਉਹਨਾਂ ਆਂਢ ਗੁਆਂਢੋਂ ਸਦ ਲਏ, ਆਪਣੇ ਹਮ ਜੋਲੀ।
ਆਉ ਸਿੰਘੋ ਰਲ ਕੇ ਖੇਡੀਏ, ਅੱਜ ਖੂੰਨੀ ਹੋਲੀ।
ਏਹਨਾਂ ਜ਼ਾਲਮ ਦੁਸ਼ਟ ਕਬਾਇਲੀਆਂ, ਸਾਡੀ ਪੱਤ ਰੋਲੀ।

ਅਸਾਂ ਬਦਲਾ ਲੈਣ ਜਗ ਤੇ, ਨਹੀਂ ਸਹਿਣੀ ਬੋਲੀ।
ਅਸਾਂ ਸਨਮੁਖ ਰਣ ਵਿਚ ਜੂਝਣਾ, ਖਾ ਸੀਨੇ ਗੋਲੀ।

ਇਉਂ ਜੋਸ਼ 'ਚ ਰੰਗੇ ਸਿੰਘਾਂ ਨੇ, ਉਠ ਛਾਲਾਂ ਲਾਈਆਂ।
ਉਹ ਪਹੁੰਚੇ ਜਾਂ ਗੁਰਧਾਮ ਤੇ, ਹਥ ਤੇਗ਼ਾਂ ਚਾੜ੍ਹੀਆਂ।
ਉਹਨਾਂ ਵੈਰੀ ਦਲ ਨੂੰ ਚੀਰ ਕੇ, ਤਰਥੱਲਾਂ ਪਾਈਆਂ।
ਉਹਨਾਂ ਅਣਖੀ ਬੀਰ ਬਹਾਦਰਾਂ, ਰਣ ਰੀਝਾਂ ਲਾਹੀਆਂ।
ਕਈਂ ਢਾਣੀਆਂ ਢਾਹੀਆਂ ਵੈਰੀਆਂ, ਕਰ ਕਰ ਸਫ਼ਾਈਆਂ।
ਮਾਨੋ ਅਪਣੇ ਸੌਣ ਨੂੰ ਸੂਰਿਆਂ, ਰਣ ਸੇਜਾਂ ਡਾਹੀਆਂ।

ਇਉਂ ਵੈਰੀ ਦਲ ਦੇ ਸਿੰਘਾਂ ਨੂੰ, ਦੰਦ ਕੀਤੇ ਖਟੇ।
ਉਹਨਾਂ ਫੜ ਫੜ ਵਾਂਗੂ ਦੁੰਬਿਆਂ, ਕਬਾਇਲੀ ਕੱਟੇ।
ਕਈ ਡਰਕੇ ਨਸੇ ਸਿੰਘਾਂ ਤੋਂ, ਉਹਨਾਂ ਤੰਬੇ ਫੱਟੇ।
ਇਉਂ ਰੁੜਦੇ ਜਾਣ ਪਹਾੜੀਉਂ, ਜਿਉਂ ਰੁੜਦੇ ਵੱਟੇ।
ਸਿੰਘਾਂ ਤੇਗ਼ਾਂ ਨਾਲ ਦਬੱਲ ਕੇ, ਰੌਲੇ ਵਿਚ ਘੱਟੇ।
ਉਹ ਵੂਈ ਵੂਈ ਕਰਕੇ ਨਸਦੇ, ਖਾ ਖਾ ਸਿਰ ਸੱਟੇ।

ਵਾਹ ਵਾਹ ਸੂਰੇ ਸਿੰਘਾਂ ਨੇ, ਖੰਡੇ ਖੜ ਕਾਏ।
ਉਹਨਾਂ ਵੈਰੀਆਂ ਅੰਦਰ ਧੱਸ ਕੇ, ਕਈਂ ਪਾੜੇ ਪਾਏ।
ਜਾਂ ਹੋ ਗਏ ਛਾਨੋਂ ਛਾਨਣੀ, ਰਣ ਚੋਟਾਂ ਖਾਏ।
ਪਰ ਚੇਹਰੇ ਭਖਦੀਆਂ ਲਾਲੀਆਂ, ਸੂਹੇ ਬਾਣੇ ਪਾਏ।
ਸਫਲਾ ਕਰ ਗਏ ਜੀਵਣਾ, ਤਨ ਲੇਖੇ ਲਾਏ।
ਉਹ ਜਾ ਬਿਰਾਜੈ ਸੱਚਖੰਡ, "ਸੂਦਨ" ਬਲਿ ਜਾਏ।

ਅਖੀਂ ਸਾਕਾ ਧਰਮ ਦਾ, ਵੇਹੰਦੀ ਰਹੀ ਮਾਈ।
ਆਂਹਦੀ ਮੇਰੇ ਬਚਿਉ, ਮੈਂ ਘੋਲ ਘੁਮਾਈ।
ਮੇਰੀ ਸਫਲੀ ਹੋਈ ਕੁਖ ਅੱਜ, ਮੇਰੀ ਆਸ ਪੁਗਾਈ।
ਤੁਸੀਂ ਚਲੋ ਸ਼ਹੀਦੋ ਸਚ ਖੰਡ, ਮੈਂ ਮਗਰੇ ਆਈ।
ਇਉਂ ਕਹਿ ਕੇ ਸਿਦਕਣ ਮਾਈ ਨੇ, ਸ਼ਹੀਦੀ ਪਾਈ।
ਵਾਹ ਮਾਤਾ ਤੇਰਾ ਜੀਵਣਾ, ਤੇਰੀ ਧੰਨ ਕਮਾਈ।



# ਨਲੂਛੀ ਨਗਰ ਦੇ ਸ਼ਹੀਦਾਂ ਨੂੰ ਸ਼ਰਧਾਂਜਲੀ

### ਇਕ ਸਿਦਕਨ ਮਾਈ ਦਾ ਕਾਰਨਾਮਾ

*

ਕਸ਼ਮਾਂ ਦੇ ਕੇ ਸਿੰਘਾਂ ਨੂੰ, ਹਥਿਆਰ ਸੁਟਾਏ।
ਪਹਿਰੇ ਕਰੜੇ ਰਖਕੇ, ਦੁਮੇਲ ਪਹੁੰਚਾਏ।
ਕਸਟਮ ਵਾਲੀ ਥਾਂ ਤੇ ਡੇਰੇ ਲਗਵਾਏ।
ਕਈ ਦਿਨਾਂ ਦੇ ਸਿੰਘ ਸੀ ਭੁਖ ਨਾਲ ਸਤਾਏ।
ਪਰ ਚਿਹਰੇ ਚਮਕਣ ਲਾਲੀਆਂ ਗੁਰ ਭਾਣਾ ਭਾਏ।
ਸਿੰਘ ਸਮਝ ਗਏ ਜੋ ਵਰਤਣਾ, ਨਹੀਂ ਮਨ ਡੋਲਾਏ।

ਸੁਲਤਾਨ ਬੋਈ ਨੇ ਸਦ ਕੇ, ਇਹ ਹੁਕਮ ਸੁਣਾਇਆ।
ਇਸਲਾਮ ਕਬੂਲੋ ਸ਼ਰਾ ਦਾ, ਕਾਜ਼ੀ ਫੁਰਮਾਇਆ।
ਇਉਂ ਜਾਨਾਂ ਲੋ ਬਚਾਇ ਕੈ, ਨਹੀਂ ਹੋਊ ਸਫ਼ਾਇਆ।
ਯਾ ਗੋਲੀ ਖਾਉ ਬੰਦੂਕ ਦੀ, ਸਾਡੇ ਦਿਲ ਇਹ ਆਇਆ।

ਸੁਣ ਗਲ ਸਿੰਘਾਂ ਦੇ ਦਿਲਾਂ ਤੇ, ਤੀਰ ਤਿਖੇ ਸਰਕੇ।
ਉਹਨਾਂ ਕੜਕ ਕਿਹਾ ਸੁਲਤਾਨ ਨੂੰ, ਵਿਚ ਜੋਸ਼ਾਂ ਭਰਕੇ।
ਅਸਾਂ ਸਿਖੀਉਂ ਮੁਖ ਨਹੀਂ, ਮੋੜਨਾ, ਬੰਦੂਕੋਂ ਡਰਕੇ।
ਅਸਾਂ ਸਿਦਕ ਨਿਭਾਣਾ ਸੀਸ ਦੇ, ਜਿੰਦ ਭੇਟਾ ਕਰਕੇ।

ਅਸੀਂ ਲਾੜੇ ਮੁਢੋਂ ਮੌਤ ਦੇ, ਬਣ ਬਣ ਕੇ ਦਸਿਆ।
ਕਮਰ ਕਸਾ ਅਸਾਂ ਮੌਤ ਦਾ, ਬਚਪਨ ਤੋਂ ਕਸਿਆ।
ਮਰਨ ਭਉ ਤੇ ਕਾਲ ਡਰ, ਸਾਡੇ ਤੋਂ ਨਸਿਆ।
ਗੁਰ ਕਲਗੀ ਵਾਲਾ ਅਸਾਂ ਦੇ, ਨੈਣਾਂ ਵਿਚ ਵਸਿਆ।

ਖ਼ਾਨ ਕਿਹਾ ਹੁਣ ਸ਼ਾਮ ਹੈ, ਜਾਉ ਕਰੋ ਬਸੇਰੇ।
ਸੋਚੋ ਸਮਝੋ ਵਕਤ ਹੈ, ਦਸ ਦਿਉ ਸਵੇਰੇ।
ਸਿੰਘਾਂ ਪਰਤ ਕਿਹਾ ਆ ਸਾਥੀਆਂ, ਜੋ ਬੈਠੇ ਡੇਰੇ।
ਗਲ ਸਿਦਕ ਸ਼ਹੀਦੀ ਸੁਣ ਕੇ, ਭਖਦੇ ਸਭ ਚੇਹਰੇ।

ਫਿਰ ਸੰਤ ਜੀਉ ਨੇ ਸਿਦਕ ਦੇ, ਇਉਂ ਬਚਨ ਉਚਾਰੇ।
ਸਿੰਘੋ! ਸਾਰੇ ਸੁਰਤੀਆਂ ਜੋੜਕੇ, ਕਰੋ ਗੁਰੂ ਦੀਦਾਰੇ।
ਉਹ ਵੇਖੋ ਕਲਗ਼ੀਧਰ ਪਿਤਾ, ਸਾਨੂੰ ਆਖਣ ਪਿਆਰੇ।

ਸਭ ਹੱਸ ਹੱਸ ਪਾਉ ਸ਼ਹੀਦੀਆਂ, ਕੋਈ ਸਿਦਕ ਨ ਹਾਰੇ।

ਸਾਡਾ ਫੈਸਲਾ ਸਿੱਖੀ ਨਿਭਾਵਣਾ, ਨਹੀਂ ਟਾਲੇ ਟੱਲਿਆ।
ਕੋਰਾ ਕਰੜਾ ਜਵਾਬ ਸੀ, ਸਿੰਘਾਂ ਨੇ ਘਲਿਆ।
ਮੁੜ ਬਾਰਾਂ ਕਤਕ ਕਹਿਰ ਦਾ, ਦੁਪੈਹਰਾ ਢਲਿਆ।
ਕਈ ਹਜ਼ਾਰ ਕਬਾਇਲੀ, ਵਲ ਸਿੰਘਾਂ ਚਲਿਆ।
ਚਾਰ ਚੁਫੇਰਾ ਘੇਰ ਕੇ, ਸਭ ਕਸਟਮ ਮਲਿਆ।
ਧਰਤੀ ਕੰਬੀ ਡਰ ਕੇ, ਅਸਮਾਨ ਵੀ ਹੱਲਿਆ।
ਬ੍ਰੇਨ, ਸਟੈਨ ਤੇ ਪੱਕੀਆਂ ਗੰਨਾ, ਚਉ ਪਾਸਿਉਂ ਕਸੀਆਂ।
ਇਕੋ ਵਾਰ ਗੁੰਜਾਰ ਕੇ, ਸਿੰਘਾਂ ਤੇ ਵਸੀਆਂ।
ਕੋਮਲ ਸੋਹੁਲ ਅਮੋਲਕ ਜਾਨਾਂ, ਮਲੂਕਾਂ ਸਸੀਆਂ।
ਅਮਰ ਸ਼ਹੀਦੀ ਪਾਇ ਕੈ, ਉਡ ਰੂਹਾਂ ਹਸੀਆਂ।

ਕਈ ਸਿੰਘ ਸਿੰਘਣੀਆਂ ਨਦੀ ਵਲ, ਆਪੂੰ ਹਸ ਹਸ ਕੇ।
ਉਹਨਾਂ ਛਾਲਾਂ ਮਾਰਕੇ ਵਾਰੀਆਂ, ਜਾਨਾਂ ਧਸ ਧਸ ਕੇ।
ਕੰਢੇ ਕੰਢੇ ਸੀ ਦੌੜ ਦੇ, ਵੈਰੀ ਨਸ ਨਸ ਕੇ।
ਉਹ ਵਿਚ ਨਦੀ ਦੇ ਮਾਰਦੇ, ਗੋਲੀ ਕਸ ਕਸ ਕੇ।

ਇਉਂ ਨੌ ਸੋ ਤੋਂ ਵੱਧ ਸਿੰਘਾਂ ਨੇ, ਸ਼ਹਾਦਤ ਪਾਈ।
ਸਿਖੀ ਸਿਦਕ ਨੂੰ ਪਾਲ ਕੇ, ਜਿੰਦ ਲੇਖੇ ਲਾਈ।
ਮਜ਼ਫਰਾਬਾਦ ਦੇ ਨਾਮ ਦੀ, ਸ਼ਾਨ ਰਖ ਵਖਾਈ।
ਉਹਨਾਂ ਛੇਵੇਂ ਗੁਰ ਦੇ ਸਾਹਮਣੇ, ਜਿੰਦ ਭੇਟ ਚੜ੍ਹਾਈ।
ਸ੍ਰੀ ਸੰਤ ਬਲਦੇਵ ਸਿੰਘ, ਜਿਨ੍ਹਾਂ ਦੀ ਧੰਨ ਕਮਾਈ।
"ਸੂਦਨ" ਸ਼ਰਧਾ ਰਖ ਕੇ, ਇਹ ਵਾਰ ਬਣਾਈ।

*

ਮੁਜ਼ਫਰਾ ਬਾਦ ਦੇ ਨੇੜੇ ਨੇੜੇ, ਲੁਬਾਣੇ ਸਿੰਘਾਂ ਦੀਆਂ ਠਾਹਰਾਂ।
ਗੁਰ ਘਰ ਦੇ ਸ਼ਰਧਾਲੂ ਪ੍ਰੇਮੀ, ਸਿਦਕੀ ਸਭ ਨਰ ਨਾਰਾਂ।
ਮਿਠ ਬੋਲੇ ਤੇ ਰਜੇ ਪੁਜੇ, ਕਰਦੇ ਕੰਮ ਤੇ ਕਾਰਾਂ।
ਗੱਲੀ, ਚਉ ਢੱਕੀਆਂ, ਟਾਂਡਾ, ਖ਼ਾਂਡਾ, ਬੋਹਿਥਾ, ਬਨਾਹਿਆ, ਵਸਦੇ ਹਜ਼ਾਰਾਂ।
ਸ੍ਰੀ ਕੋਟ, ਸਭ ਨਗਰ ਸੁਹਾਣੇ, ਸ਼ੋਭ ਨੀਕ ਕੀਤੇ ਸਰਦਾਰਾਂ।
ਹਾਏ ਅਫ਼ਸੋਸ! ਉਹ ਮਿਠ ਪਿਆਰੇ, ਵਿਛੜ ਗਏ ਸਭ ਸਣ ਪ੍ਰਵਾਰਾਂ।
ਪਰ ਧੰਨ ਧੰਨ ਵੀਰ ਲੁਬਾਣੇ, ਸਿਖੀ ਨਾਲ ਸਵਾਸਾਂ ਪਾਲੀ।
ਤਨ ਮਨ ਧਨ ਸਭ ਘੋਲ ਘੁਮਾ ਕੇ, ਜੀਵਨ ਘੋਲ ਘੁਮਾਕੇ ਮਾਲੀ।
ਸੁਖ ਸੰਸਾਰ ਦੇ ਸਾਰੇ ਛਡ ਕੇ, ਘਾਲ ਕਠਨ ਸੂਰਿਆਂ ਘਾਲੀ।
"ਸੂਦਨ" ਸਭ ਸ਼ਹੀਦੀਆਂ ਪਾ ਗਏ, ਅਮਰ ਪਦ ਦੇ ਬਣ ਗਏ ਵਾਲੀ।
ਬਾਬਾ ਮਖਣ ਸ਼ਾਹ ਦੀ ਸੰਤਾਨ ਧਨ ਹੈ!
ਧੰਨ ਹੈ!!

# ਗੁਰਦੁਆਰਾ ਸ੍ਰੀ ਗੁਫ਼ਾ ਸਾਹਿਬ ਦੇ ਸ਼ਹੀਦਾਂ ਨੂੰ ਸ਼ਰਧਾਂਜਲੀ

*

ਪਾਕਿਸਤਾਨੀ ਜ਼ਾਲਮਾਂ ਹਥੋਂ, ਹਿੰਦੂ ਸਿਖ ਸਤਾਏ ਬਹੁਤੇ।
ਜਿਨੇ ਹਜ਼ਾਰੇ ਵਿਚੋਂ ਬਚ ਕੇ, ਮਜ਼ਫਰਾਬਾਦ 'ਚ ਆਏ ਬਹੁਤੇ।

ਬਹੁਤੇ ਡੇਰੇ ਗੁਫ਼ਾ ਦੇ ਡੇਰੇ, ਲਾ ਕੇ ਡੇਰੇ ਸਮਾਂ ਲੰਘਾਇਆ।
ਸੰਤ ਜਨਾ ਨੇ ਖੁਲ੍ਹੇ ਦਿਲ ਤੋਂ, ਲੰਗਰ ਖੂਬ ਚਲਾਇਆ।

ਅਸੂ ਆਖਿਰ ਹਲ ਚਲ ਮਚੀ, ਬਦਲ ਬਿਪਤਾ ਜਾਪਣ ਢਹਿੰਦੇ।
ਫਿਕਰ ਉਹਨਾਂ ਦਾ ਜੇਹੜੇ ਸਜਨ, ਕਿਸ਼ਨ ਗੰਗਾ ਦੇ ਪਾਰ ਨੇ ਰਹਿੰਦੇ।

ਜਥੇਦਾਰ ਨੇ ਹਾਕਮਾਂ ਤਾਈਂ, ਖਤਰੇ ਖੋਲ੍ਹ ਦਰਸਾਏ ਸਾਰੇ।
ਪਾਰੋਂ ਕਢਕੇ ਸਣੇ ਟਬਰਾਂ, ਛੇਤੀ ਸ਼ਹਿਰ ਪਹੁੰਚਾਏ ਸਾਰੇ।

ਪਿੰਡ ਭਟਿਕਾ ਬਸਤੀ ਸਿੰਘਾਂ, ਛਡ ਆਏ ਘਰ ਬਾਰਾਂ ਸਾਰੇ।
ਗੁਫ਼ਾ ਦੁਆਰੇ ਡੇਰੇ ਲਾਏ, ਜੁੜ ਗਏ ਲੋਕ ਹਜ਼ਾਰਾਂ ਸਾਰੇ।

ਸੰਤ ਜਨਾਂ ਨੇ ਹਰ ਇਕ ਤਾਈਂ, ਵਧ ਚੜ ਕੇ ਸੀ ਸਹਾਰਾ ਦਿਤਾ।
ਦੇਸ ਅਕਲ ਚਲਾਈ ਭਾਰੀ, ਮਿਲ ਵਰਤਣ ਮਿਠ ਪਿਆਰਾ ਦਿਤਾ।

ਕਾਲ ਕੁਹਾੜਾ, ਲੈ ਕੇ ਸ਼ਹਿਰ ਕਰਾਰਾ ਚੜਿਆ।
ਜ਼ਾਲਮ ਦਲ ਦਾ, ਕੱਟਕ ਗੁਫ਼ਾ ਤੇ ਭਾਰਾ ਚੜਿਆ।

ਕਿਸ਼ਨ ਗੰਗਾ ਦੇ ਪੁਲ ਨੂੰ ਲੰਘ ਕੇ, ਦਾਖਲ ਹੋਏ ਘੇਰਾ ਪਾਕੇ।
ਗੁਫ਼ਾ ਦੇ ਚਾਰੇ ਪਾਸੇ ਘੇਰੇ, ਰਸਤੇ ਕਟੇ ਮੋਰਚੇ ਲਾਕੇ।

ਤੜ ਤੜ ਤੜਕੀ ਗੋਲੀ ਆਕੇ, ਅਗ ਲਗੀ ਸੀ ਚਾਰੇ ਪਾਸੇ।
ਜਨਤਾ ਤੜਫ਼ੀ ਇਹ ਕੀ ਹੋਇਆ, ਲੋਕੀ ਹੋਏ ਬਹੁਤ ਨਿਰਾਸੇ।

ਹਰਿ ਬੂਹੇ ਹਰਿ ਬਾਰੀ ਵਿਚੋਂ, ਬਾਰਸ਼ ਗੋਲੀ ਇਕ ਸਰ ਬਰਸੇ।
ਧੂੰਆ ਧਾਰ ਪਈ ਸਭ ਪਾਸੇ, ਮਾਰਨ ਲੋਕਾਂ, ਲੋਕ ਬੇ ਤਰਸੇ।

ਹੋਏ ਸ਼ਹੀਦ ਹਜ਼ਾਰਾਂ ਸਿਦਕੀ, ਪਲੋ ਪਲੀ ਵਿਚ ਵਰਤੇ ਕਾਰੇ।
ਕੋਈ ਵਿਰਲਾ ਹੀ ਬਚ ਸਕਿਆ, ਕੋਹੇ ਗਏ ਅਨੇਕ ਵਿਚਾਰੇ।

ਗੁੜ੍ਹਾ ਡੇਰੇ ਵਿਚ ਹਰ ਥਾਂ ਭਾਂਬੜ, ਲਟ ਲਟ ਕਰਕੇ ਅਗ ਦੇ ਮਚੇ।
ਸ੍ਰੀ ਬਾਬਾ ਸੰਤ ਕਿਸ਼ਨ ਸਿੰਘ ਜੀ, ਕਰ ਅਰਦਾਸੇ ਧੁਰ ਦੇ ਸਚੇ।

ਬੈਠ ਗਏ ਗੁਰੂ ਗਰੰਥ ਤਾਬਿਆ, ਅਖਾਂ ਮੀਟ ਸਮਾਧੀਆਂ ਲਾਈਆਂ।
ਤੁਧ ਨੂੰ ਛਡ ਕਿਤੇ ਨਹੀਂ ਜਾਣਾ, ਦੀਨ ਦੁਨੀ ਦੇ ਮਾਲਕ ਸਾਈਆਂ।

ਅੰਦਰੋਂ ਅੱਗ ਤੇ ਬਾਹਰੋਂ ਗੋਲੀ, ਭਾਣਾ ਮੰਨ ਵਿਖਾਇਆ ਸੰਤਾਂ।
ਗੁਰਚਰਨਾ ਵਿਚ ਪਾਈ ਸ਼ਹੀਦੀ, ਸਿਖੀ ਸਿਦਕ ਨਿਭਾਇਆ ਸੰਤਾਂ।

ਮਾਤਾ ਜੀ ਸਣ ਤਿਨੋਂ ਬਚੀਆਂ, ਬਾਹਿਰ ਕਦਮ ਟਿਕਾਇਆ।
ਸਿਰ ਦਸਤਾਰੇ ਹਥ ਤਲਵਾਰਾਂ ਉਚਾ ਸੀ ਜੈਕਾਰਾ ਲਾਇਆ।

ਆਪਣੀ ਪੱਤ ਬਚਾਉਣ ਖ਼ਾਤਰ, ਕਰ ਨੰਗੀਆਂ ਤਲਵਾਰਾਂ।
ਜੋ ਆਇਆ ਸੋ ਮਾਰ ਮੁਕਾਇਆ, ਕਰ ਵਾਰਾਂ ਤੇ ਵਾਰਾਂ।

ਮਾਤਾ ਜੀ ਸਣ ਛੋਟੀ ਬੱਚੀ, ਧਰਮ ਸ਼ਹੀਦੀ ਪਾਈ ਉਥੇ।
ਵਾਹਿਗੁਰੂ ਆਖ ਮੀਟੀਆਂ ਅਖਾਂ, ਭਉਰੇ ਉਡਾਰੀ ਲਾਈ ਉਥੇ।

ਮਿਲਾਪ ਕੌਰ ਨੇ ਚੰਡੀ ਵਾਹੀ, ਵੈਰੀ ਖੇਤ ਵਿਛਾਏ।
ਦੀਪ ਕੌਰ ਦੇ ਵਾਂਗਰ ਸੀਗੇ, ਗਈ ਸ਼ਹੀਦੀ ਪਾਏ।

ਸਿਖ ਸੰਗਤਾਂ ਨੇ ਸਿਦਕ ਦੇ ਅੰਦਰ, ਬੜੀ ਵੀਰਤਾ ਦਸੀ।
ਮੌਤ ਵੀ ਡਰ ਕੇ ਏਸ ਰਣ ਤੋਂ, ਕੰਨ ਵਲੇਟ ਕੇ ਨਸੀ।

ਭਟਿਕੇ ਦੇ ਸਿੰਘ ਨਾਲ ਹੋਰਨਾਂ, ਵਰਹੇ ਸਿਰਾਂ ਦੀ ਭੇਟ ਚੜ੍ਹਾ ਕੇ।
ਰਣ ਤਤੇ ਵਿਚ ਲੜ ਲੜ ਸੂਰੇ, ਗਏ ਸ਼ਹੀਦੀਆਂ ਪਾ ਕੇ।

ਏਸ ਤਰ੍ਹਾਂ ਸਿਖ ਸੰਗਤਾਂ ਰਲ ਕੇ, ਬੇਅੰਤ ਸ਼ਹੀਦੀਆਂ ਪਾਈਆਂ।
"ਸੂਦਨ" ਉਹਨਾਂ ਸ਼ਹੀਦਾਂ ਤਾਈਂ, ਸ਼ਰਧਾਂਜਲੀਆਂ ਇਹੋ ਚੜ੍ਹਾਈਆਂ।

## ਭਟਿਕੇ ਦੇ ਸਿੰਘਾਂ ਦਾ ਬਲਿਦਾਨ ਤੇ ਮਹਾਨ ਯਤਨ

*

ਸ਼ਹਿਰ ਭਟਿਕਾ ਸਿੰਘਾ ਦਾ, ਇਕ ਨਗਰ ਪੁਰਾਣਾ।
ਇਹ ਜ਼ਿਲਾ ਮੁਜ਼ਫ਼ਰ ਅਬਾਦ ਦਾ, ਪ੍ਰਮੁਖ ਟਿਕਾਣਾ।
ਇਥੇ ਸਿੰਘ ਕਦੀਮੀ ਵਸਦੇ, ਬਲਵਾਨ ਸੁਜਾਣਾ।
ਇਹ ਪੁਤਲੇ ਸਚੇ ਸਿਦਕ ਦੇ, ਮੰਨਦੇ ਗੁਰ ਭਾਣਾ।

ਇਹ ਘਿਰਿਆ ਪਿੰਡ ਵਿਚ ਪ੍ਰਬਤਾਂ, ਨਾਲੇ ਜੰਗਲ ਮਹਾਨਾ।
ਇਥੇ ਆਲ ਦੁਆਲੇ ਵਸਦੇ, ਆਕੀ ਸੁਲਤਾਨਾ।
ਗੜ੍ਹੀ ਹਬੀਬ ਤੇ ਜਬੜੀ ਬੋਈ, ਘੋੜੀ ਦੇ ਖਾਨਾਂ।
ਇਹ ਠਲੇ ਹੋਏ ਸਨ ਸਿੰਘਾਂ ਨੇ, ਬਣ ਲੋਹੇ ਚਟਾਨਾ।

ਮੁਜ਼ਫਰ ਅਬਾਦ ਦੇ ਨਾਲ ਹੀ, ਚੜ੍ਹ ਆਏ ਕਬਾਲੀ।
ਰਲ ਖ਼ਾਨਾ ਨੇ ਦਸਿਆ, ਇਹ ਪਿੰਡ ਜਬਾਲੀ।
ਇਥੇ ਸਿੰਘ ਬੜੇ ਬਲਕਾਰ ਨੇ, ਸਭ ਬੀਰ ਅਕਾਲੀ।
ਇਹ ਮਾਰ ਕੇ ਅਗੇ ਜਾਵਣਾ, ਨਹੀਂ ਕਰਨੀ ਕਾਹਲੀ।

ਖ਼ਬਰ ਮਿਲੀ ਜਾਂ ਸਿੰਘਾਂ ਨੂੰ, ਘਿਰ ਗਏ ਚਉਪਾਸੇ।
ਸਿੰਘਾਂ ਚੋਟ ਨਗਾਰੇ ਲਾਕੇ, ਕੀਤੇ ਅਰਦਾਸੇ।
ਹੇ ਮੀਰੀ ਪੀਰੀ ਵਾਲਿਆ, ਹੁਣ ਤੇਰੇ ਭਰਵਾਸੇ।
ਫੜ ਰਣ ਵਿਚ ਤੇਗ਼ਾਂ ਵਾਹਣੀਆਂ, ਅਸੀਂ ਲਹੂ ਪਿਆਸੇ।

ਸਿੰਘ ਦਲਾਂ ਦਾ ਮੋਹਰੀ, ਇਕ ਬੀਰ ਸਜੀਲਾ।
ਉਹ ਕੜਕਿਆ ਵਾਂਗਰ ਬਿਜਲੀ, ਯੋਧਾ ਫੁਰਤੀਲਾ।
ਉਸ ਸਿੰਘਾਂ ਕੱਠੇ ਕਰਨ ਦਾ, ਉਠ ਕੀਤਾ ਹੀਲਾ।
ਇਹ ਸੀ ਹਰੀ ਸਿੰਘ ਅਕਾਲੀਆ, ਧਰਮੀ ਅਣਖੀਲਾ।

# ਅਕਾਲੀ ਹਰੀ ਸਿੰਘ ਜੀ ਤੇ ਸਾਥੀ ਸਿੰਘਾਂ ਦੀ ਬਹਾਦਰੀ ਭਰ ਸ਼ਹੀਦੀ

*

ਭਟਿਕੇ ਨਗਰ ਦਾ ਸੂਰਮਾਂ, ਬਲਵਾਨ ਬੜਾ ਬਲਬੀਰ।
ਮੈਂ ਦਰਸ਼ਨ ਕੀਤੇ ਓਸਦੇ, ਨਾਲ ਕਲਮ ਘੜਾਂ ਤਸਵੀਰ।
ਉਹ ਹੈ ਸੀ ਹਠੀਲਾ ਬਚਨ ਦਾ, ਉਹਦਾ ਬੋਲ ਸੀ ਪੱਥਰ ਲਕੀਰ।
ਉਹਦਾ ਡਲ ਡਲ ਚੇਹਰਾ ਭਖਦਾ, ਅਤੇ ਅਧਖੜ ਜਿਹਾ ਸਰੀਰ।
ਉਹ ਕੁਦ ਮੈਦਾਨੀ ਨਿਕਲਿਆ, ਜਿਉਂ ਚਿਲਿਉਂ ਸਰਕੇ ਤੀਰ।
ਉਹ ਸਣੇ ਸਾਥੀਆਂ ਗਜਿਆ, ਕਰ ਜੋਸ਼ ਭਰੀ ਤਕਰੀਰ।
ਉਹ ਤੇਗ਼ ਘੁਮਾਂਦਾ ਜਾਪਿਆ, ਜਿਥੇ ਦੁਸ਼ਮਣ ਖੜਾ ਵਹੀਰ।
ਉਹਦਾ ਚੇਹਰਾ ਅੱਗ ਉੱਛਲਦਾ, ਅਤੇ ਬਿਜਲੀ ਜਹੀ ਸ਼ਮਸ਼ੀਰ।
ਇਉਂ ਕਰਦਾ ਧੜਾ ਨੂੰ ਦੋ-ਦੋ, ਜਿਉਂ ਆਰਾ ਪਾਏ ਚੀਰ।
ਉਹ ਵਾਂਗ ਗਾਜਰਾਂ ਕਟਦਾ, ਕਈ ਉਚੇ ਕਦ ਸਰੀਰ।
ਉਹਦੀ ਚੰਡੀ ਚਮਕੀ ਕਹਿਰਦੀ, ਜੋ ਕਰਦੀ ਲੀਰੋ ਲੀਰ।
ਉਹਦੀ ਤੇਗ਼ ਜਿਨੂੰ ਸੀ ਸੁੰਘਦੀ, ਉਹ ਫੇਰ ਨ ਮੰਗੇ ਨੀਰ।
ਉਹ ਲੜਦਾ ਲੜਦਾ ਡਿਗਿਆ, ਹੋ ਗਿਆ ਸ਼ਹੀਦ ਅਖ਼ੀਰ।
ਵਾਹ ਰਖੀ ਮੁਜ਼ਫ਼ਰ ਅਬਾਦ ਦੀ, ਉਸ ਸ਼ਾਨ ਮਹਾਂ ਰਣਧੀਰ।
ਉਹ ਸਣੇ ਸਾਥੀਆਂ ਜੂਝਿਆ, ਲਾ ਲੇਖੇ ਗਿਆ ਸਰੀਰ

# ਬੇ-ਹਥਿਆਰੇ ਦੇਸ਼ ਉੱਤੇ

*

ਵਾਹ ਜਨਤ ਮੇਰੇ ਦੇਸ਼ ਉੱਤੇ
ਹਰ-ਮਨ ਪਿਆਰੇ ਦੇਸ਼ ਉਤੇ।
ਕੱਬ ਸੁਆਰੇ ਦੇਸ਼ ਉਤੇ,
ਦਿਲ-ਕਸ਼ ਨਜ਼ਾਰੇ ਦੇਸ਼ ਉੱਤੇ।
ਹਾਏ ਕੋਮਲ ਕੂਲੇ ਦੇਸ਼ ਉੱਤੇ।
ਮਾਸੂਮ ਵਿਚਾਰੇ ਦੇਸ਼ ਉੱਤੇ।
ਬਿਪਤਾ ਦੇ ਬਦਲ ਆ ਟੂਟੇ,
ਆਹ! ਬੇ-ਹਥਿਆਰੇ ਦੇਸ਼ ਉੱਤੇ।
ਜਿਸ ਸੁਰਗ ਸਮਾਨੀ ਧਰਤੀ ਦਾ,
ਕਵੀਆਂ ਨੇ ਮੰਗਲ ਗਾਇਆ ਏ।
ਜਿਸ ਦੇਸ਼ ਦੀਆਂ ਆਸ਼ਾਰਾਂ ਨੇ,
ਸੁਹੱਪਣ ਰਬੋਂ ਪਾਇਆ ਏ।
ਜਿਸ ਦੇਸ਼ ਦੇ ਹਰ ਇਕ ਕਿਣਕੇ ਨੇ,
ਕੁਦਰਤ ਦਾ ਨਾਚ ਨਚਾਇਆ ਏ।
ਉਸ ਦੇਸ਼ ਮੇਰੇ ਨੂੰ ਜ਼ਾਲਮ ਨੇ,
ਕਰ ਹਮਲਾ ਖਾਕ ਬਣਾਇਆ ਏ।
ਮਾਰੇ ਗਏ ਹਜ਼ਾਰਾਂ ਬੰਦੇ,
ਹੋਈਆਂ ਬਹੁਤ ਤਬਾਹੀਆਂ।
ਕਈ ਵਿਚਾਰੀਆਂ ਅਬਲਾ ਫੜ ਕੇ,
ਜ਼ਾਲਮ ਪਿੰਜਰੇ ਪਾਈਆਂ।
ਨੇਜ਼ਿਆਂ ਨਾਲ ਮਸੂਮ ਪਰੋਤੇ,
ਜੀਊਂਦਿਆਂ ਖੱਲਾਂ ਲਾਹੀਆਂ।
'ਸੂਦਨ' ਕਾਲ ਸੁਹਾਗਾ ਫਿਰਿਆ,
ਨਦੀਆਂ ਲਹੂ ਵਗਾਈਆਂ।
ਮੀਰਪੁਰ, ਡਡਿਆਲ, ਰਾਜੌਰੀ,
ਬੁਧਲ, ਥੱਨਾ ਕੋਹਿਆ।
ਪੁਣਛ, ਪਲੰਧਰੀ, ਬਾਗ ਤੇ ਢੂਲੀ,
ਖੂਨ ਸ਼ਹੀਦਾਂ ਚੋਇਆ।
ਮੁਜ਼ਫਰਾਬਾਦ, ਚਕਾਰ, ਚਕੋਠੀ
ਬਾਰਾਮੂਲਾ ਸਾਰਾ,
ਹਿੰਦਵਾੜਾ, ਕਾਮਰਾਜ, ਬੇਰਵਾ,
ਘਲੂਘਾਰਾ ਹੋਇਆ।

# ਪ੍ਰੀਤਮ ਪਿਆਰਾ

*

ਸ਼ਹਿਰ ਪੁਣਛ ਦੇ ਘੇਰੇ ਅੰਦਰ, ਘਿਰ ਗਏ ਲੋਕ ਵਿਚਾਰੇ,
ਨਾ ਕੋਈ ਬਾਹਰੋਂ ਅੰਦਰ ਆਵੇ, ਨਾ ਕੋਈ ਬਾਹਰ ਪਧਾਰੇ।
ਚਾਰ ਚੁਫੇਰੇ ਦੁਸ਼ਮਣ ਬੈਠਾ, ਤਕ ਤਕ ਗੋਲੀਆਂ ਠੋਕੇ,
ਕਰਨ ਪਏ ਅਰਦਾਸਾਂ ਲੋਕੀ, ਹੰਝੂਆਂ ਹਾਰ ਪਰੋਕੇ।
ਨੇੜਿਉ ਹੋ ਕੇ ਸੁਣਿਆ ਰੱਬ ਨੇ, ਕਿਸਮਤ ਪਲਟਿਆ ਪਾਸਾ,
ਊੜੀ ਤੋਂ ਹਿੰਦ ਸੈਨਾ ਪਹੁੰਚੀ, ਦਿੱਤਾ ਆਣ ਦਲਾਸਾ।
ਚਾਲੀ ਹਜ਼ਾਰ ਇਨਸਾਨਾਂ ਦਾ, ਇਕ ਰਾਖਾ ਰੱਬ ਪਠਾਇਆ,
ਜਿਸ ਨੇ ਆ ਕੇ ਮੌਤ ਦੇ ਮੂੰਹੋਂ, ਖਲਕਤ ਤਾਈਂ ਬਚਾਇਆ।
ਇਹ ਪ੍ਰੀਤਮ ਸਿੰਘ ਬ੍ਰਗੇਡੀਅਰ ਸੀ, ਜੋ ਬਣਿਆ ਆਣ ਸਹਾਰਾ,
ਪਿਆਰ ਵੰਡਾ ਕੇ ਸਭ ਦੇ ਦਿਲ ਦਾ, ਬਣ ਗਿਆ ਪ੍ਰੀਤਮ ਪਿਆਰਾ।
ਚਾਰ ਚੁਫੇਰੇ ਫ਼ੌਜ ਖਲ੍ਹਾਰੀ, ਕਰ ਪੱਕੀ ਰਖਵਾਲੀ,
ਖਲਕਤ ਸਾਰੀ ਨਾਲ ਮੁਹੱਬਤ, ਇਸ ਜਰਨੈਲ ਸੰਭਾਲੀ।
ਆਪਣਾ ਸੁੱਖ ਆਰਾਮ ਗੁਆ ਕੇ, ਸੁਖ ਦੇਂਦਾ ਸਭ ਤਾਈਂ,
ਲੋਕੀ ਸਮਝਣ ਸਾਡਾ ਹੈ ਇਹ, ਮਾਲਕ ਸੱਚਾ ਸਾਈਂ।
ਦੁਸ਼ਮਨ ਦਾ ਘੇਰਾ ਸਭ ਪਾਸੇ, ਹੱਲੇ ਹੋਣ ਹਜ਼ਾਰਾਂ,
ਪ੍ਰੀਤਮ ਖਲਕ ਬਚਾਵਣ ਖਾਤਰ, ਕਰਦਾ ਸੋਚ ਵਿਚਾਰਾਂ।
ਸਾਫ਼ ਦਿਲ ਤੇ ਰੱਬ ਨੇ ਆਪੂੰ, ਬਖਸ਼ ਦਿੱਤਾ ਉਪਰਾਲਾ,
ਹਵਾਈ ਜਹਾਜ਼ ਦਾ ਅੱਡਾ ਹੋਵੇ, ਬਣ ਜਾਏ ਕੰਮ ਸਖਾਲਾ।
ਪ੍ਰੀਤਮ ਪਿਆਰੇ ਹੁਕਮ ਸੁਣਾਇਆ, ਹਵਾਈ ਗਰਾਊਂਡ ਬਣਾਈਏ,
ਰਲ ਮਿਲ ਸਾਰੇ ਆਪਣੇ ਹੱਥੀਂ, ਛੇਤੀ ਕੰਮ ਮੁਕਾਈਏ।
ਲੋਕਾਂ ਸੁਣ ਕੇ ਖੁਸ਼ੀ ਮਨਾਈ, ਗਿੱਠ ਗਿੱਠ ਚੜ੍ਹ ਗਈ ਲਾਲੀ,
ਕਹੀਆਂ ਗੈਂਤੀਆਂ ਲੈ ਕੇ ਦੌੜੇ, ਰਿਹਾ ਨਾ ਕੋਈ ਖਾਲੀ।
ਕਟੇ ਰੁਖ ਤੋੜੀਆਂ ਵੱਟਾਂ, ਤੜ ਤੜ ਧਰਤੀ ਪੁਟੀ,
ਪਥੱਰ ਰੋੜੇ ਪਰ੍ਹਾਂ ਵਗਾਏ, ਫੜ੍ਹ ਫੜ੍ਹ ਮਿੱਟੀ ਕੁਟੀ।
ਚੰਦ ਦਿਨਾਂ ਵਿਚ ਸਿਧਾ ਕਰ ਕੇ, ਬੜਾ ਮੈਦਾਨ ਬਣਾਇਆ,
ਨਾਲ ਪਿਆਰ ਦੇ ਨਾਮ ਪ੍ਰੀਤਮ, ਐਰੋਡਰੋਮ ਰਖਾਇਆ।
ਮੇਹਰ ਸਿੰਘ ਸਰਦਾਰ ਸਜੀਲਾ, ਸਿਆਣਾ ਬੜਾ ਉਡਾਰੂ,
ਹਵਾਬਾਜ਼ਾਂ ਦਾ ਮੋਹਰੀ ਵੱਡਾ, ਦੁਸ਼ਮਨ ਉਤੇ ਭਾਰੂ।

ਪਹਿਲੀ ਵੇਰਾਂ ਗਿਆ ਘੂਕਦਾ, ਖ਼ੂਬ ਉਡਾਰੀਆਂ ਲਾ ਕੇ,
ਇਕੋ ਗੇੜਾ ਲਾ ਅਸਮਾਨੀ, ਸਹਿਜੇ ਉਤਰਿਆ ਆ ਕੇ।
ਪਿਛੋਂ ਜਾਣ ਡਿਕੋਟੇ ਲਗੇ, ਸਾਜ-ਸਮਾਨ ਪੁਹੁੰਚਾਵਣ,
ਉਧਰੋਂ ਲਦ ਰਫਿਊਜੀਆਂ ਤਾਈਂ, ਜੰਮੂ ਲਗੇ ਲਿਆਵਣ।
ਸੰਤ ਸਿਪਾਹੀ 'ਪ੍ਰੀਤਮ' ਪਿਆਰਾ ਆਪ ਕਰੇ ਕੰਟਰੋਲਾਂ,
ਵਾਰੀ ਵਾਰ ਸਭ ਨੂੰ ਭੇਜੇ, ਮਿਠੇ ਬੋਲ ਕੇ ਬੋਲਾਂ।
ਜਿਨ੍ਹਾਂ ਸ਼ਕਲ ਜਹਾਜ਼ ਨਾ ਵੇਖੀ, ਸੁਪਨੇ ਅੰਦਰ ਭਾਈ,
ਪੁਣਛੋਂ ਲੈ ਕੇ ਜੰਮੂ ਤੀਕਣ, ਖ਼ੂਬ ਉਡਾਰੀ ਲਾਈ।
'ਪ੍ਰੀਤਮ' ਦੇ ਉਪਕਾਰਾਂ ਤਾਈਂ, ਹੁਣ ਤਕ ਖਲਕਤ ਗਾਵੇਂ,
'ਸੂਦਨ' ਸਾਰੀ ਜਨਤਾ ਰਲਾ ਕੇ, ਸ਼ਰਧਾ ਭੇਟ ਚੜ੍ਹਾਵੇ।
(ਸੂਦਨ ਸਧਰਾਂ 'ਚ)



# ਗਿ: ਅਵਤਾਰ ਸਿੰਘ ਸ਼ਾਦ (1911 ਈ.)

## ਘਲੂ ਘਾਰਾ

(ਇਸ ਕਵਿਤਾ ਵਿਚ ਰਿਆਸਤੀ ਮਿਲਟਰੀ ਦੀ ਹਿੰਮਤ, ਮੁਜ਼ਫਰਾ ਬਾਦ ਦੇ ਸਿੰਘਾਂ ਦੀ ਕੁਰਬਾਨੀ, ਹਿੰਦੂ, ਸਿਖ ਸ਼ਰਨਾਰਥੀਆਂ ਦੀ ਤਰਸ ਯੋਗ ਦਸ਼ਾ, ਹਿੰਦੂ ਯੂਨੀਅਨ ਮਿਲਟਰੀ ਅਤੇ ਸ੍. ਪ੍ਰੀਤਮ ਸਿੰਘ ਬਰਗੇਡੀਅਰ ਦੀ ਬਹਾਦਰੀ ਦਾ ਜ਼ਿਕਰ ਕੀਤਾ ਗਿਆ ਹੈ।)

ਸੰਬਤ ਵੀਹ ਸੌਚਾਰ[1] ਨਾ ਮਹੀਨਾ ਸਾਵਨਾ ਵੀ ਯਾਦ ਰਹਿਸੀ,
ਜਿਸ ਵਿਚ ਹੋਈਆਂ ਸਾੜ੍ਹੇ ਦੇਸ਼ੈਨੀਆਂ ਵੰਡੋਟੀਆਂ।
ਲੋਕੇਂ ਸਮਝਿਆ ਰੌਲਾ ਗੌਲਾ ਸਾਰਾ ਹੁਣ ਮਿਟੀ ਗੇਸੀ[2],
ਸੁਖੀ ਸਾਂਤੀ ਵਸਲੀਆਂ ਹੁਣ ਸਾਰੀਆਂ ਰਿਆਸਤੋਟੀਆਂ।
ਬੰਗਾਲੈ ਤੈ ਪੰਜਾਬੈ ਵਿਚ ਹਿੱਸਾ ਜਦੋਂ ਲੱਭਾ ਪਾਕਿਸਤਾਨੀਏਂ ਕੀ,
ਫਿਰ (ਉਹ) ਕਸ਼ਮੀਰਾ ਵਿਚ ਕਰਨੇ ਲਗੇ ਖੁਲ੍ਹੀਆਂ ਸਾਜ਼ੋਟੀਆਂ।
ਦਗੋ ਕਨੋਂ ਰਾਵਲ ਪਿੰਡੀਆ ਲਾਰੀਏਂ ਉਪਰ ਸਵਾਰ ਕਰੀ
ਭਾਰੈ ਕਹੂ ਕਪੀ ਸਟਨੀ ਹਿੰਦੂ ਸਿਖ (ਪੁਣਛੀ) ਸਵਾਰੋਟੀਆਂ[3]
ਹਿੰਦੂ ਸਿਖੇਂ ਪੁਣਛੀਏਂ ਨੇ ਲਹੂਐ ਕੰਨੇਂ ਹਥ ਰੰਗੀ,
ਫਿਰ ਜਲਸਿਆਂ ਵਿਚ ਦੇਣੇ ਲਗੇ ਮਹਾਰਾਜੇ ਕੀ ਗਾਲੋਟੀਆਂ।
ਹਾਕਮੇਂ ਕੀ ਪਤਾ ਲਗਾ ਮਿਲਟਰੀ ਉਨੇਂ ਭੇਜੀ ਛੋੜੀ,
ਅਧੀ ਪੁਜੀ ਕੁਹਾਲੇ, ਪੱਤਣ, ਅਧੀ ਲਾਐ ਗ੍ਰਾਂਏਂਚ ਗਸ਼ਤੋਟੀਆਂ
ਕੁਹਾਲੇ ਵਾਲੀ ਮਿਲਟਰੀ ਜਦੋਂ ਪਾਕੀਏਂ ਕਨੇਂ ਮਿਲੀ ਗਈ,
ਕਬਾਲੀਏਂ ਝਟ ਬਾਹੀਆਂ ਗੱਛੀ ਰਿਆਸਤਾ ਵਿਚ ਲੋਟੀਆਂ।
ਮੁਜ਼ਫਰਾਬਾਦ ਫੂਕੀ ਸਾੜੀ ਬੁੱਢੇ ਬੱਚੇ ਟੋਟੇ ਕਰੀ ਅਤੇ,

---

1. ਇਸਨੂੰ ਉਲੱਟਾ ਕਰਕੇ ਪੜਨ ਨਾਲ ਚਾਰ ਸੌ ਵੀਹ ਵੀ ਬਣ ਸਕਦਾ ਹੈ।
2. ਮੁੱਕ ਜਾਵੇਗਾ।
3. ਰਾਵਲਪਿੰਡੀ ਕੋਹਮਰੀ ਦੇ ਵਿਚਾਲੇ ਇਕ ਉਜਾੜ ਥਾਂ ਜਿੱਥੇ ਲਾਰੀਆਂ ਵਿਚ ਜਾ ਰਹੇ ਹਿੰਦੂ ਸਿੱਖ ਕਤਲ ਕੀਤੇ ਗਏ ਸਨ।
4. ਲਾਰੀਆਂ
5. ਕੱਢ ਕੇ
6. ਦਰਿਆ ਦੇ ਕੰਢੇ ਰਹਿਣ ਵਾਲੇ ਲੋਕ

ਚੰਗਾ ਚੰਗਾ ਮਾਲ ਲੁੱਟੀ ਲੱਦੀ ਹਿੰਨਦਨੀ ਟਰਕ[4] ਤੈ ਟਰਕੋਟੀਆਂ।
ਕਈ ਸਤਵੰਤੀਆਂ ਰਾਤੀ ਖੂਹੇਂ ਵਿਚ ਡੁੱਬੀ ਮੋਈਆਂ,
ਕਈਏਂ ਗਛੀ ਮਾਰੀਆਂ ਕਿਸ਼ਨ ਗੰਗਾ ਵਿਚ ਛਾਲੋਟੀਆਂ।
ਫਿਰ ਕਢੀ[5] ਤਲਵਾਰਾਂ ਜਦ ਖਾਲਸਿਆਂ ਨੇ ਗਰਜ ਮਾਰੀ,
ਲਾਹੌਲ ਬਿੱਲਾ ਕਰੀ ਦਿਤੀਆਂ ਉਨੇਂ ਕੰਨੇਂ ਵਿਚ ਅੰਗਲੋਟੀਆਂ
ਕਈ ਧਿਆੜੇ ਰਾਹ ਰੋਕੀ ਘੁਲਣੇ ਰਹੇ ਉਹ ਸ਼ੇਰ ਦੂਲੇ,
ਬੰਦੂਕੇਂ ਨੇ ਕੁੰਦਿਆਂ ਕਨੇਂ ਭੰਨਨੇ ਰਹੇ ਉਨੇਂਨੀਆਂ ਬੂਥੋਟੀਆਂ
ਹੋਣਾ ਕੋਈ ਜਰਨੈਲ ਉਨ੍ਹੇਂ ਖਾਲਸਿਆਂ ਨਾ ਮੁਲਵਾਇਐਲ,
ਦੇਸ਼ੈ ਪਿਛੋਂ ਖਾਧੀਆਂ ਜਿਨੇਂ ਛਾਤੀਏ ਵਿਚ ਗੋਲੋਟੀਆਂ।
ਸਿੱਖ ਮੁਜ਼ਫਰੈਬਾਦੈ ਨੇ ਜੇ ਕੁਬਾਲੀਏਂ ਨ ਡੱਕਾ ਲਾਣੇ,
ਤਾਂਕੁਥਨ ਝੁਲਣੀਆਂ ਹੁਵੈਨ ਅਲ ਅਜਨੀਲੀਆਂ ਝੰਡੋਟੀਆਂ ?
ਪੁਣਛੀ[6] ਕਾਂਢੀਆ ਨੇ ਲੋਕਵੀ ਆਪਣਾ ਫਸਲ ਬੂਟਾ ਸੰਭਾਲ ਨੇਸੇ,
ਕੱਪਨਾ ਸਾ ਕੋਈ ਘਾਹ ਕੋਈ ਸਿਆਲੇ ਜੋਗੀਆਂ ਲਕੜੋਟੀਆਂ
ਸ਼ਾਮ ਪਇਆਂ ਕਿਰਸਾਨ ਲੋਕ ਘਰੋਂ ਘਰੀਂ ਮੁੜੀ ਆਏ,
ਕੁਨੀਂ ਲੁਹਾਇਆ ਘਾਹ ਗੱਡਾ ਕਈਏਂ ਸਿਰੈਰਾ ਭਰੁਟੋਟੀਆ[7]
ਮੂੰਹ ਹਥ ਧੋਈ ਕਈ ਚੰਗੀ ਤਰ੍ਹਾਂ ਠੰਡੇ ਤੈ ਨਿਚਿੰਤ ਹੋਈ,
ਮਸਾਂ ਬਝੀ ਲਾਣੇ[8] ਲਗੇ ਸੇ ਭੱਤੈ ਨੀਆਂ ਗੱਫੋਟੀਆਂ।
ਇਤਨੇ ਵਿਚ ਮਿਲਟਰੀ ਵਾਲਿਆਂ ਪੱਤਣਾ ਮੁੜਨਿ ਆਂਵਾਜ ਮਾਰੀ,
ਸੰਭਾਲਾ ਲੋਕੋ ਬਹਿਲੇ ਆਪਣੇ ਜਗਤ ਕੁੜੋਟੀਆਂ[9]
ਇਤਨੀ ਗਲ ਆਖੀ ਆਪੈ ਤੁਰਤ ਉਹ ਝੀਰੇ ਵਲੈ ਟੁਰੀ ਪਏ,
ਮੌਢਿਆਂ ਉਪਰ ਧਰੀ ਆਪਣੀਆਂ ਖਾਲੀ ਰਫਲੋਟੀਆਂ।
ਇਹ ਗਲ ਬੁਝੀ ਝਟ ਲੋਕ ਇਧਰ ਉਧਰ ਨਸੋ ਭਜੀ ਕਰਨੇ ਲਗੋ,
ਛੋੜੀ ਛੜਾਈ ਉਥਨ ਸਾਰੀਆਂ ਉਮਰਾ ਨੀਆਂ ਖਟੋਟੀਆਂ।
ਕਈਏਂ ਸ਼ਾਹੂਕਾਰੇ ਨੇ ਅੰਨੇਂ ਕਨੇਂ ਭਰੇ ਭਰਾਏ ਕੁਠਾਰ ਰਹੇ,
ਕਈਏਂ ਗਰੀਬੇਂ ਨੇ ਮੂੰਦਰੇ ਰਹੇ ਘਲੋਟੇ ਤੇ ਘਲੋਟੋਟੀਆਂ।[10]
ਘਰੇਂ ਨੇ ਮਾਲਕ ਜਦੋਂ ਰੋਈ ਘਰੋਟਿਆਂ ਥੀਂ ਟੁਰਨੇ ਲਗੇ,
ਰਾਂਵਾਂਨੇ ਲਗੀਆਂ ਗਾਈਂ ਅਤੇ ਰੀਂਗਨੇ ਲਗੀਆਂ ਝੋਟੀਆਂ।
ਸੁੰਨ ਮਸੁੰਨੇ ਘਰ ਦਿਖੀ ਭੇਡੇਂ ਭਾਰੇਂ ਵੀ ਕਰਲਾਟ ਬਾਹਿਆ।
ਭੈਂ ਭੈਂ ਲਾਈ ਲੇਲਿਆਂ ਤੈ ਮੈਂ ਮੈਂ ਕਰਨ ਪਠੋਟੀਆਂ।
ਪਿਉ ਦਾਦੇ ਨੇ ਘਰੇਂ ਇਕ ਘੜੀਆਚ ਛੋੜੀ ਛਾੜੀਕੈ ਤੇ,
ਟੁਰੀ ਪਏ ਪ੍ਰਦੇਸੀਏਂ ਤਰਾ ਟੰਗੀ ਤੈ ਸਿਰੇਂਰ ਪੰਡੋਟੀਆਂ।
ਜਿਹੜੇ ਟੁਰੈ ਸਿਧੈ ਰਾਹ ਉਹ ਅਧੇ ਦੁੱਥੇ ਬਚੀ ਗਏ,
ਜਿਹੜੇ ਗਏ ਭੁੱਲੀ ਕਿਸਮਤਾਂ ਉਨੇਂ ਨੀਆਂ ਖੋਟੀਆਂ।

---

7. *ਲੱਕੜਾਂ ਦੇ ਭਾਰ*
8. *ਬਹਿ ਕੇ ਚਾਵਲ ਛਕਣ ਲਗੇ ਸਨ*
9. *ਕੁੜੀਆਂ ਮੁੰਡੇ*
10. *ਭੜੋਲੇ*

ਐਲੀ ਐਲੀ ਕਰਨੇ ਕਬਾਲੀ ਆਨੀ ਸਿਰੇ ਉਪਰ ਚੜ੍ਹੀ ਗਹਿਣੀ,
ਮੋਢਿਆਂ ਉਪਰ ਟਕਡੰਮਾ[11] ਹਿੰਨੀ ਹਥੇਂ ਵਿਚ ਬਰਛੋਟੀਆਂ
ਖਾਲੀ ਹਥੇਂ ਦਿਖੀ ਕਈ ਰਾਹੇ ਵਿਚ ਐ ਮਰੋੜੀ ਛੋੜਨੀ
ਕਈਏਂ ਰੋਕੀ ਘਰੇਂ ਵਿਚ ਲਾਈ ਦਿਤਨੀ ਅਗੋਟੀਆਂ।
ਫਿਰ ਬਾਰਲੇ ਨੇ ਕਿਲੈ ਗਛੀ ਚਾਹੀਂ ਪਾਸੀਂ ਘੇਰਾ ਬਾਹੀ,
ਜੀਣੇ ਜੀਣੈ ਸਾੜਨੀ ਉਥਨ ਕਈ ਡੋਗਰੇ ਤੇ ਡੋਗਰੋਟੀਆਂ।
ਲੋਕੇਂ ਸਮਝਿਆ ਜੰਮੂ ਵਲਿਆ ਸਾੜੀ ਕੋਈ ਸੁਰਤ ਕਰਸੀ,
ਪਰ ਜੰਮੂ ਵਾਲੇ ਗੋਂਦਨੇ ਰਹੇ ਕਈ ਹੋਰ ਐ ਗੋਂਦੋਟੀਆਂ।
ਦਿਖੀ ਸੁਣੀ ਮਿਲਟਰੀ ਵਾਲਿਆਂ ਫਿਰ ਕੈਂਪ ਤ੍ਰੈ ਬਣਾਈ ਛੋੜੇ,
ਰਾਵਲਾ ਕੋਟ, ਝੀਰਾ ਬਾਗ ਮਾਹਲਾ ਨੀਆਂ ਕੰਢੋਟੀਆਂ।
ਝੀਰੇ ਵਾਲੀ ਮਿਲਟਰੀ ਪਹਿਲੇਂ ਕਾਫਲਾ ਹਿੰਨੀ ਸ਼ਹਿਰ ਪੁਜੀ,
ਪਰ ਬੜੀ ਹਿੰਮਤ ਕੀਤੀ ਮਿਲਟਰੀ ਵਾਲੇ ਰਾਵਲਾ ਕੋਟੀਆਂ।
ਬਾਗੈ ਵਾਲੇ ਕਾਫਲੇ ਨਾ ਬਹੁੰ ਭਾਰੀ ਐਨੁਕਸਾਨ ਹੋਇਆ,
ਖੂਨੀ ਸਰੀ ਮੰਗੋ ਵਿਚ ਢੇਰ ਚੜ੍ਹੇ ਲਾਸ਼ੇਂ ਉਪਰ ਲਾਸ਼ੋਟੀਆਂ।
ਇਸ ਘੱਲੂਘਾਰੇ ਨਾ ਖੂਨੀ ਨਜਾਰਾ ਜਿਨ੍ਹੇਂ ਖੁਦਅਖੀਂ ਡਿਠਾ,
ਅਜੇ ਪਈਆਂ ਬਰ-ਬਰ ਕੰਬਣ ਢੂਲੀ ਨਾੜੈਨੀਆਂ ਚੀਹੜੋਟੀਆਂ।[12]
ਮੋਤੀਰਾਮੇ ਕਰਤਾਰ ਸਿੰਘੇ ਤੇ ਲਾਲੇ ਜਗਤਰਾਮੇ, ਜਗਦੀਸ਼ੈਨੀਆਂ,
ਪਤਾ ਨਹੀਂ ਕੁੱਈਆਂ ਕੁੱਈਆਂ ਤ੍ਰੰਗੀਆ[13] ਗਈਆਂ ਕੀਮਤੀ ਮੁੰਡੋਟੀਆਂ।
ਡਾਕਟਰ ਜਵਾਹਰ ਸਿੰਘ ਤੇ ਬਰਮੰਗੀਆ ਮਹਿਤਾ ਨੈਨ ਸਿੰਘ,
ਭੁਲਕੀ ਭੁਲਕੀ ਰਾਹੇਂ ਵਿਚ ਦਈ ਗਏ ਲੱਖੇਂ ਜੇਹੀਆਂ ਜਾਨੋਟੀਆਂ।
ਦੌਲਤ ਰਾਮ ਇੰਜਨੀਅਰ ਤੇ ਛਤਰ ਵਾਲਾ ਸੂਦਨ ਮਹਿਦਾ ਰਾਮ ਸਿੰਘ,
ਛਾਂਜਲਾ ਨੇ ਪੁਲੈ ਕੋਲ ਮਾਰੀਸਟੇ ਸਧਰੂਨੀਆਂ ਤੇ ਕਰੂਟੀਆਂ।
ਹੋਰ ਕਈਏਂ ਕੱਪੀ ਫਿਰ ਲਖਮੀ ਚੰਦ ਪਟਵਾਰੀ ਫਗਵਾਟੀਆਨਾ,
ਜੀਨਾ ਜੀਨਾ ਦੱਬਿਆ ਗਰਾਈਆਂ ਹੌਦੀਆਂ ਤੇ ਕਕੂਟੀਆਂ।
ਬਚਿਆਂ ਬਚਾਇਆਂ ਨੀ ਪੁਣਛਾ ਸ਼ਹਿਰੀ ਚੰਗੀ ਖਬਰ ਹਿੰਨਦੀ,
ਬੇਤਾੜਾ, ਦਰਿਆ ਐਨੇ ਕੰਢੇ ਭਖਣੇ ਲਗੀਆਂ ਬੇਅੰਤਝਿਆਂ ਨੋਟੀਆਂ
ਘਰੇਂ ਅੰਦਰ ਬੈਠਿਆਂ ਕੀ ਤਾੜ ਤਾੜ ਮਾਟਰ ਗੋਲੇ ਪੈਣੇ ਲਗੇ,
ਕਬਾਲੀਏਂ ਅਛੀ ਮਲੀ ਹਿੰਨਦੀਆਂ ਉਚੇ ਪਹਾੜੇਂਨੀਆਂ ਚੋਟੀਆਂ
ਈਹੇ ਜਹੇ ਔਖੈ ਵੇਲੈ ਹਥ ਦਈ ਰੱਬੀ ਸਾੜੀ ਮਦਤ ਕੀਤੀ,
ਪ੍ਰੀਤਮ ਸਿੰਘ ਬਰਗੇਡੀਅਰ ਝਟ ਪੁਜੀਗਾਹਿੰਨੀ ਆਪਣੇ ਜੋਟੀਆਂ।
ਧਿਆੜੀ ਰਾਤ ਇਕ ਕਰੀ ਸਾਰੀਆਂ ਪਿਕਟਾਂ ਪੁਕਟਾਂ ਦੂਰਕਰੀ,

*11. ਕਾਬਲੀ ਬੰਦੂਕਾਂ*
*12. ਚੀਲਾਂ ਦੇ ਰੁਜ*
*13. ਵਦੀਆਂ ਗਈਆਂ ਕਿਉਂਕਿ ਗੁਲਾਮ ਕਸ਼ਮੀਰ ਤੋਂ ਆਇਆ ਲੋਕਾਂ ਨੇ ਦਸਿਆ ਹੈ ਕਿ ਮੋਤੀ ਰਾਮ ਜੱਜ (ਬਾਗ), ਗਿ: ਕਰਤਾਰ ਰਿਹਾੜਾ, ਲਾਲਾ ਜਗਤ ਰਾਮ ਇੰਨਸਪੈਕਟਰ ਆਫ਼ ਸਕੂਲਜ਼ ਅਤੇ ਪੰਡਤ ਜਗਦੀਸ਼ 'ਖੁਰਾੜ' ਆਦਿ ਨੂੰ ਬਹੁਤ ਤਸੀਹੇ ਦੇ ਕੇ ਮਾਰਿਆ ਗਿਆ ਹੈ।*

ਫਿਰ ਸਿੱਧਾ ਹੋਈ ਦਸਣੇ ਲਗਾ ਕਬਾਲੀਏਆ ਆਪਣੀਆਂ ਮੜਦੋਟੀਆਂ
ਪਹਿਲੇਂ ਦੇਗਵਾਰ, ਕੁਨੂਹੀਆਂ ਫਿਰ ਦੱਰਾ ਮਨਧਾਰ ਸਾਧੀ[14],
ਫਿਰ ਛੱਜੇ ਗੱਛੀ ਰੱਲਾਲਾਇਉਣ[15] ਘੰਮੀਰੀਆਂ ਤੇਤਰੀ ਨੋਟੀਆਂ
ਪ੍ਰੀਤਮ ਸਿੰਘ ਬਰਗੇਡੀਅਰ ਜੇ ਪੁਜਣਾ ਨਾਸਤਧਿਆੜੇ ਹੋਰ ਪੁਣਛਾ,
ਤਾਂਗਿੰਜੇ ਕਾਗੋ[16] ਖਾਣੀਆਂ ਸੀਆਂ ਲੋਕੋਂ ਨੇ ਮਾਸੇਂਨੀਆਂ ਬੋਟੀਆਂ।
ਸ਼ਾਬਾ ਪ੍ਰੀਤਮ ਸਿੰਘਾ ਬਰਗੇਡੀਆ[17] ਤੁਹਾਡੀ ਲਖਵਰ੍ਹੇ ਉਮਰ ਹੋਐ,
ਪੱਲੇ ਉੱਡੀ ਉੱਡੀ ਅਸੀਸਾਂ ਦੀ ਨੀਸ ਬ੍ਹਮਣੀਆਂ ਤੇ ਖਤਰੋਟੀਆਂ
ਸਚਮੁਚ ਬੁਤਨੁਹਾੜਾ ਬਣਾਈ ਸਦਾ ਪੂਜਾ ਨੁਹਾੜੀ ਕਰਨੇ ਰਹੀਐ
ਕਸਾਈਏਂ ਨੀਏਂ ਛੁਰੀਏ ਹੇਠਾ ਛੁੜਾਈਆਂ ਜਿਨੀ ਦੁਖੀ ਗਓਟੀਆਂ
ਦੂਰ ਦੂਰ ਪਹੁੰਚਾ ਵਾਲਿਓ ਭ੍ਰਾਓਗ੍ਰੀ ਬਭ੍ਰਾਰੇਂ ਨਾਵੀ ਖਿਆਲ ਕਰਿਆ
ਬਹੁੰਦਈ ਆਏ ਨੇਆ ਆਪਣੇ ਦੇਸ਼ੈ ਪਿਛੇ ਏਹ ਵੀ ਭੇਟੋਟੀਆਂ।
ਅਖੇਂ ਸਾਮ੍ਹਣੇ ਮਾਪਿਉ ਭੈਣਾਂ ਭਰਾ, ਤੈ ਚਾਚੇ ਤਾਏ ਵਾਰੇ ਕਈਏਂ,
ਜੁਆਨ ਪੁਤਰ ਪੋਤਰੇ ਅਤੇ ਸਜਰ ਵਿਆਹੀਆਂ ਨੂੰ ਹਾਂ ਤੈਧੀ ਓਟੀਆਂ।
ਕਈ ਸਾਲ ਹੋਈ ਗੇ ਗਰੀਬੇਂ ਡੰਡਰੌਲਾ ਇਧਰ ਉਧਰ ਬਾਹਨਿਆਂ ਕੀ
ਪਰਕੰਨ ਧਰੀ ਸੁਣਨਾ ਨਹੀ ਕੋਈ ਇਨੇਂ ਦੁਖੀਏ ਨੀਆਂ ਅਰਜੋਟੀਆਂ
ਜੇ ਜਾਦੈ ਨਹੀ ਤਾਂ ਘੱਟ ਬੀ ਘੱਟ ਪਿਛਲੈ ਹਿਸਾਬਐ ਲਭੀ ਗਛਣੀ
ਉੂਐ ਰੋਠੇ ਢਗੇ ਵਛੇ ਕੋਠੇ 'ਸਾਦ ਉਤਨੇ ਐਹੋ ਤਰਤੈ ਖੁਸ਼ਕੀ ਜਿਮੋਟੀਆਂ
(ਪਹਾੜੀ ਗੂੰਜਾਂ 'ਚ)



14. ਸੋਧਕੇ
15. ਹਲੂਣਾ
16. ਇੱਲਾਂ ਕਾਵਾਂ ਨੇ
17. ਸ੍. ਪ੍ਰੀਤਮ ਸਿੰਘ ਬਰਗੇਡੀਅਰ ਨੇ ਹਿੰਦ ਸਰਕਾਰ ਨੇ ਉਸ ਵੇਲੇ ਪੁਣਛ ਭੇਜਿਆ, ਜਿਸ ਵੇਲੇ ਉੱਥੋ ਦੇ ਵੱਡੇ-ਵੱਡੇ ਅਫਸਰ ਪੁਣਛੀਆਂ ਨੂੰ ਘਿਰੇ ਹੋਇਆ ਛੱਡ ਕੇ ਆਪ ਜੰਮੂ ਚਾਲੇ ਪਾ ਚੁੱਕੇ ਸਨ। ਪੁਣਛ ਸ਼ਹਿਰ ਉਸ ਵੇਲੇ ਇਕ ਹਵਨਕੁੰਡ ਦੇ ਰੂਪ ਵਿਚ ਸੀ। ਜੋ ਸਰਦਾਰ ਸਾਹਿਬ ਇਕ ਹਫ਼ਤਾ ਹੋਰ ਨ ਪੁਜਦੇ ਤਾਂ 40 ਹਜ਼ਾਰ ਸ਼ਰਨਾਰੀਥੀ ਦਾ ਬਚਣਾ ਅਸੰਭਵ ਸੀ। ਸ੍. ਸਾਹਿਬ ਨੇ ਥੋੜੇ ਹੀ ਚਿਰ ਵਿਚ ਸ਼ਰਨਾਰਥੀਆਂ ਲਈ ਇਕ ਹਵਾਈ ਅੱਡਾ ਬਣਵਾ ਕੇ ਬੁੱਢੇ, ਬੱਚੇ, ਬੀਮਾਰਾਂ ਅਤੇ ਤਰੀਮਤਾਂ ਨੂੰ ਹਵਾਈ ਜਹਾਜ਼ਾਂ ਰਾਹੀਂ ਜੰਮੂ ਭੇਜਣਾ ਸ਼ੁਰੂ ਕਰ ਦਿੱਤਾ। ਜਿਸ ਫੁਰਤੀ ਨਾਲ ਸ੍. ਸਾਹਿਬ ਨੇ ਆਲੇ ਦੁਆਲੇ ਪਹਾੜਾਂ ਦੀਆਂ ਚੋਟੀਆਂ ਦੁਸ਼ਮਨ ਪਾਸੋਂ ਛੁਡਾਉਣੀਆਂ ਸ਼ੁਰੂ ਕੀਤੀਆਂ ਸਨ। ਗੁਲਾਮ ਕਸ਼ਮੀਰ ਤੋਂ ਆਏ ਲੋਕਾਂ ਤੋਂ ਪਤਾ ਲੱਗਦਾ ਹੈ ਕਿ ਏ ਇਨ੍ਹਾਂ ਨੂੰ ਅਗੇ ਵੱਧਦਿਆਂ ਇਕ ਹਫਤਾ ਹੋਰ ਨਾ ਰੋਕਿਆ ਜਾਂਦਾ ਤਾਂ ਕੁਹਾਲੇ ਤੇ ਪਲੰਦਰੀ ਦੇ ਉਚੇ ਟਿੱਬਿਆਂ ਉੱਤੇ ਅਜ ਨੀਲੇ ਦੀ ਥਾਂ ਤਿਰੰਗੇ ਨੇ ਝੁਲਣਾ ਸੀ।

# ਫ਼ਤਹਿ ਮੁਹੰਮਦ ਦਰਗਾਲ ਮਲਕਾਂ (1913 ਈ.)

## ਸੀ-ਹਰਫ਼ੀਆਂ

*

ਨੂਨ— ਨਾਲ ਗਮਾਨੀਆਂ ਨਿਉ ਲਾਇਆ, ਵਸਨ ਦੂਰ ਸੋਹੇ ਪਤਾ ਦਸਦੇ ਨਾ
ਦੇਖੇ ਸੁੱਖ ਤੇ ਜੋਲੜ੍ਹੀ ਰੁੱਖ ਪਾਏ, ਰੋਂਦੇ ਨੈਣ ਮੇਰੇ ਕਦੇ ਹਸੱਦੇ ਨਾ
ਜ਼ਾਤ ਹੁਸਨ ਦੀ ਸਾਹਮਣੇ ਦਸ ਜਾਂਦੇ, ਜੇਕਰ ਰਾਤ ਅਸਾਡੜੇ ਵਸਦੇ ਨਾ
ਫ਼ਤਹਿ ਮੁਹੰਮਦ ਸਮਿਰੱਗ ਤੇ ਹੋਰ ਪੰਛੀ, ਤੰਦਾਂ ਕੱਚੀਆਂ ਵਿਚ ਕਦੇ ਫਸਦੇ ਨਾ।

ਮੀਮ— ਮੜ੍ਹੀ ਮੁਹਾਰ ਮਜ਼ਲਸਾਂ ਲਈ, ਨਾ ਉਹ ਵੱਕਤ ਤੇ ਨਾ ਉਹ ਯਾਰ ਰਹਿਗੇ
ਚੁੱਲੀ ਖਜ਼ਾਂ ਦੀ ਔਲ ਹੋਇਆ ਕੇਸੀ, ਨਾ ਉਹ ਫੁੱਲ ਤੇ ਨਾ ਗੁਲਜ਼ਾਰ ਰਹਿਗੇ
ਹੋਇਆ ਯਾਰ ਅਜ਼ੀਜ਼ ਗਿਆਰ ਸਾਰੇ, ਨਾ ਉਹ ਖੱਲਕ ਤੇ ਨਾ ਉਹ ਪਿਆਰ ਰਹਿਗੇ।
ਫ਼ਤਹਿ ਮੁਹੰਮਦ ਸ਼ਨਾਖਤੀ ਯਾਰ ਚਲੇ ਗਏ, ਦੁਨੀਆ ਜ਼ਿੰਦਗੀ ਦੇ ਦਿਨ ਚਾਰ ਰਹਿਗੇ।

ਦਾਲ—ਦੂਰ ਵਸੰਦਿਆ ਸਜਨਾ ਉ, ਕੋਈ ਸੁੱਖ ਸੁਨਹਿੜਾ ਘੱਲ ਜਾਨੀ
ਤੜਫ਼ੇ ਜਾਨ ਮੇਰੀ ਤੇਰੇ ਦੇਖਣ ਨੂੰ, ਅੱਖੀਆਂ ਰੋਦੀਆਂ ਨੇਪਿਲ ਪੱਲ ਜਾਨੀ
ਕਲਬ-ਤਲਬ ਅੰਦਰ ਪਰੇਸ਼ਾਨ ਤੜਫ਼ੇ, ਕਿਤਨੇ ਸੀਨੇ ਨੇ ਜੁਦਾਈ ਨੇ ਸੱਲ ਜਾਨੀ
ਫ਼ਤਹਿ ਮੁਹੰਮਦ ਰੋਂਦਿਆਂ ਉਮਰ ਗੁਜ਼ਰੀ, ਮੁਸ਼ਕਲ ਗੰਮ ਨਦੀ ਨ ਹੋਈ ਹਲ ਜਾਨੀ।

(ਕਿਦਾਵਰ 'ਚ)



## ਮੌਲਾਨਾ ਮੁਹੰਮਦ ਇਸਮਾਈਲ ਜ਼ੱਬੀ (1914 ਈ.)

## ਦੇਸ਼ ਦੀ ਵਾ

*

ਠੰਡੀ ਠਾਰ ਤੇ ਚਲਤੀ ਰੋਵੇਂ ਹਰਦਮ ਆਪਣੇ ਦੇਸ਼ ਦੀ ਇੱਕ ਇੱਕ ਜਾ ਵਾਏ
ਤੈਨੂੰ ਤਰਸਦੇ ਰਹੇ ਪ੍ਰਦੇਸ 'ਚ ਅਸੀ, ਡਾਡਾ ਤਰਸਿਆ ਨਾ ਤਰਸਾ ਵਾਏ
ਫਿਰੇ ਦੇਸ ਬਦੇਸ਼ ਬੰਜ਼ਾਰਿਆਂ ਤੋਂ ਫ਼ੇਰਾਵਾਤ ਭੀ ਕਦੇ ਕੋਈ ਪਾ ਵਾਏ
ਮੇਰੇ ਦੇਸ਼ ਦੀਆਂ ਬਸਤੀਆਂ ਬਸਤੀ 'ਚ, ਫਿਰਕੇ ਖੈਰ ਦੀ ਖੈਰ ਲਿਆ ਵਾਏ
ਮੇਰੀ ਅੱਖ-ਨੈਣ ਵਤਨ ਨੂੰ ਦੇਖ ਸਕਤੀਆਂ, ਬਦਲੇ ਮੇਰੇ ਤੂੰ ਦੇਖ ਕੇ ਉਹ ਵਾਏ
ਮੇਰੀ ਤਰਫ਼ ਉਸ ਦੇਸ਼ ਕੀ ਜਾ, ਜਾ ਨਾਂ ਜਾ ਕੇ ਚੁੰਮ ਤੇ ਗਲ੍ਹੇ ਲਗਾ ਵਾਏ
ਮੇਰੇ ਵਾਸਤੇ ਵਤਨ ਕੀ ਪਾਕਿ-ਮਿੱਟੀ, ਸੁਰਮੇਂ ਅੱਖਾਂ ਕੋ ਉਨ੍ਹਾਂ ਕੋਂ ਪਾ ਵਾਏ
ਸੁੰਗੇ ਪੁੱਲਾਂ ਦੀ ਰੋਜ਼ ਖੁਸ਼ਬੋ ਸੋਹਣੀ, ਅਸਾਂ ਨੂੰ ਆਕੇ ਕਦੇ ਸੰਗਾ ਵਾਏ
ਮਿੱਠਾ ਰਸਲਾ ਗੀਤ ਪੰਖੇਰੂਆਂ ਦਾ, ਉਨ੍ਹਾਂ ਸਰਾਂ 'ਚ ਕਦੇ ਤੇ ਗਾ ਵਾਏ
ਨਦੀਆਂ ਵੱਗਦੀਆਂ ਵਜਾਏ ਸਾਜ਼ ਜਿਹੜੇ, ਮੇਰੇ ਕੋਲ ਇਕ ਵਾਰ ਵੱਜਾ ਵਾਏ
ਠੰਡੀਆਂ ਮਾਣੀਆਂ ਸੋਹਣੀਆਂ ਸੋਹਣੀਆਂ ਕੀ, ਸੜਦੇ ਦਿਲਾਂ ਨੂੰ ਠੰਡ ਪੁੰਚਾ ਵਾਏ
ਸ਼ੰਗਰਾਂ ਉੱਚੀਆਂ ਖਲੀਆ ਖਲੀਆਂ ਨੂੰ, ਨਕਸ਼ੇ ਚੁੱਕ ਕੇ ਆਣ ਦਿੱਖਾ ਵਾਏ
ਕਿਸ ਹਾਲ 'ਚ ਹੈ ਉਹ ਦੇਸ਼ ਅਜਕਲ੍ਹ, ਸਾਨੂੰ ਦੇਸ਼ ਦੀ ਗਲ ਸੁਣਾ ਵਾਏ
ਉਸ ਦਾ ਸ਼ਹਿਰ, ਗਰਾਂ, ਪਹਾੜਾ, ਜੰਗਲ, ਦੁਖੀਆ ਕਿਉਂ ਇਹ ਗਲ ਸਮਝਾ ਵਾਏ
ਦਸ ਦੇਸ਼ ਕੀ ਸੋਹਣੀਆ ਵਾਦੀਆਂ ਤੋਂ, ਹੋਈ ਉਡੀਕ ਪਹਿਲ ਖੱਤਾ ਵਾਏ
ਹੋਈ ਖੂਨ ਅਲੋਦ ਜ਼ਮੀਨ ਉਸ ਕੀ, ਸਬਜ਼ਾਂ ਜ਼ਾਰ, ਪਹਾੜ, ਦਰਿਆ ਵਾਏ
ਕਦੇ ਗਾਏ ਸੀ ਪੰਖੂਆਂ ਗੀਤ ਜਿਸ ਥਾਂ, ਅਜ੍ਹ ਅੱਲੂ ਕਰੇ ਗੋਗਾ ਵਾਏ
ਰੋਣਕ ਸੀ ਜਿਸ ਬਸਤੀਆਂ ਸੋਹਣੀਆਂ 'ਚ ਫਿਰਦੇ ਜਾਨਵਰ ਅਜ ਉਸ ਥਾਂ ਵਾਏ
ਵਸੇਂ, ਰਸੇਂ ਥੇ ਦੇਸ਼ ਦੇ ਲੋਕ ਜਿਸ ਥਾਂ, ਉੱਥੇ ਏ ਵੈਰਾਨ-ਸਰਾ ਵਾਏ
ਵਾਸੀਂ ਦੇਸ਼ ਕਾ ਦੇਸ਼ ਥੀਂ ਉੱਜੜ ਬੈਠਾ, ਉਥ ਫ਼ਿਰੇਂ ਹੈਯਰਾਨ ਹਰ ਥਾਂ ਵਾਏ
ਅਜ੍ਹ ਹੋਈ ਰਾਜ਼ੋਰ ਥੇ ਗੈਰ ਡਾਡੀ, ਬੁੱਦਲ ਹੋਈ ਉਜਾੜ ਸਫ਼ਾ ਵਾਏ
ਦਿਵਾਲ, ਸੈਹੜਾ ਜਮਲਾਨ, ਵੈਰਾਨ ਹਰ ਥਾਂ, ਹੋਈ ਪੁਣਛ ਹੈਰਾਨ ਖੁਫ਼ਾ ਵਾਏ।
ਕਈ ਸਜਣ, ਅਜ਼ੀਜ਼, ਫਿਰਾ ਮੈਰਾ, ਬੇਵਕੂਫ਼ ਕਾਰ ਤੇ ਯਾਰ ਅੱਸ਼ਨਾ ਵਾਏ
ਹੋਇਆ ਦੇਸ਼ 'ਚ ਹਾਲ ਵੈਰਾਨ ਸਾਰਾ, ਮਾਰੇ ਗਿਆਂ ਉਹ ਜਾਬਜਾ ਵਾਏ
ਮੇਰੇ ਵਲੋਂ ਤੈਨੂੰ ਵਤਨ ਦੇ ਵਾਸੀਆਂ ਨੂੰ, ਜਾ ਕੇ ਦੇ ਸਲਾਮ ਦੁਆ ਵਾਏ
ਕੋਹਵੇ 'ਜ਼ਬੀ' ਗਰੀਬ ਥੇ-ਵਤਨ ਤੇਰਾ, ਤੇਰੀ ਯਾਦ 'ਚ ਰਹੇ ਸੁਦਾ ਵਾਏ
ਇਕੋ ਇੱਕ ਨੂੰ ਮੇਰਾ ਪੈਗ਼ਾਮ ਦੇਣਾ, ਰਖੋਂ ਹੌਂਸਲਾ ਨਾ ਕਹਿਰਾ ਵਾਏ
'ਜ਼ੱਬੀ' ਮੁੜਗਾਂ ਵਤਨ 'ਚ ਕਦੇ ਤੇ ਅਸੀਂ, ਆਖ਼ਰ ਕਰਕੇ ਕੁ ਫਜ਼ਲ ਖੁੱਦਾ ਵਾਏ।

*

ਜਿਸਮ ਮੇਰੋ ਪਾਕਿਸਤਾਨ ਵਸੇ
ਰੂਹ ਵਤਨ ਦੀਆਂ ਮਾਹਲੀਆਂ ਮਾਹਲੀਆਂ ਮਾਂ।
ਫਿਰੇ ਜਾਨ ਅਨਜਾਨ ਹੈਰਾਨ ਮੇਰੀ
ਸ਼ਿਰਾਰਾਂ ਉੱਚੀਆਂ ਖਾਲੀਆਂ ਖਾਲੀਆਂ ਮਾਂ।
ਫੁੱਲ ਫੁੱਲ ਬੂਟੇ ਬੂਟੇ ਦਿਲ ਵੱਸੇ
ਪਤਰ ਪਤਰ ਤੇ ਡਾਲੀਆਂ ਡਾਲੀਆਂ ਮਾਂ।
'ਜ਼ਬੀ' ਰਹੇ ਖਿਆਲ ਹਰ ਹਾਲ ਮੇਰੋ
ਆਪਣੇ ਦੇਸ਼ ਕੀ ਨਾਲੀਆਂ ਨਾਲੀਆਂ ਮਾਂ।

(ਇੰਤਜ਼ਾਰ 'ਚ)



## ਮਾਇਆ ਕੌਰ ਨਿਰਮਾਣ (1914 ਈ.)

### ਹਾਏ! ਟੁਟਿਆ ਫੁਲ ਗੁਲਾਬ ਦਾ

*

ਜੋ ਪਲਿਆ ਸੀ ਮਿਠੇ ਆਬ ਦਾ,
ਜੋ ਪੁਤਲਾ ਸੀ ਸੋਹਲ ਸ਼ਬਾਬ ਦਾ,
ਹਾਏ! ਟੁਟਿਆ ਫੁਲ ਗੁਲਾਬ ਦਾ।
ਕਿਸੇ ਚੰਦਰੇ ਹੈ ਖੋਹ ਲਿਆ,
ਮੇਰਾ ਜੀਵਨ ਸੁੰਞਾ ਹੋ ਗਿਆ।
ਉਹ ਦੇਸ਼ ਸੀ ਮੇਰੇ ਪਿਆਰ ਦਾ,
ਸੀ ਕ੍ਰਿਸ਼ਮਾ ਅੰਮ੍ਰਿਤ ਧਾਰ ਦਾ।
ਅਤੇ ਸੋਮਾਂ ਸਭ ਦੇ ਪਿਆਰ ਦਾ।
ਸਖੀਏ ਅਲੋਪ ਕਿਧਰੇ ਹੋ ਗਿਆ,
ਮੇਰਾ ਜੀਵਨ ਸੁੰਞਾ ਹੋ ਗਿਆ।
ਰਹੀ ਚਾਹਵਾਂ ਨਾਲ ਪਿਆਰ ਦੀ,
ਨਾਲੇ ਸਧਰਾਂ ਨਾਲ ਸਵਾਰ ਦੀ,
ਪਈ ਲਾਡਾਂ ਨਾਲ ਦੁਲਾਰ ਦੀ,
ਉਸ ਤਨ ਮਨ ਮੇਰਾ ਮੋਹ ਲਿਆ,
ਮੇਰਾ ਜੀਵਨ ਸੁੰਞਾਂ ਹੋ ਗਿਆ।
ਜਾਂ ਕਮਲ ਸੀ ਖਿੜਨ ਖਿੜਾਣ ਲੱਗਾ,
ਜਾਂ ਠੰਡਕ ਕਲੇਜੇ ਪਾਣ ਲੱਗਾ,
ਵੇਖ ਚੰਨ ਨੂੰ ਚੰਨ ਸ਼ਰਮਾਣ ਲੱਗਾ।
ਖਿਲ ਰਿਹਾ ਸੀ ਮੌਸਮ ਬਹਾਰ ਦਾ,
ਝਖੜ ਝੁਲਿਆ ਕਹਿਰ ਕਹਾਰ ਦਾ,
ਫੁਲ ਟਾਹਣਿਉਂ ਟੁਟਾ ਅਨਾਰ ਦਾ।
ਮੇਰੀ ਨਾਲੇ ਲੈ ਕੇ ਲੋਅ ਗਿਆ,
ਮੇਰਾ ਜੀਵਨ ਸੁੰਞਾ ਹੋ ਗਿਆ।
(ਹਿਮਾਲ 'ਚ)



# ਚੌਧਰੀ ਮੁਹੰਮਦ ਇਸਰਾਈਲ ਅਸ਼ਰ (1916 ਈ.)

## ਕਵਿਤਾ

ਉਹ ਪੰਛੀ ਦਸ ਜਾ ਬਾਵਰਿਆ ਮਨਾਂ ਉਸ ਨਗਰੀ ਕੁ ਹਾਲ ਰਹੇ
ਜਿੱਤ ਉਮੱਰ ਆਯਾਨੀ ਬੀਤ ਗਈ ਮੇਰਾ ਖੇਡਨ ਕਾ ਕੁੱਝ ਸਾਲ ਰਹੇ
ਕੋਈ ਦਰ ਪੁਰਾਣਾ ਕੂਕ ਗਿਆ, ਮਨਾਂ ਕੋਇਲ ਕੁ ਫ਼ਰਿਆਦ ਮਾਂ
ਕਿਉਂ ਭੋਲੀ ਭਾਲੀ ਰੋਹ ਗੀ ਰੁੱਤ ਗੁਜ਼ਰ ਗਈ ਕੀ ਯਾਦ ਮਾਂ
ਯੋ ਉੱਡ ਕੇ ਦਿਲ ਪਰਚਾ ਆਈ ਜੱਤ ਨੀਲੀ ਸੁਥਰੇਂ ਮਾਹਿਲ ਰਹੇ
ਉਹ ਪੰਛੀ ਦਸ ਜਾ ਬਾਵਰਿਆ ਮਨਾਂ ਉਸ ਨਗਰੀ ਕੁ ਹਾਲ ਰਹੇ
ਮੈਂ ਚੜ੍ਹਾ ਲਾਇਆ ਗੇਰਵਾ ਮੇਰੇ ਗਲ ਮਾਂ ਖੁੱਲਾ ਕੇਸ ਰਹੇ
ਕਿਤੇ ਮਨ ਕੁ ਚੌਰ ਨਹੀਂ ਦੇਖਉ ਹੂੰ ਢੂੰਡਾਂ ਕਿਹੜੇ ਦੇਸ ਰਹੇ
ਮੇਰੋ ਸੋਹਣੇ ਬਾਕਾਂ ਸਾਂਵਰਿਆ, ਜਿਹੜੇ ਵਿਚਲੇ ਚਕੋਰੀ ਚਾਲ ਰਹੇ
ਉਹ ਪੰਛੀ ਦਸ ਜਾ ਬਾਵਰਿਆ ਮਨਾਂ ਉਸ ਨਗਰੀ ਕੁ ਹਾਲ ਰਹੇ
ਕਦੇ ਅਜ ਭੀ ਨਿੱਖਰੇ ਚਾਨਨੀ ਉੱਤੇ ਪਿਆਰ ਨਾ ਦੇਵੋਂ ਲੋ.
ਕੋਈ ਬੁਲਬੱਲ ਕੁ ਅਜ ਭੀ ਗੀਤ ਦਸ ਜਾਂ ਭਾਵਰੋਂ ਕੀ ਖੋ
ਉਤੇ ਹੁਣ ਭੀ ਜੋੜੇ ਬਾਜ਼ ਕੁੱਝ ਰੰਗ ਬਰੰਗੀ ਸ਼ਾਲ ਰਹੇ
ਉਹ ਪੰਛੀ ਦਸ ਜਾ ਬਾਵਰਿਆ ਮਨਾਂ ਉਸ ਨਗਰੀ ਕੁ ਹਾਲ ਰਹੇ
ਕਿੱਤ ਕਰ ਗਿਆ ਫੱਲ ਉਮੀਦ ਕਾ ਯਾ ਉਸ ਕਾ ਨੀਲਾ ਬਾਗ ਰਹੇ
ਮੇਰਾ ਬਿਸੱਰ ਗਿਆ ਵਾਰਾ ਨਿਜ਼ਨਾਂ ਹੁਣ ਤਾਜ਼ਾ ਹੋ ਗਿਆ ਦਾਗ਼ ਰਹੇ
ਤੂੰ ਰਾਹੀਆ ਉਸ ਨੂੰ ਕਹਿ ਦੇ, ਮਿਲ ਜਾਏ ਮੇਰੇ ਨਾਲ ਰਹੇ
ਉਹ ਪੰਛੀ ਦਸ ਜਾ ਬਾਵਰਿਆ ਮਨਾਂ ਉਸ ਨਗਰੀ ਕੁ ਹਾਲ ਰਹੇ।

(ਕਿਦਾਵਰ 'ਚ)

## ਕਵਿਤਾ

ਕਾਗਾ ਬੋਲ ਤੂੰ ਮੇਰੀ ਉਡੀਕ ਤੜਫੇ, ਚਿੱਠੀ ਸਜਣਾ ਦੀ ਕਿੱਤੇ ਆਈ ਹੋਈ ਹੈ।
ਜਿਹੜਾਂ ਦਿਲਾਂ ਵਿਚ ਰਿਹਾ ਹਮੇਸ਼ ਵੱਸਦਾ, ਸਾਨੂੰ ਉਨ੍ਹਾਂ ਦੀ ਜੱਬ ਕਸ਼ਾਈ ਹੋਈ ਹੈ।
ਲਿਖਿਉ ਮੁੱਦਤਾਂ ਬਾਅਦ ਸਲਾਮ ਕਬਲਾ, ਬੜੀ ਮਹਿਰ ਤੇ ਕਰਮ ਫ਼ਰਮਾਈ ਹੋਈ ਹੈ।
ਵਸੇਂ ਦੂਰ ਪਰ ਫਿੱਕਰ ਜ਼ਰੂਰ ਹਮਨੇ, ਲੱਖ ਲੱਖ ਸ਼ੁਕਰ ਜੇ ਕਦਰ ਅਫ਼ਜ਼ਾਈ ਹੋਈ ਹੈ।
ਅਜ ਤੱਕ ਅਰਜ਼ ਨਿਆਜ਼ ਬਿਨਾਂ ਕਰ ਸਕਿਉ ਏ ਗਲ ਸੋਚ ਕੇ ਸੋਚ ਸ਼ਰਮਾਈ ਹੋਈ ਹੈ।
ਹਾਲ ਰਿਹਾ ਹਾਲਾਤ ਆਫਾਤ ਫਿਰਿਆ, ਸਮਝੇਂ ਮੱਤ ਤੁਮ ਬੇ-ਵਫ਼ਾਈ ਹੋਈ ਹੈ।
ਪਹਿਲਾਂ ਕੱਦ ਜਿਹੜਾ ਮਿਨਾਂ ਪਹਿਲਾਨ ਜੋਗਾ, ਅਹਿਲ ਦਿਲਾਂ ਦੀ ਗੱਲ ਅਜ਼ਮਾਈ ਹੋਈ ਹੈ।
'ਅਸ਼ਰ' ਉਸ ਬਹਾਰ ਕਾ ਖਾਰ ਢੰਡੂਓ, ਭੋਰ ਫੁੱਲਾਂ ਕੀ ਜੱਤ ਜਦਾਈ ਹੋਈ ਹੈ।

(ਇੰਤਜ਼ਾਰ 'ਚ)



## ਗਿ: ਕਰਤਾਰ ਸਿੰਘ ਕੋਮਲ (1916 ਈ.)

## ਕਸ਼ਮੀਰ

*

"ਕੀਤਾ ਪਸਾਉ ਏਕੋ ਕਵਾਉ," ਜਦ ਕਾਦਰ ਨੂੰ ਭਾਇਆ।
ਕਿਤੇ ਜ਼ਮੀਨਾਂ ਸਾਗਰ ਕਿਧਰੇ, ਮਾਰੂ ਥਲ ਬਣਾਇਆ।
ਸਾਗਰ ਬਣੇ ਜ਼ਮੀਨਾਂ, ਕਿਧਰੇ, ਧਰਤੀ ਸਾਗਰ ਹੋਈ।
ਸਾਗਰੋਂ ਨਿਕਲੇ ਪਰਬਤ ਕਿਧਰੇ, ਜਿਉਂ ਇਛਾ ਕਾਦਰ ਹੋਈ।੧।

ਹਿਮਾਲੇ ਦੀਆਂ ਵਖੀਆਂ ਅੰਦਰ, ਨੀਲੇ ਹੇਠ ਅਸਮਾਨ।
ਸੀ ਝੀਲ ਸਤੀ-ਸਰ ਸ਼ੋਭ ਰਹੀ, ਗੌਰੀ ਦਾ ਸੈਲ ਸਥਾਨ।
ਮੁਢਲੇ ਛੀ ਮੰਨੂਆਂ ਤੀਕ ਰਹੀ, ਇਹ ਝੀਲ, ਝੀਲ ਦੀ ਝੀਲ।
ਸ਼ਿਵ ਜੀ ਸੈਲ ਕਰੇ ਸੰਗ ਗੌਰੀ, ਚੜ੍ਹ ਬੇੜੀ ਨਾਗਾਂ ਕੀਲ।੨।

ਫਿਰ ਲੁਕਿਆ ਦੈਂਤ ਜਲਦ ਭੌ ਇਥੇ, ਮਨ ਮਾਨੀਆਂ ਕਰਦਾ।
ਦੁਖੀ ਕਰੇ ਤਰੇ ਵੜੇ ਇਸ ਵਿਚ, ਨਾ ਝਕਦਾ ਨਾ ਡਰਦਾ।
ਨਿਕਲ ਪਾਣੀ 'ਚੋਂ ਫੜ ਖਾ ਜਾਇ, ਬੰਦੇ ਰੱਬ ਦੇ ਪਿਆਰੇ।
ਦੁਖ ਪਏ ਇਸ ਤੋਂ ਨਰ ਨਾਰੀ ਸਨ, ਸੋਚ ਸੋਚ ਕੇ ਹਾਰੇ।੩।

ਔਖਾ ਇਸ ਮੂਜ਼ੀ ਦਾ ਮਰਨਾ, ਛੁਪ ਪਾਣੀ ਝੁਟ ਜਾਵੇ।
ਬ੍ਰਹਮਾ ਜੀ ਦਾ ਵਰ ਸ਼ੁਭ ਪਾ ਕੇ, ਭਲਾ ਕਿਵੇਂ ਕੁਟ ਖਾਵੇ।
ਅੰਤਲੇ ਦਿਨੀਂ ਜੁਗ ਦੁਆਪਰ ਦੇ, ਸੁਣੀ ਪੁਕਾਰ ਦਾਤਾਰ।
ਜ਼ਾਲਮ ਸੋਧਣ ਲੋਕ ਬਚਾਵਣ, ਉਸ ਦਾ ਬਿਰਧ ਅਪਾਰ।੪।

ਪੁਤ੍ਰ ਪੋਤੇ ਬ੍ਰਹਮਾ ਜੀ ਦੇ ਦਾ, ਕਸ਼ਪ ਰਿਸ਼ੀ ਗੁਨਵਾਨ।
ਹਿੰਦ ਤੀਰਥ ਦੀ ਯਾਤਰਾ ਹਿਤ, ਆ ਪਾਏ ਚਰਨ ਮਹਾਨ।
ਬੋਨੀਰ ਰਾਜੌਰੀ ਨੇੜੇ ਹੀ, ਡੇਰਾ ਇਨ੍ਹੇਂ ਜਮਾਯਾ।
ਇਸ ਦੇ ਅਗੇ ਲੋਕਾਂ ਰੋ ਕੇ, ਦੁਖੜਾ ਫੋਲ ਸੁਨਾਯਾ।੫।

ਹੇ ਮਹਾਰਾਜ! ਦੁਖੀ ਮਜ਼ਲੂਮਾਂ ਤਾਈਂ ਆਪ ਬਚਾਵੋ।
ਨਹੀਂ ਤਾਂ ਆਪਣੀ ਹਥੀਂ ਸਾਨੂੰ, ਮਾਰ ਸਤੀ-ਸਰ ਪਾਵੋ।
ਤੜਪ ਪਿਆ ਦਿਲ ਕਸ਼ਪ ਹੁਰਾਂ ਦਾ, ਸੁਣ ਦੁਖੀਆਂ ਦੀ ਬੀਤੀ।
ਮਾਰ ਮੁਕਾਵਣ ਜ਼ਲਦ ਭੌ ਲਈ, ਹਿੰਮਤ ਇਸ ਸੀ ਕੀਤੀ।੬।

ਕਈ ਸਾਲ ਤਪੱਸਿਆ ਕਰ ਇਸ, ਮਹਾਂ-ਦੇਵ ਰੀਝਾਇਆ।
ਬ੍ਰਹਮਾ, ਵਿਸ਼ਨੂੰ, ਸ਼ਿਵ ਜੀ ਲੈ ਕੇ, ਦੇਵਤਿਆਂ ਨੂੰ ਆਯਾ।
ਹੁੰਦੀ ਰਹੀ ਲੜਾਈ ਇਨ੍ਹਾਂ ਦੀ, ਕਈ ਸੈਂਕੜੇ ਸਾਲਾਂ।
ਨਾ ਮਰਿਆ ਨਾ ਫੜਿਆ ਦੇਵ ਨੂੰ, ਵਿਰਥਾ ਗਈਆਂ ਘਾਲਾਂ।੭।
ਅੰਤ ਸੋਚ ਕੇ ਦੇਵਤਿਆਂ ਨੇ, ਇਹੋ ਮਤਾ ਪਕਾਇਆ।
ਖ਼ੁਸ਼ਕ ਕੀਤਿਆਂ ਬਿਨ ਸਤੀ-ਸਰ ਨੂੰ, ਹੋਣਾ ਨਹੀਂ ਸਫ਼ਾਇਆ।
ਚਕਰ ਮਾਰ ਵਿਸ਼ਨੂੰ ਜੀ ਕਟਿਆ, ਟੁਕੜਾ ਗਿਰ ਦਾ ਭਾਰਾ,
ਖ਼ਾਦਨਯਾਰ ਦੀ ਥਾਂ ਤੋਂ ਝਟ ਹੀ, ਵਹਿ ਤੁਰਿਆ ਜਲ ਸਾਰਾ।੮।

ਨਿਕਲ ਆਈ ਧਰਤੀ ਪਰ ਹਾਲੇ, ਸਰ ਛੰਭ ਕਈ ਰਹਿ ਗਏ।
ਜਲਦ ਭੌਂ ਨਾ ਕਾਬੂ ਆਏ, ਛੰਭ ਡੂੰਘੇ 'ਚ ਬਹਿ ਗਏ।
ਟੁਕੜਾ ਟੁਕ ਸੁਮੇਰ ਪਰਬਤ ਦਾ, ਵਿਸ਼ਨੂੰ ਜੀ ਮੰਗਾਯਾ,
ਉਸ ਛੰਬ ਜਲ ਸੋਮੇ ਤੇ ਰਖ ਕੇ, ਜ਼ਾਲਮ ਮਾਰ ਮੁਕਾਇਆ।੯।

ਖੜਾ ਹੈ ਉਸ ਥਾਂ ਹਾਰੀ ਪਰਬਤ, ਕੋਹਿਮਾਰਾਂ ਅਖਵਾਏ,
ਹਿੰਦੂ ਮੁਸਲਿਮ ਅਤੇ ਸਿਖਾਂ ਤੋਂ, ਪੂਰਾ ਮਾਣ ਕਰਾਏ।
ਸੁਕ ਪਾਣੀ ਢੁਕੀ ਕੁਦਰਤ ਰਾਣੀ, ਹਰ ਥਾਂ ਰੰਗ ਜਮਾਇਆ,
ਖੜੇ ਚਹੁੰ ਪਾਸੀਂ ਪਰਬਤ ਸੋਭਣ, "ਵਿਚ ਮੈਦਾਨ ਸੁਹਾਇਆ"।੧੦।

ਗੌਰੀ ਧਾਰੀ ਸ਼ਕਲ ਵਤਿਸ਼ਟਾ, ਇਸ ਵਾਦੀ ਵਿਚ ਵਗੇ।
ਨਾਗ ਪਿਆਰੇ ਪਿਛੇ ਸਿਧਾਰੇ, ਮਣੀਆਂ ਸੰਗ ਹੋ ਬਗੇ।
ਕਿਤੇ ਟਿਬੇ ਕਿਤੇ ਖਡਾਂ ਕਰੇਵੇ, ਮਰਗਾਂ ਨਾਲੇ ਝਰਨੇ,
ਨਾਗ ਅਨੰਤ ਫੁਟ ਫੁਟ ਦਿਲ ਖਸਣ, ਚਾਂਦੀ-ਰੰਗੇ ਝਰਨੇ।੧੧।

ਝੀਲਾਂ ਗਿਰ ਤੇ ਝੀਲਾਂ ਧਰ ਤੇ, ਵਿਚ ਲੱਥੇ ਆ ਅਸਮਾਨ।
ਚੰਦ ਤਾਰੇ ਤੇ ਮਾਰਤੰਡ ਵਿਚ, ਉਤਰ ਅੱਖਾਂ ਮਟਕਾਣ।
ਚੀਲਾਂ ਦਿਉਦਾਰਾਂ ਪਰਬਤ ਕਜੇ, ਲੰਮ ਸਲੰਮੀਆਂ ਕੇਲਾਂ।
ਮਰਗਾਂ ਵਿੱਚ ਖਿੜੇ ਫੁਲ ਖੁਦਰੋ, ਭੌਰੇ ਕਰਦੇ ਖੇਲਾਂ।੧੨।

ਬਰਫ਼ ਢਕੀਆਂ ਅਛੂਹ ਟੀਸੀਆਂ, ਮੂੰਹ ਨਾ ਕਿਸੇ ਦਿਖਾਣ।
ਸੂਰਜ ਦੀ ਅੱਖ ਤੋਂ ਸ਼ਰਮਾ ਕੇ, ਪਿਗਲ ਹੇਠਾਂ ਆ ਜਾਣ।
ਰੰਗ ਬਰੰਗੀ ਮੇਵੇ ਸੁਰਗੀ, ਖ਼ੁਦਰੋ ਬਾਗ ਬਣਾਏ,
ਗੱਲ ਕੀ ਸੁਹਜ ਸੁੰਦਰਤ ਸਾਰੀ, ਕੁਦਰਤ ਖ਼ੁਦ ਉਪਜਾਏ।੧੩।

ਕੁਦਰਤ ਰਾਣੀ ਦੁਲਹਨ ਬਣ ਕੇ, ਨਿਖਰ ਆਈ ਮਨ-ਭਾਈ।
ਬਸੇ ਇਥੇ ਆਦਮ ਦਾ ਬੇਟਾ, ਰਿਸ਼ੀ ਹੁਰਾਂ ਮਨਿ ਆਈ।
ਆਪਣੇ ਵਰਗੇ ਸਿਮਰਨ ਵਾਲੇ, ਨੇਕ ਅਤੇ ਵਿਦਵਾਨ,
ਬਿਪਰ ਲਿਆ ਛੇ ਕਸ਼ਪ ਹੁਰਾਂ ਨੇ, ਵਸਾਏ ਨਵੇਂ ਜਹਾਨ।੧੪।

ਇਸ ਹੀ ਸਮੇਂ ਤੋਂ ਨਾਂ ਉਨ੍ਹਾਂ ਤੇ, ਕਸ਼ਪ-ਮੀਰ ਕਹਿਲਾਵੇ,
ਵਿਗੜੇ ਕੇ ਨਾਂ ਜੋ ਹੌਲੀ-ਹੌਲੀ, ਅਜ ਕਸ਼ਮੀਰ ਅਖਵਾਵੇ।

ਵਧਦੀ ਗਈ ਵਸੋਂ ਤੇ ਨਾਲੇ, ਲੋਭ ਈਰਖਾ ਨਰ ਦੀ,
ਪਹਿਲਾਂ ਬਣੇ ਰਾਜ-ਪੰਚਾਇਤੀ, ਫਿ ਕੋਟਾ ਰਾਜ-ਗਰਦੀ।੧੫।

ਕੋਟਾ-ਰਾਜਿਆਂ ਦੀ ਆਪੋ ਵਿਚ, ਛਿੜੀ ਜਾ ਅੱਤ ਲੜਾਈ,
ਵਸਦੇ ਨਵੇਂ ਬਣੇ ਧਰ ਸੁਰਗੀ, ਦੀ ਸੀ ਹੋਈ ਤਬਾਹੀ।
ਪੀੜਤ, ਕੋਟਾ-ਰਾਜਿਆਂ ਦੁਖੀ, ਪਰਜਾ ਨਾਲ ਮਿਲਾਈ,
ਪੂਰਨ ਕਰਨ ਜੰਮੂ ਪਤਿ ਪਾਸੋਂ, ਦੇਸ ਦੀ ਰਖਿਆ ਚਾਹੀ।੧੬।

ਪੂਰਨ ਨੇ ਸੁਤ-ਦਿਆ ਕਰਨ ਝਟ, ਦੇ ਦਲ ਨਾਲ ਪਠਾਇਆ।
ਪਰਜਾ ਦੀ ਮਰਜ਼ੀ ਸੰਗ ਜਿਸ ਨੇ, ਰਾਜ ਤਖ਼ਤ ਪਾ ਪਾਇਆ।
ਇਕੱਤੀ ਸੋ ਅੱਸੀ ਪੂਰਬ ਈਸਵੀ, ਦੀ ਇਹ ਗੱਲ ਹੈ ਭਾਈ,
ਦਿਆ ਕਰਨ ਨੇ ਹਿੰਦੂ ਰਾਜ ਦੇ, ਬੂਟੇ ਦੀ ਜੜ੍ਹ ਲਾਈ।੧੭।

ਉਸ ਤੋਂ ਮਗਰੋਂ ਸੈਂਕੜੇ ਰਾਜੇ, ਕਰ ਕੇ ਰਾਜ ਸਿਧਾਰੇ,
ਇਸ ਧਰਤੀ ਤੇ ਇੱਕੀ ਪਰਿਵਾਰਾਂ, ਬਜਾਏ ਰਾਜ-ਨਗਾਰੇ।
ਹਜ਼ਾਰ ਚਾਰ, ਸੌ ਪੰਜ, ਵਾਰ ਵਰ੍ਹੇ, ਇਨ੍ਹਾਂ ਹਕੂਮਤ ਕੀਤੀ।
ਕੀਤੇ ਧਰਮ ਨਿਆਂ ਕਈਆਂ ਨੇ, ਜ਼ੁਲਮ ਦੀ ਅੱਤ ਕੀਤੀ।੧੮।

ਰਾਮ ਦੇਵ, ਅਸ਼ੋਕ, ਸਿੱਧ ਵਰਗੇ, ਮੇਗਵ੍ਹਾਨ ਰਾਜਾਗੇ,
ਪ੍ਵਰ ਸੈਨ-ਦੂਜੇ, ਵੈਨਾ ਦਤਯ, ਲਲਤਾ ਦਤਯ ਸੁਭਾਗੇ।
ਅਵੰਤੀ ਵਰਮਾ ਧਰਮ ਕਮਾ ਗਏ, ਰਖ ਗਏ ਨਾਮ ਸਦੀਵੀ,
ਅਟਲ ਸਥਾਨ ਬਣਾ ਗਏ ਐਸੇ, ਜੁ ਮਾਰ ਖਾ ਖਾ ਜੀਵੀ।੧੯।

ਮੇਹਰਾ ਕੁਲ, ਸ਼ੰਕਰ ਵਰਮਾ ਸਮ, ਚਕ੍ਰ ਵਰਮਾ ਬਿਭਚਾਰੀ,
ਖੇਮ ਗੁਪਤ, ਕਲਸ਼ ਦੇਵ, ਹਰਸ਼ ਦੇਵ, ਪਾਪੀ ਅਤਿਆਚਾਰੀ।
ਧਰਮ ਸ਼ਰਮ ਦਇਆ ਖੋ ਬੈਠੇ, ਕੀਤੀ ਰਜ ਮਨ ਆਈ,
ਜ਼ੁਲਮ ਅਨਿਆਂ ਦੀ ਹਦ ਮੁਕਾ ਇਸ, ਭੈਣ ਦੀ ਭੀ ਪਤਿ ਲਾਹੀ॥੨੦।

ਅਤਿ ਕੀਤੀ ਕੁਝ ਅੰਤਲੇ ਸ਼ਾਹਾਂ, ਅੰਤ ਰਾਜ ਦਾ ਹੋਇਆ।
ਹਿੰਦੂ ਰਾਜ ਦਾ ਬੁਝਿਆ ਦੀਵਾ, ਮੁਸਲਿਮ ਜਗ-ਮਗੋਇਆ।
ਸਹਿ ਦੇਵ ਅੰਤਲਾ ਹਿੰਦੂ ਰਾਜਾ, ਭਾਵੇਂ ਨੇਕ ਸੀ ਧਰਮੀ।
ਸੀ ਬਹੁ-ਗਿਣਤੀ ਪਰਜਾ ਦੀ ਪਰ, ਵਿਗੜ ਚੁਕੀ ਕੁ ਕਰਮੀ।੨੧।

ਸਮੇਂ ਏਸ ਹੀ ਦਾਰਦਸਤਾਨੀ, ਲੰਗਰ ਚਕ ਸੀ ਆਇਆ,
ਵੈਰੀਆਂ ਹਥੋਂ ਦੁਖ ਉਠਾ ਕੇ, ਰਹੇ ਹੇਠ ਇਸ ਸਾਇਆ।
ਸੰਨ ਤੇਰਾਂ ਸੌ ਉੱਨੀ ਈਸਵੀ, ਯਾਤਰੀ ਇਕ ਸ਼ਾਹ ਮੀਰ,
ਸਵਾਦ ਕਨੀਰ ਦਾ ਪਹਿਲਾ ਮੋਮਨ, ਵੜਿਆ ਆ ਕਸ਼ਮੀਰ।੨੨।

ਇਸ ਪਰਦੇਸੀ ਦੁਖੀ ਬੇਕਸ ਤੇ, ਤਰਸ ਕੀਤਾ ਸੀ ਰਾਜੇ,
ਬਖ਼ਸ਼ ਜਗੀਰ ਵਜ਼ੀਰ ਬਣਾਇਆ, ਵਾਹ ਗ਼ਰੀਬ ਨਿਵਾਜੇ।
ਇਨ੍ਹੀਂ ਦਿਨੀਂ ਇਕ ਰੰਚਨ ਬੋਧੀ, ਤਿਬਤ ਦਾ ਸ਼ਾਹਜ਼ਾਦਾ,
ਪੁਜਿਆ ਇਥੇ ਚਾਚੇ ਤੋਂ ਡਰਦਾ, ਕਿਸਮਤ ਸ੍ਰੈ ਅਜ਼ਮਾਂਦਾ।੨੩।

ਸੈਨਾ-ਪਤੀ ਰਾਮ ਚੰਦਰ ਸੰਗ, ਕੁਝ ਸੀ ਇਸ ਦੀ ਪਹਿਚਾਨ।
ਮੰਗ ਸਹਾਇਤਾ ਉਸ ਪਾਸੋਂ ਇਹ, ਰਿਹਾ ਉਸ ਦਾ ਮਹਿਮਾਨ।
ਪੇਸ਼ ਕੀਤਾ ਰਾਮ ਚੰਦਰ ਸ਼ਾਹ ਦੇ, ਰਾਜੇ ਕਿਰਪਾ ਕੀਤੀ,
ਕੀਤਾ ਰਜਵਾਂ ਨੀਅਤ ਵਜੀਫ਼ਾ, ਸੁਣ ਉਸ ਆਪਾ-ਬੀਤੀ।੨੮।

ਦੁਖੀ ਦਾ ਪਾਲਣ ਖੁਲ੍ਹ-ਦਿਲੀ ਨੇਕੀ, ਪਰਦੇਸੀ ਸੰਗ ਪਿਆਰ,
ਨੇਕ ਗੁਣ ਸਹਿ ਦੇਵ ਰਾਜੇ ਦੇ, ਭਾਵੇਂ ਯੋਗ ਸਤਿਕਾਰ।
ਪਰ ਆਖ਼ਰ ਇਹ ਨੇਕੀ ਬਖ਼ਸ਼ਸ਼, ਉਲਟੇ ਰੰਗ ਦਿਖਾਸੀ,
ਜੋ ਦੁੱਧ ਪਿਲਾ ਪਾਲੇ ਸੱਪ ਜ਼ਹਿਰੀ, ਉਸ ਤੋਂ ਡੰਗ ਖਾਸੀ।੨੫।

ਸੰਨ ਤੇਰਾਂ ਸੌ ਤੇਈ ਈਸਵੀ, ਚੜ੍ਹ ਤਾਤਾਰੀ ਆਇਆ।
ਅੜ ਸਕਿਆ ਸਹਿ ਦੇਵ ਨਾ ਅਗੋਂ, ਕਿਸ਼ਤਵਾੜ ਸਿਧਾਇਆ।
ਲੁਟ ਪੁਟ ਪਰਜਾ ਮਾਰ ਮੁਕਾਈ, ਅਤੀ ਜ਼ੁਲਮ ਕਮਾਇਆ।
ਜਿਧਰ ਜਾਏ ਝਟ ਅੱਗ ਲਗਾਏ, ਕਰਦਾ ਤੁਰਤ ਸਫ਼ਾਇਆ।੨੬।

ਸਹਸ ਪੰਜਾਹ ਫੜ ਨਰ ਨਾਰਾਂ ਨੂੰ, ਪਾਪੀ ਕੈਦ ਕਰਾਇਆ,
ਧਨ ਦੌਲਤ ਤੇ ਕੈਦੀ ਲੈ ਕੇ, ਵਲ ਪੰਜਾਬ ਸਿਧਾਇਆ।
ਦੇਵਾ ਸਰ ਦੀ ਚੋਟੀ ਥਾਣੀ, ਪਿਆ ਕੁਰਾਹੇ ਪਾਪੀ,
ਬਰਫ਼ ਗੜ੍ਹੇ ਮੀਂਹ ਬਰਸੇ ਕੜਕੀ, ਬਿਜਲੀ ਪਰਲੋ ਵਿਆਪੀ।੨੭।

ਸਹਿਤ ਕੈਦੀਆਂ ਧਨ ਦੌਲਤ ਦੇ, ਜ਼ੁਲ ਕਦਰ ਹਿਮ ਦਫ਼ਨਾਯਾ।
ਦੋਖੀ ਦਿਲ ਦੀਆਂ ਦਿਲ ਲੈ ਮੋਆ, ਕਰਨੀ ਦਾ ਫਲ ਪਾਯਾ।
ਇਕ ਭੀ ਬੰਦਾ ਦਾਸ ਜਾਂ ਹਾਕਮ, ਬੱਚ ਨਾ ਸਕਿਆ ਕੋਈ।
ਪਤਿ ਅਬਲਾਂ ਦੀ ਰਖ ਲਈ ਕਰਤੇ, ਬਰਫ਼ੇ ਦੀ ਪਾ ਲੋਈ।੨੮।

ਸੈਨਾਪਤੀ ਰਾਮ ਚੰਦਰ ਗੜ੍ਹ, ਗਗਨ ਗੀਰ ਜਾ ਲੁਕਿਆ,
ਇਸ ਸੰਗ ਦੁਖੀ ਹਜ਼ਾਰ ਬੰਦਾ ਕਈ, ਵਿਚ ਕਿਲ੍ਹੇ ਆ ਛੁਪਿਆ।
ਜ਼ਾਲਮ ਜ਼ੁਲਚੂ ਤੇਗ਼ ਕੀ ਵਾਹੀ, ਵਾਦੀ ਮਾਰ ਮੁਕਾਈ,
ਆਦਮੀ ਇਕ ਬਚਿਆ ਸੌ ਪਿਛੇ, ਲੁਕ ਜਿਸ ਜਾਨ ਬਚਾਈ।੨੯।

ਹਾਲੀ ਹੋਸ਼ ਸੰਭਾਲੀ ਹੀ ਸੀ, ਬਚ ਗਈ ਪਰਜਾ ਜੋਈ,
ਟੁਟ ਪਈ ਕੌਮ ਕਿਸਾਨ ਝਟ ਆ ਕੇ, ਬਚੀ ਸ਼ਕਤਿ ਚਾ ਖੋਈ।
ਸੁਣ ਸੈਨਾਪਤੀ ਰਾਮ ਚੰਦਰ, ਪਰਜਾ ਦੀ ਆਹ ਪੁਕਾਰ,
ਰੰਚਨ ਤੇ ਸ਼ਾਹ ਮੀਰ ਦੁੜਾਏ, ਕਰੋ ਜਾ ਤੁਸੀਂ ਸੁਧਾਰ।੩੦।

ਰੰਚਨ ਅਕਲ ਦਲੇਰੀ ਕੀਤੀ, ਕਿਸਾਨ ਕੌਮ ਪਕੜਾਈ।
ਇਕ ਇਕ ਸੂਲੀ ਚਾੜ੍ਹ ਮਾਰਿਆ, ਆਪਣੀ ਧਾਂਕ ਬਿਠਾਈ।
ਰੰਚਨ ਨੇ ਸਫ਼ਲਤਾ ਇਸ ਮਗਰੋਂ, ਸ਼ਾਹ ਮੀਰ ਸੰਗ ਮਿਲ ਕੇ,
ਸੁਤਾ ਮਾਰ ਦਿਤਾ ਸੈਨਾਪਤੀ, ਚੜ੍ਹਿਆ ਭੇਸ ਬਦਲ ਕੇ।੩੧।

ਵੜ ਮਹਿਲੀਂ ਧਰ ਤਾਜ ਸਿਰੇ ਤੇ, ਰੈਂਚਨ ਸ਼ਾਹ ਸਦਾਇਆ,
ਜਤਨ ਸਹਿਦੇਵ ਪਰਤ ਕਿਸ਼ਤਵਾੜੋਂ, ਕੀਤਾ ਪਰ ਬਿਰਥਾਇਆ।
ਮਾਲਕ ਆਪਣੇ ਰਾਮ ਚੰਦਰ ਦੀ, ਬੇਟੀ ਕੋਟਾ ਰਾਨੀ।
ਨਾਲ ਵਿਆਹ ਕਰਾਇਆ ਰੈਂਚਨ, ਬਣ ਗਏ ਰਾਜਾ ਰਾਨੀ।੩੨।

ਅਰਜ਼ ਰੈਂਚਨ ਬਿਪਰਾਂ ਨੂੰ ਕੀਤੀ, ਮੈਨੂੰ ਦਿਵਿਜ ਬਣਾਵੋ,
ਦਸੋ ਸੁਮਾਰਗ ਮੁਕਤੀ ਵਾਲਾ, ਵਸੋ ਤੁਸੀਂ ਸੁਖ ਪਾਵੋ।
ਪਰ ਸਦ ਹੈਫ਼! ਇਸ ਪੋਪ-ਸ਼ਾਹੀ ਤੇ, ਦਸ ਹਿੰਦ ਜਿਸ ਕੀਤਾ,
ਰੈਂਚਨ ਨੂੰ ਠੁਕਰਾ ਕੇ ਬ੍ਰਾਹਮਣਾਂ, ਸ੍ਵੈ ਹਥੀਂ ਵਿਸ ਪੀਤਾ।੩੩।

ਫ਼ਕਰ ਮੁਸਲਮਾਂ ਬੁਲਬੁਲ ਸ਼ਾਹ ਇਕ, ਸ੍ਰੀਨਗਰ ਚਲ ਆਇਆ,
ਰੈਂਚਨ ਨੂੰ ਭਟਕਣ ਤੋਂ ਰਖ ਕੇ, ਕਲਮਾ ਓਸ ਪੜ੍ਹਾਇਆ।
ਕਈ ਵਜ਼ੀਰ ਤੇ ਲੋਕ ਕਈ ਝਟ, ਰਾਜ ਧਰਮ ਵਿਚ ਆਏ,
ਕੁਝ ਸਵਾਰਥ ਲਈ ਕੁਝ ਫ਼ਕਰ ਦੀ, ਕਰਣੀ ਖਿਚ ਲਿਆਏ।੩੪।

ਸੰਨ ਤੇਰਾਂ ਸੌ ਪੰਜੀ ਈਸਵੀ, ਵਿਚ ਅਸਥਾਪਨ ਹੋਆ,
ਰਿਸ਼ੀਆਂ ਦੀ ਧਰਤੀ ਤੇ ਮੁਸਲਿਮ, ਰਾਜ ਸਿੰਘਾਸਨ ਢੋਆ।
ਵਾਰੋ ਵਾਰੀ ਪੰਜ ਪਰਿਵਾਰਾਂ, ਇਥੇ ਹੁਕਮ ਚਲਾਇਆ,
ਬਿਨਾਂ ਕੁਝ ਕੁ ਅਦਲੀ ਸ਼ਾਹਾਂ ਦੇ, ਸਭਨਾਂ ਜ਼ੁਲਮ ਕਮਾਇਆ।੩੫।

ਰੈਂਚਨ ਸ਼ਾਹ ਤੇ ਕੋਟਾ ਰਾਨੀ, ਪ੍ਰਿਥਮ ਪ੍ਰਵਾਰ ਸਦਾਏ,
ਸਲਾਤੀਨ ਦੂਜਾ ਚੱਕ ਤੀਸਰਾ, ਚੌਥਾ ਮੁਗ਼ਲ ਅਖਾਏ।
ਪੰਜਵਾਂ ਅਫ਼ਗਾਨਾਂ ਦਾ ਜ਼ਾਲਮ, ਸੀ ਹਦੋਂ ਵਧ ਪਰਿਵਾਰ,
ਰਜ ਕੇ ਅਫ਼ਗਾਂ ਜ਼ੁਲਮ ਕਮਾ ਗਏ, ਨਾ ਜਿਸ ਦਾ ਹਦ ਸ਼ੁਮਾਰ।੩੬।

ਪੰਜ ਸੌ ਸਾਲ ਘਟ ਛੇ ਵਰ੍ਹਿਆਂ, ਝੁਲਿਆ ਝੰਡਾ ਇਸਲਾਮੀ,
ਗੂੰਜ ਪਿਆ ਨਾਅਰਾ ਤਕਬੀਰੀ, ਤੇ ਕਲਮਾ ਇਲਹਾਮੀ।
ਹਰ ਪਾਸੇ ਵਾਦੀ ਸੁਰਗੀ ਦੇ, ਫੈਲਾਇਆ ਇਸਲਾਮ,
ਸਈਦਾਂ ਵਲੀਆਂ ਗੌਸਾਂ ਨੇ, ਕਰ ਕੰਮ ਰਖਾਇਆ ਨਾਮ।੩੭।

ਪਰ ਸਪ੍ਰੇਮ ਸੁਕਰਣੀ ਹੀ ਸੰਗ, ਨਹੀਂ ਵਧਿਆ ਇਸਲਾਮ,
ਲਾਲਸਾ ਜਨਤੀ ਹੂਰਾਂ ਦੀ, ਭੀ ਕਰਵਾਯਾ ਕਤਲਾਮ।
ਇਕੱਤੀ ਮਾਹ ਹਕੂਮਤ ਕਰ ਕੇ, ਰੈਂਚਨ ਪਰਲੋਕ ਸਿਧਾਯਾ,
*ਉਦਿਆਨ ਦੇਵ[1] ਨੂੰ ਕੋਟਾ ਰਾਣੀ, ਸਦ ਝਟ ਕੋਲ ਮੰਗਾਯਾ।੩੮।

ਪੁਨਰ ਵਿਆਹ ਰਚਾ ਕੇ ਉਸ ਸੰਗ, ਖ਼ੁਦ ਰਾਜ ਕਰਨ ਸੀ ਲਗੀ,
ਵੱਡਾ ਵਜ਼ੀਰ ਸ਼ਾਹ ਮੀਰ ਬਣਾ, ਕਰਨ ਲਗੀ ਜੀਅ ਲਗੀ।
ਮਰਿਆ ਜਦ ਉਦਿਆਨ ਦੇਵ, ਬਣ ਬੈਠੀ ਖ਼ੁਦ ਮੁਖ਼ਤਾਰ,
ਪੰਜਾਹ ਕੁ ਦਿਨ ਮਸਾਂ ਸਨ ਬੀਤੇ, ਖੇਲ ਕੀਤਾ ਕਰਤਾਰ।੩੯।

---

1. * *ਰਾਜਾ ਸਹਿਦੇਵ ਦਾ ਭਰਾ, ਜੋ ਸਵਾਦ ਕਨੀਰ ਵਿਖੇ ਜ਼ੁਲਛੂ ਦੇ ਹਮਲੇ ਸਮੇਂ ਨਸ ਗਿਆ ਸੀ।*

ਆਕੀ ਹੋ ਸ਼ਾਹ ਮੀਰ ਖਲੋਤਾ, ਤਖ਼ਤ ਸ਼ਾਹੀ ਚੜ੍ਹ ਬੈਠਾ,
ਜੋ ਅੜਿਆ ਝੜਿਆ ਇਸ ਅਗੇ, ਇਹ ਜ਼ੋਰ ਧੁਰੀ ਫੜ ਬੈਠਾ।
ਕਰ ਚੜ੍ਹਾਈ ਇੰਦਰ ਕੋਟ ਤੇ, ਵਿਆਹੀ ਜ਼ੋਰੀ ਕੋਟਾ,
ਸ੍ਰੀ ਨਗਰ ਪੁਜ ਮਾਰ ਛੁਰੀ ਖ਼ੁਦ, ਮਰੀ ਵਿਚਾਰੀ ਕੋਟਾ।੪੦।

ਕੋਟਾ ਰਾਣੀ ਪੱਤ ਬਚਾ ਲਈ, ਮੂੰਹ ਸਾਹ ਮੀਰ ਨ ਡਿਠਾ,
ਦੁਖਿਆ ਸ਼ਾਹ ਪਿਆ ਪਛਤਾਵੇ, ਚਖਿਆ ਸ਼ਹਿਦ ਨਾ ਮਿਠਾ।
ਧ੍ਰਿਗ ਸੁਆਰਥ ਅਰ ਨੀਤੀ ਉਤੇ, ਅੰਨ੍ਹਾ ਜੋ ਬਣਾਂਦੀ,
ਨੇਕੀ ਪ੍ਰੀਤ ਪੁਰਾਣੀ ਭੁਲਾ ਕੇ, ਕੀ ਨਾਂਹ ਜੋ ਕਰਾਂਦੀ।੪੧।

ਸੁਲਤਾਨ ਸ਼ਮਸ਼-ਉਦ-ਦੀਨ ਲਕਬ, ਸ਼ਾਹ ਮੀਰ ਰਖਾਇਆ,
ਸਲਾਤੀਨ ਪਰਿਵਾਰ ਦੂਜੇ ਦਾ, ਮੋਢੀ ਇਹ ਅਖਵਾਇਆ।
ਤਿੰਨ ਸਾਢੇ ਕੁ ਸਾਲ ਰਾਜ ਕਰ, ਇਹ ਭੀ ਅੰਤ ਸਿਧਾਯਾ,
ਸੰਮਤ ਬਿਕ੍ਰਮੀ ਦੀ ਥਾਂ ਇਸ ਨੇ, ਕਸ਼ਮੀਰੀ ਵਰਤਾਯਾ[2]।੪੨।

ਇਸ ਮਗਰੋਂ ਤੀਜੀ ਥਾਂ ਇਸ ਦੇ, ਪੋਤਾ ਇਹਦਾ ਇਕ ਬੀਰ,
ਸੁਲਤਾਨ ਸ਼ਹਾਬ-ਉਦ-ਦੀਨ ਜਿਸ, ਚਮਕਾਇਆ ਕਸ਼ਮੀਰ।
ਕਾਬਲ, ਗੋਰ, ਕੰਧਾਰ, ਬਦਖ਼ਸ਼ਾਂ, ਸਰਹਿੰਦ ਤੀਕ ਨਿਵਾਇਆ,
ਫ਼ੀਰੋਜ਼ ਸ਼ਾਹ ਤੁਗ਼ਲਕ ਜਿਹੇ ਨੂੰ, ਅਪਣਾ ਜ਼ੋਰ ਦਿਖਾਇਆ।੪੩।

ਪਰ ਢਾਹ ਕੇ ਮੰਦਰ ਬਿਜੇਸ਼੍ਵਰ, ਮਥੇ ਧੱਬਾ ਲਾਇਆ,
ਸ੍ਰੀ ਨਗਰ ਦੇ ਮੰਦਰਾਂ ਦਾ ਭੀ, ਕੀਤਾ ਏਸ ਸਫ਼ਾਇਆ।
ਸੰਨ ਤੇਰਾਂ ਸੌ ਅਤੇ ਚਹੁੱਤਰ, ਪਰਲੋ ਹੜ ਲਿਆਇਆ,
ਦਸ ਹਜ਼ਾਰ ਘਰ ਜਲ ਲਹਿਰਾਂ ਸੰਗ, ਤਿਨਕੇ ਵਾਂਗ ਰੁੜ੍ਹਾਇਆ।੪੪।

*ਹਿੰਦੂਆਂ[3] ਦੀ ਸੋਰਸ਼ ਬੇਗ਼ਮ ਤੇ, ਪੁਤਰਾਂ ਨੂੰ ਠੁਕਰਾਣਾ,
ਹੜ ਦੀ ਭਾਰੀ ਸਟ ਕਾਰੀ ਨੇ, ਵਰਤਾਇਆ ਪਇਆਣਾ।
ਵੀਰ ਏਸ ਦਾ ਕੁਤਬ ਦੀਨ ਉਹ, ਫਿਰ ਬਣਿਆ ਸੁਲਤਾਨ,
ਸਈਅਦ ਅਲੀ ਹਮਦਾਨੀ ਜੀ, ਅਮੀਰ ਕਬੀਰ ਅਖਵਾਨ।੪੫।

ਨਾਲ ਲੈ ਸਤ ਸੌ ਸਈਦਾਂ ਨੂੰ, ਉਹ ਚਲ ਆਏ ਕਸ਼ਮੀਰ,
ਮੰਦਰ ਕਾਲੀਸ਼੍ਵਰ ਨੂੰ ਢਾਹ ਕੇ, ਬਣੀ ਸਫ਼ਾ ਬ੍ਹਾਏ ਪੀਰ।
ਇਕ ਦਿਲ ਨੂੰ ਪ੍ਰਸੰਨ ਰਖਣ ਲਈ, ਦਿਲ ਹਜ਼ਾਰਾਂ ਢਾਏ,
ਅਮੀਰ ਕਬੀਰ[4] ਸਫ਼ਾ ਵਿਚ ਬਹਿ ਕੇ, ਹਮਦ ਗੁਫ਼ਾਰਾ ਗਾਏ।੪੬।

ਅਮੀਰ ਕਬੀਰ ਕੁਤਬ ਦੀਨ ਤੋਂ, ਫ਼ੈਸ਼ਨ ਭੀ ਬਦਲਾਇਆ,
ਤੰਗ ਪਜਾਮੇ ਕੁੜਤੇ ਦੀ ਥਾਂ, ਫੇਰਨ ਗਲੇ ਪਵਾਇਆ।

---

*2. ਇਹ ਸੰਨ ਰੰਚਨ ਸ਼ਾਹ ਦੀ ਤਾਜ ਪੋਸ਼ੀ ਤੋਂ ਸ਼ੁਰੂ ਕੀਤਾ ਗਿਆ ਸੀ।*
*3. ਬਿਜੇਸ਼ੁਰ ਮੰਦਰ ਬੀਜ ਬਹਾੜਾ ਢਾਹ ਦੇਣ ਕਾਰਣ ਹਿੰਦੂਆਂ ਸੋਰਸ਼ ਕਰ ਦਿੱਤੀ ਸੀ।*
*4. ਸੰਨ ੧੩੮੩ ਈ. ਦਾ ਸਮਾਂ ਸੀ।*

ਫਿਰ ਬਣਿਆ ਸੁਲਤਾਨ ਸਿਕੰਦਰ[5], ਕਸ਼ਮੀਰ ਦਾ ਵਾਲੀ,
ਹਿੰਦੂ ਧਰਮ ਤੇ ਸਭਿਅਤਾ ਦੀ, ਇਸ ਇਥੋਂ ਜੜ੍ਹ ਗਾਲੀ।੪੭।

ਸਭ ਤੋਂ ਪਹਿਲਾਂ ਮਾਰਤੰਡ ਦਾ, ਮੰਦਰ ਸਾੜ ਗਿਰਾਇਆ।
ਮੰਦਰ ਤਿੰਨ ਸੌ ਬੀਜ ਦਿਹਾੜੇ ਦਾ, ਮਿਸਮਾਰ ਕਰਾਇਆ।
ਪਰਸ ਪੁਰਾ ਬਾਰ੍ਹਾਂ ਮੂਲੇ ਦਾ, ਲਲਤਾ ਦੱਤ ਦਾ ਮੰਦਰ,
ਤਰਪ੍ਰੇਸ਼੍ਵਰ, ਸਰੇਸੂਰ ਆਦੀ, ਮੰਦਰ ਕੀਤੇ ਖੰਡਰ।੪੮।

ਮੰਦਰ ਮਹਾਸ਼੍ਰਰੀ, ਤਾਰਾ ਬਟ ਸਨ, ਪਾਸ ਮਹਲ ਦੇ ਜੋਈ,
ਉਨ੍ਹਾਂ ਦੇ ਪਥਰਾਂ ਤੋਂ ਮਸਜਿਦ-ਜਾਮਾ ਨੀਂਹ ਰਖੋਈ।
ਗੱਲ ਕੀ ਦੇਸ਼ ਦੇ ਮੰਦਰ ਸਾਰੇ, ਢਾਹ ਮਸੀਤਾਂ ਬਣੀਆਂ,
ਹੁਨਰ ਸਭਿਅਤਾ ਮੇਟ ਪੁਰਾਤਨ, ਸਭ ਨਵ ਰੀਤਾਂ ਤਣੀਆਂ।੪੯।

ਕੰਬ ਉਠੀ ਸਭ ਹਿੰਦੂ ਜਨਤਾ, ਸਹਿ ਜ਼ੁਲਮ ਨਾ ਸਕੀ,
ਰਾਜਾ ਪਰਜਾ ਜ਼ੁਲਮ ਕਮਾਵੇ, ਜਾਨ ਬਚੇ ਨਾ ਲਖੀਂ।
ਲਖਾਂ ਹਿੰਦੂ ਮੋਮਨ ਬਣ ਗਏ, ਜੋ ਅੜਿਆ ਸੋ ਮਰਿਆ,
ਪੜ੍ਹਿਆ ਕਲਮਾ ਬਚ ਸਕਿਆ ਜਾਂ, ਪਰਬ ਤੋਂ ਪਾਰ ਜੋ ਤਰਿਆ।੫੦।

ਹਿੰਦੂਆਂ 'ਚੋਂ ਬਣੇ ਮੋਮਨਾਂ ਦੇ, ਜੰਞੂਆਂ ਦਾ ਢੇਰ,
ਉਹ ਸੂਤ ਗਿਆ ਜਦੋਂ ਤੋਲਿਆ, ਸੀ ਸਤ ਮਣ ਅੱਠ ਸੇਰ।
*ਸਈਦ ਮੀਰ ਹਮਦਾਨੀ[6] ਨੇ, ਕੁਝ ਓੜਕ ਲਏ ਬਚਾ,
ਸਿਕੰਦਰ ਮੱਥਾ ਕਲੰਕਤ ਕੀਤਾ, ਜ਼ੁਲਮ ਜੋ ਗਏ ਕਮਾ।੫੧।

ਮਗਰੋਂ ਪੁਤ੍ਰ ਅਲੀ ਸ਼ਾਹ[7] ਇਸਦਾ, ਬਣਿਆ ਜਦ ਸੁਲਤਾਨ,
ਕਸ਼ਮੀਰ ਦੇਸ਼ ਦੀ ਆਈ ਸ਼ਾਮਤ, ਹੋਇਆ ਵਧ ਵੈਰਾਨ।
ਪੂਜਾ ਪਾਠ ਤੋਂ ਰੋਕੇ ਹਿੰਦੂ, ਟਿਕਾ ਕਰਨ ਨਾ ਦੇਵੇ,
ਜਿਹੜਾ ਹੁਕਮ ਅਦੂਲੀ ਕਰਦਾ, ਸੁ ਵਾਰ ਪ੍ਰਾਨਾਂ ਦੇਵੇ।੫੨।
ਬਹੁਤਿਆਂ ਘਰ ਨੂੰ ਅੱਗ ਲਗਾ ਕੇ, ਸਣ ਬੱਚਿਆਂ ਜਿੰਦ ਵਾਰੀ,
ਦਰਿਆ 'ਚ ਕਈ ਰੁੜ੍ਹੇ ਵਿਚਾਰੇ, ਧਰਮੋਂ ਚਾ ਜਿੰਦ ਵਾਰੀ।
ਹਿੰਦੂਆਂ ਨਾਲ ਪਿਤਾ ਤੋਂ ਵਧ ਕੇ, ਅਲੀਏ ਜ਼ੁਲਮ ਕਮਾਇਆ।
ਬਚਿਆ ਲੁਕਿਆ ਹਿੰਦੂ ਜਿਹੜਾ, ਕਰ ਅਨਿਆਂ ਮੁਕਾਇਆ।੫੩।

ਕਈਆਂ ਜਜ਼ੀਆ ਦੇਣਾ ਮੰਨ ਕੇ, ਜਾਨ ਤਾਈਂ ਬਚਾਇਆ,
ਕਈਆਂ ਘਰ ਤਿਆਗੇ ਆਪਣੇ, ਨੱਠੇ ਜਿਧਰ ਮੂੰਹ ਆਇਆ।
ਹਦ ਜ਼ੁਲਮਾਂ ਦੀ ਹੋ ਗਈ ਜਦੋਂ, ਤਰਸ ਪ੍ਰਭੂ ਮਨ ਆਇਆ,
ਚੀਰੀ ਪਾਟੀ ਸਿਹ ਬਟ[8] ਦੀ, ਕਰ ਗਿਆ ਮਨ ਭਾਇਆ।੫੪।

---

5. *ਸੰਨ ੧੩੯੪-੧੪੧੭ ਈਸਵੀ। ਇਹਨੂੰ ਹੀ ਸਿਕੰਦਰ ਬੁਤ-ਸ਼ਿਕਨ ਕਿਹਾ ਜਾਂਦਾ ਹੈ।*
6. *ਅਮੀਰ ਕਬੀਰ ਦੇ ਪੁਤਰ, ੧੩੯੪ ਈ. ਵਿਚ ਤਿੰਨ ਸੌ ਮਿਤਰਾਂ ਸਹਿਤ ਸ੍ਰੀ ਨਗਰ ਪੁਜੇ ਸਨ।*
7. *੧੪੧੭-੧੪੨੩ ਈਸਵੀ।*
8. *ਇਹ ਇਸ ਬੱਟ ਪੰਡਤ ਸੀ, ਸਈਅਦ ਮੀਰ ਮੁਹੰਮਦ ਹਮਦਾਨੀ ਹੱਥੋਂ ਮੁਸਲਮਾਨ ਬਣਿਆ, ਆਪਣੀ ਧੀ ਬਾਰਾ ਸਈਅਦ ਹੋਰਾਂ ਨਾਲ ਵਿਆਹੀ। ਕਹਿੰਦੇ ਹਨ, ਇਸ ਹੀ ਬਹੁਤਾ ਜ਼ੁਲਮ ਹਿੰਦੂਆਂ ਤੇ ਕਰਵਾਇਆ, ਇਹ ਤਿੰਨਾਂ ਸੁਲਤਾਨਾਂ ਦਾ ਵੱਡਾ ਵਜ਼ੀਰ ਰਿਹਾ।*

ਅਲੀ ਸ਼ਾਹ ਨੇ ਸ਼ਾਹੀ ਖ਼ਾਨ ਨੂੰ, ਚੁਕ ਵਜ਼ੀਰ ਬਣਾਇਆ,
ਸ਼ਾਹੀ ਖ਼ਾਨ ਨੇ ਵੀਰੇ ਤਾਈਂ, ਸਿੱਧਾ ਤੀਰ ਬਣਾਇਆ।
ਹਰਾ ਕੇ ਜ਼ਾਲਮ ਵੀਰੇ ਤਾਈਂ, ਤਖ਼ਤ ਸ਼ਾਹੀ ਖ਼ਾਂ ਮਲਿਆ,
ਜ਼ੈਨ ਉਲਆਬਦੀਨ[9] ਨਾਂ ਰਖਾ ਕੇ, ਜ਼ੁਲਮ ਤੇ ਅਨਿਆਂ ਦਲਿਆ।੫੫।

ਬੀਰ, ਦਇਆਲੂ, ਵਿਦਵਾਨ ਤੇ, ਜ਼ਾਲਮ ਸੋਧਣ-ਹਾਰਾ,
ਦੇਸ਼ ਸੁਧਾਰਕ ਨਿਆਇਕਾਰੀ, ਤੁਅਸਬ ਖੋਵਣ-ਹਾਰਾ।
ਹਿੰਦੂਆਂ ਤਾਈਂ ਬਾਦਸ਼ਾਹ ਨੇ, ਪ੍ਰੀਤ ਐਲਾਨ ਸੁਣਾਇਆ,
ਵਸੋ ਰਸੋ ਮਾਣੋ ਸੁਖ ਖ਼ੁਸ਼ੀਆਂ, ਰਬ ਜਹਾਨ ਬਣਾਇਆ।੫੬।

ਰੀਤ ਰਸਮਾਂ ਧਰਮ ਕਰਮ ਦੇ, ਕੰਮ ਕਰੋ ਮਨ ਭਾਏ,
ਜਜ਼ੀਏ ਕਰ ਹਟਾ ਦਿਤੇ ਸਭ, ਪਿਤਾ ਵੀਰ ਸਨ ਲਾਏ।
ਪਿਆਰ ਭਰਾ ਕਰ ਕੇ ਵਰਤਾਰਾ, ਹਿੰਦੂ ਕੌਮ ਰੀਝਾਈ,
ਚੰਗੇ ਔਹੁਦੇ ਅਤੇ ਜਾਗੀਰਾਂ, ਦੇ ਕੇ ਧੌਮ ਮਚਾਈ।੫੭।

ਮੁੜ ਆਏ ਨੱਠੇ ਵਤਨਾਂ ਨੂੰ, ਹੋਰ ਨਵੇਂ ਚਲ ਆਏ,
ਹਿੰਦੂ ਮੁਸਲਿਮ ਵੀਰ ਰਲੇ ਜਿਉਂ, ਸ਼ੀਰ ਸ਼ਕਰ ਰਲ ਜਾਏ।
ਧਰਮ ਜਿਨ੍ਹਾਂ ਸੀ ਛਡਿਆ ਜ਼ੋਰੀਂ, ਦਿਲ ਨਾ ਸਨ ਪਲਟਾਏ,
ਕਈ ਹਿੰਦੂ ਮੁੜ ਹਿੰਦੂ ਬਣ ਗਏ, ਕਰਨ ਸੋਈ ਮਨ ਭਾਏ।੫੮।

ਬੰਦ ਚਾ ਕੀਤੀ ਗਊ ਕਸ਼ੀ ਇਸ, ਖ਼ੁਸ਼ ਬੱਟਾਂ ਇਹ ਰਖਾਂਦਾ,
ਇਨ੍ਹਾਂ ਦੇ ਕਈ ਤਿਉਹਾਰਾਂ ਤੇ, ਮਾਸ ਨਾ ਸੀ ਇਹ ਖਾਂਦਾ।
ਹਿੰਦੂ ਕੌਮ ਹੋਈ ਕਿਰਤਗਯ, ਜਸ ਇਸ ਦਾ ਸਦ ਗਾਣ,
ਸਦਣ ਬੱਟ ਸ਼ਾਹ ਲਗੀ ਇਸ ਨੂੰ, ਕਰਨ ਦਿਲੋਂ ਵਧ ਮਾਣ।੫੯।

ਧਰਤੀ ਸੁਰਗੀ ਸ੍ਵਰਗ ਬਣਾਈ, ਹਰ ਪਹਿਲੂ ਵਿਚ ਭਾਈ,
ਹੁਨਰ ਇਲਮ ਤੇ ਦਸਤਕਾਰੀ ਦੀ, ਸਭਨਾਂ ਵਿਚ ਖਿਚ ਪਾਈ।
ਬਡ ਸ਼ਾਹ ਜ਼ੈਨਉਲਆਬਦੀਨ ਨੂੰ, ਪਰਜਾ ਆਖ ਬੁਲਾਏ,
ਬੰਦਾ ਉਸੇ ਦੇ ਗੁਣ ਗਾਵੇ, ਜਿਸ ਤੋਂ ਸੁਖ ਉਠਾਏ।੬੦।
ਪਰ ਅਫ਼ਸੋਸ ਇਸ ਫ਼ਾਨੀ ਜਗ ਵਿੱਚ, ਜੋ ਘੜਿਆ ਭਜ ਜਾਏ,
ਚੰਗਾ ਮੰਦਾ ਪੁੰਨੀ ਪਾਪੀ, ਅੰਤ ਜਗਤ ਤਜ ਜਾਏ।
ਪੁਤਰਾਂ ਦੇ ਝਗੜੇ ਫ਼ਿਤਨੇ ਤੋਂ, ਬਡ ਸ਼ਾਹ ਦੁਖ ਉਠਾਇਆ।
ਕਾਫ਼ੀ ਚਿਰ ਬੀਮਾਰ ਰਹਿ ਕੇ, ਅੰਤ ਪਰਲੋਕ ਸਿਧਾਇਆ।੬੧।

ਮਾਤਮ ਹੋਏ ਜਨਤਾ ਦੁਖ ਪਈ, ਰੋਂਦੀ ਸੀ ਨਰ ਨਾਰੀ,
ਨੇਕ ਬੰਦੇ ਤੇ ਦਿਨ ਸੁਭਾਗੇ, ਨਾ ਆਵਣ ਹਰ ਵਾਰੀ।
ਇਹਦੇ ਚਲਾਣੇ ਤੇ ਤੀਜੇ ਦਿਨ, ਪੁਤ੍ਰ ਹਾਜੀ ਖ਼ਾਂ ਇਸ ਦਾ,
ਹੈਦਰ ਸ਼ਾਹ[10] ਸੁਲਤਾਨ ਕਹਾਯਾ, ਸਾਨੀ ਐਸ਼ ਨ ਜਿਸ ਦਾ।੬੨।

*9. ੧੪੨੩-੧੪੭੪ ਈ.।*
*10. *੧੪੭੪-੧੪੭੫ ਈ.।*

ਲੋਲੇ ਨਾਮੀ ਨਾਈ ਦੇ ਟੋਡੇ, ਚੜ੍ਹ ਗਿਆ ਇਹ ਸ਼ਰਾਬੀ,
ਜੋ ਚਾਹੇ ਇਹ ਸੋਈ ਕਰਾਏ, ਚਲਦਾ ਹੁਕਮ ਸ਼ਤਾਬੀ।
ਜਾਨ ਹਿੰਦੂ ਦੀ ਮੁੜ ਕੇ ਇਸ ਨੇ, ਖ਼ਤਰੇ ਵਿਚ ਚਾ ਪਾਈ,
ਰਜ ਕੇ ਹਿੰਦੂ ਮਾਰ ਮੁਕਾਏ, ਕੀਤੀ ਖ਼ੂਬ ਤਬਾਹੀ।੬੩।

ਇਸ ਕਈਆਂ ਦੇ ਨਕ ਵਢਾ ਕੇ, ਹਸ ਹਸ ਖਿਲੀ ਪਾਈ,
ਲੁਟੀ ਦੌਲਤ, ਸੁੰਦਰਤਾ ਭੀ, ਨਾਰੀ ਜੋ ਦਿਲੀ ਭਾਈ।
"ਨਾ ਬਟਵਾਮ" ਮੈਂ ਹਿੰਦੂ ਨਾਹੀਂ, "ਨਾ ਬਟਵਾਮ" ਮੈਂ ਭਾਈ।
ਭੇਸ ਬਦਲ ਕੇ ਜਿਹੜਾ ਕਹਿੰਦਾ, ਬਸ ਉਸ, ਜਾਨ ਬਚਾਈ।੬੪।

ਹੈਦਰ ਸ਼ਾਹ ਨਸ਼ੇ ਵਿਚ ਇਕ ਦਿਨ, ਡਿਗ ਮਹਲੋਂ ਜਾਂ ਮਰਿਆ।
ਹਿੰਦੂ ਕੌਮ ਤੋਂ ਜ਼ੁਲਮ ਲੋਲੇ ਦਾ, ਮਸਾਂ ਮਸਾਂ ਤਾਂ ਟਰਿਆ।
ਸਲਾਤੀਨ ਪਰਿਵਾਰ ਦੇ ਉਕਤ, ਸ਼ਾਹਾਂ ਮਾਰ ਮੁਕਾਈ,
ਹਿੰਦੂ ਜਨਤਾ ਦੀ ਬਹੁ ਗਿਣਤੀ, ਰਹਿ ਗਈ ਸਾਰ ਨਿਆਈਂ।੬੫।

ਹੈਦਰ ਸ਼ਾਹ ਦਾ ਪੁਤ੍ਰ ਹਸਨ ਸ਼ਾਹ,[11] ਹੁਣ ਬਣ ਬੈਠਾ ਸੁਲਤਾਨ,
ਤੌਰ ਤਰੀਕਾ ਬਦਲ ਪਿਤਾ ਦਾ, ਮੁੜ ਕੀਤਾ ਅਮਨ ਅਮਾਨ।
ਸਵਾਰਥੀ ਤੁਅਸਬੀ ਲੋਕਾਂ ਨੂੰ, ਅਮਨ ਅਮਾਨ ਨਾ ਭਾਇਆ,
ਬਹਿਰਾਮ ਖ਼ਾਂ ਚਾਚੇ ਇਹਦੇ ਨੂੰ, ਚਾੜ੍ਹ ਦੇਸ਼ ਤੇ ਲਿਆਇਆ।੬੬।

ਭਤੀਜਾ ਚਾਚਾ ਲੜੇ ਲੈ ਫ਼ੌਜਾਂ, ਜੰਗ ਗ਼ਜ਼ਬ ਦੀ ਹੋਈ,
ਭਜਦੇ ਬਹਿਰਾਮੇ ਨੂੰ ਫੜਿਆ, ਜੈ ਤਾਜ਼ੀ ਦੀ ਹੋਈ।
ਦਿਤੀ ਸਿਲਾਈ ਫਿਰਾ ਅੱਖਾਂ ਵਿਚ, ਸ਼ਾਹ ਚਾਚਾ ਮਰਵਾਇਆ,
ਹਾਕਮ ਬਹਿਲੋਲ ਪੁਰੇ ਨੂੰ ਪਿਛੋਂ, ਤਾਜ਼ੀ ਬਟ ਰਾਹ ਪਾਯਾ।੬੭।

ਤਾਜ਼ੀ ਬਟ ਜਰਨੈਲ ਵਡਾ ਭੀ, ਨਾ ਸੁਕਾ ਰਹਿ ਸਕਿਆ,
ਸਯਦ ਹਸਨ, ਸਹੁਰੇ ਸ਼ਾਹ ਹਥੋਂ, ਦਰ ਜੇਲ੍ਹ ਦਾ ਤਕਿਆ।
ਪਿਤਾ ਹੈਦਰਸ਼ਾਹ ਤੋਂ ਘਟ ਪਰ, ਨਹੀਂ ਜ਼ਰਾ ਸੀ ਰਾਈ,
ਐਸ਼ੀ ਅਤੇ ਸ਼ਰਾਬੀ ਭਾਰੀ, ਨਾਚ ਰੰਗ ਸ਼ੈਦਾਈ।੬੮।

ਹਿੰਦੀ ਬਾਰ੍ਹਾਂ ਸੌ ਕਵਾਲ ਨਿਤ, ਗਾਂਦੇ ਤੇ ਮਸਤਾਂਦੇ,
ਰੰਗ ਬਰੰਗੀਆਂ ਧੁਨਾਂ ਸੁਣਾਂਦੇ, ਸਾਜ ਅਜੀਬ ਵਜਾਂਦੇ।
ਭੋਗਾਂ ਭੋਗ ਲਿਆ ਇਸ ਸ਼ਾਹਨੂੰ ਪੇਚਸ਼ ਮਾਰ ਮੁਕਾਇਆ।
ਹਿੰਦੂ ਕੌਮ ਦਾ ਐਪਰ ਇਸ ਨੇ, ਵਾਲ ਨਾ ਵਿੰਗਾ ਕਰਾਇਆ।੬੯।
ਬਾਕੀ ਇਸ ਪਰਿਵਾਰ ਦੇ ਸ਼ਾਹਾਂ, ਲੜ ਭਿੜ ਉਮਰ ਗਵਾਈ,
ਅਮਨ ਅਮਾਨ ਰਿਹਾ ਨਾਂ ਮਾਤਰ, ਗੁਜ਼ਰੀ ਬਹੁਤ ਤਬਾਹੀ।
ਹਸਨ ਸ਼ਾਹ ਦੇ ਮਰਨ ਪਿਛੋਂ ਫਿਰ, ਮੱਚੀ ਬੁਰਛਾ ਗਰਦੀ,

ਮੁਹੰਮਦ ਸ਼ਾਹ ਦੇ ਫ਼ਤਿਹ ਸ਼ਾਹ ਦੀ, ਜੁੰਡਲੀ ਚਾਸਾ ਕਰਦੀ।੭੦।
ਕਦੀ ਮੁਹੰਮਦ ਕਦੀ ਫ਼ਤਿਹ ਸ਼ਾਹ, ਬਣ ਬਹਿੰਦਾ ਸੁਲਤਾਨ,

---

*11. ੧੪੭੫-੧੪੮੭ ਈ.।*

ਵਡੇ ਵਜ਼ੀਰ ਸਲਾਰ ਹੋਰੀਂ ਹੀ, ਮਨ ਮਰਜ਼ੀ ਵਰਤਾਣ।
ਤਿੰਨ ਵਾਰੀ ਹਟੇ ਮੁੜ ਬਣ ਗਏ, ਫ਼ਤਹਿ ਸ਼ਾਹ ਸੁਲਤਾਨ,

ਪੰਜ ਵਾਰੀ ਲਥੇ, ਭੀ ਬੈਠੇ, ਮੁਹੰਮਦ ਸ਼ਾਹ ਨਾਦਾਨ।੭੧।
ਸੰਨ ਚੌਦਾਂ ਸੌ ਅਤੇ ਸਤਾਸੀ, ਇਸ ਧਰਤੀ ਪਾ ਪਾਯਾ,
ਮੀਰ ਸ਼ਮਸ-ਉਦ-ਦੀਨ ਇਰਾਕੀ, ਸ਼ੀਆ ਮਤ ਲੈ ਆਯਾ।
ਸਮੇਂ ਮੁਹੰਮਦ ਸ਼ਾਹ ਦੇ ਇਸ ਨੂੰ, ਦਿਤਾ ਸੀ ਦੇਸ਼-ਨਿਕਾਲਾ,

ਫ਼ਤਹਿ ਸ਼ਾਹ ਦੂਜੀ[12] ਵਾਰ ਤੇ, ਇਸ ਮੂੰਹ ਭੇਸ ਦਿਖਾਲਾ ।੭੨।
ਸ੍ਵੈ ਚੇਲੇ ਮੂਸਾ ਸੰਗ ਮਿਲ ਇਸ, ਸ਼ੀਆ ਧਰਮ ਪਰਚਾਰਾ,
ਜ਼ੋਰੀਂ ਸ਼ੀਆ ਕਰੇ ਸੁਨੀਆਂ, ਮਚ ਗਈ ਹਾਹਾਕਾਰਾ।
ਪਰਲੋ ਸੁਨੀ ਮੁਸਲਮਾਨਾਂ ਤੇ, ਵਾਪਰ ਗਈ ਕਰਾਰੀ,
ਕਤਲ ਹੋਏ ਕਢੇ ਗਏ ਦੇਸ਼ੋਂ, ਕੀਤੇ ਸ਼ੀਆ ਜਬਾਰੀ।੭੩।

ਹਿੰਦੂਆਂ ਦੀ ਬੀ ਆਈ ਸ਼ਾਮਤ, ਚੌਂਤੀ ਹਜ਼ਾਰ ਬਣਾਏ।
ਸ਼ੀਆ ਜ਼ੋਰੀਂ ਮੂਸਾ ਰੈਨਾ, ਮਾਰ ਤਲਵਾਰ ਡਰਾਏ।
ਵਡਾ ਵਜ਼ੀਰ ਸੀ ਮੂਸਾ ਰੈਨਾ, ਜੋ ਚਾਹੇ ਸੋ ਕਰਦਾ,
ਫਤਹਿ ਸ਼ਾਹ ਸੁਲਤਾਨ ਵਿਚਾਰਾ, ਇਸ ਪਾਸੋਂ ਜੋ ਡਰਦਾ।੭੪।

ਕਰ ਸਾਜ਼ਿਸ਼ ਇਬਰੀਮ ਮਾਗਰੇ, ਮੂਸਾ ਪਾਰ[13] ਬੁਲਾਇਆ।
ਕੁਝ ਦਿਨ ਰਹੇ ਵਜ਼ੀਰ ਮਾਗਰੇ, ਡਾਂਗਰ ਕੌਮ ਹਟਾਇਆ।
ਸਾਜ਼ਸ਼ ਜ਼ੋਰ ਵਜ਼ੀਰੀ ਖ਼ਾਤਰ, ਰਾਤ ਦਿਨੇ ਸਨ ਜਾਰੀ,
ਝਗੜੇ, ਜੰਗ ਤੇ ਖ਼ਾਨਾ-ਜੰਗੀ, ਦੇਸ਼ ਦੀ ਸ਼ਾਨ ਵਿਗਾਰੀ।੭੫।

ਡਾਂਗਰ, ਮਾਗਰੇ, ਚਕ, ਪਿਡਰ ਤੇ, ਰੈਨਾ ਕੌਮਾਂ ਭਾਈ,
ਸਵਾਰਥ ਸ੍ਵੈ-ਵਜ਼ਾਰਤਾਂ ਖ਼ਾਤਰ, ਦੇਸ਼ 'ਚ ਪਰਲੋ ਲਿਆਈ।
ਫ਼ਤਹਿ ਸ਼ਾਹ[14] ਸੀ ਤੀਜੀ ਵਾਰੀ, ਤਖ਼ਤ ਦਾ ਵਾਰਸ ਬਣਿਆ,
ਮੁਹੰਮਦੋ ਜਾ ਸਿਕੰਦਰ ਲੋਧੀ, ਸੰਗ ਯਰਾਨਾ ਤਣਿਆ।੭੬।

ਸੰਨ ਪੰਦਰਾਂ ਸੌ ਅਤੇ ਸਤਾਰਾਂ, ਕਾਦਰ ਦੇ ਮਨ ਆਈ,
ਪਾਕ ਪਵਿਤਰ ਬਣੇ ਇਹ ਵਾਦੀ, ਭਾਗ ਜਾਗੇ ਸਨ ਭਾਈ।
ਜੋਤਿ ਇਲਾਹੀ ਨਿਰੰਕਾਰ ਦੀ, ਗੁਰ ਨਾਨਕ ਬਪੁ ਧਾਰੇ,
ਚਰਨ ਕੰਵਲ ਵਾਦੀ ਵਿਚ ਪਾਏ, ਕਮਾਲ ਬ੍ਰਹਮ ਨਿਸਤਾਰੇ।੭੭।

ਜਲਦੀ ਦੇਖੀ ਧਰਤਿ ਲੁਕਾਈ, ਜਦੋਂ ਪਿਆਰੇ ਨਾਨਕ,
ਮਿਹਰ ਕਰੋ ਰਖ ਲਵੋ ਜਗਤ ਨੂੰ, ਹੱਥ ਪਸਾਰੇ ਨਾਨਕ।
ਹਿੰਦੂ ਮੁਸਲਿਮ ਵੀਰ ਬਣਾ ਕੇ, ਲੋਕੀ ਗਲੇ ਮਿਲਾਈ,
ਹਰ ਪਾਸੇ ਵਾਦੀ ਤੇ ਫਿਰ ਕੇ, ਜੜ੍ਹ ਸਿਖੀ ਦੀ ਲਾਈ।੭੮।

12. *੧੫੦੧-੧੫੧੪ ਈ.।
13. ੧੫੧੦ ਈ. ਵਿਚ।
14. ਇਸ ਵਾਰੀ ਤਿੰਨ ਸਾਲ ਚਾਰ ਮਹੀਨੇ ਪੰਜੀ ਦਿਨ ਇਹ ਬਾਦਸ਼ਾਹ ਰਿਹਾ।

ਚੜ੍ਹ ਗਏ ਵੇਰ ਸੁਮੇਰ ਪਰਬਤ ਤੇ, ਪਰਚਾਰਕ ਸਿਖੀ ਥਾਪ,
ਕਮਾਲ, ਬ੍ਰਹਮ ਧਰਮਸਾਲ[15] ਬਣਾਈ, ਮਟਨ ਸਾਹਿਬ ਵਿਚ ਆਪ।
ਮੁਹੰਮਦ ਸ਼ਾਹੀ[16] ਪੰਜਵੀਂ ਵੀਰ, ਤਖ਼ਤੇ ਪਾ ਧਰਾਇਆ,
ਮਿਰਜ਼ਾ[17] ਕਾਮਰਾਨ ਦਿਲੀ ਤੋਂ ਲੈ ਫ਼ੌਜਾਂ ਚੜ੍ਹ ਆਯਾ।੭੯।

ਇਕੱਠੇ ਹੋ ਕੇ ਕਾਸ਼ਮੀਰੀਆਂ, ਕੀਤੀ ਖ਼ੂਬ ਲੜਾਈ,
ਔਖੇ ਹੋ ਅੰਤ ਦੁਹਾਂ ਧਿਰਾਂ ਨੇ, ਕਰ ਲਈ ਸੁਲਹ-ਸਫ਼ਾਈ।
ਹਾਲੀ ਹੋਸ਼ ਸੰਭਾਲੀ ਹੀ ਸੀ, ਮਿਰਜ਼ਾ ਹੈਦਰ[18] ਚੜ੍ਹ ਆਇ,
ਲੁਟ ਪੁਟ ਮਾਰ ਉਜਾੜ ਵਾਦੀ ਨੂੰ, ਸਭ ਦਿਤੀ ਖ਼ਾਕ ਰਲਾਇ।੮੦।

ਜ਼ੁਲਚੂ ਦਾ ਸਮਾਂ ਯਾਦ ਆ ਗਿਆ, ਨਠੇ; ਨਾ ਕੋਈ ਲੜਿਆ,
ਦੇਸ਼ ਵੈਰਾਨ ਹਰ ਤਰ੍ਹਾਂ ਹੋ ਗਿਆ, ਕਾਲ ਭੀ ਆ ਸਿਰ ਚੜ੍ਹਿਆ।
ਅਮੀਰ ਵਜ਼ੀਰਾਂ ਕਰ ਕੇ ਹਿੰਮਤ, ਓੜਕ ਮਤਾ ਪਕਾਇਆ।
ਸ਼ੁਰੂ ਬਹਾਰ ਇਕੱਠੇ ਹੋ ਸਭ, ਜੰਗੀ ਬਿਗਲ ਬਜਾਯਾ।੮੧।

ਖ਼ੂਬ ਲੜੇ ਕਸ਼ਮੀਰੀ ਸੂਰੇ, ਕਿਸਮਤ ਹਾਰ ਦਿਵਾਈ।
ਕਾਜੀ ਚੱਕ ਅਬਦਾਲ ਮਾਗਰੇ, ਸੈਨਾ ਤਿਆਰ ਕਰਾਈ।
ਵਾਸਤਾ ਪਾ ਕੇ ਦੇਸ ਅਣਖ ਦਾ, ਭਰਿਆ ਜੋਸ਼ ਕਮਾਲ।
ਕਾਸ਼ਗਰੀ ਸੈਨਾ ਇਉਂ ਵੱਢੀ ਉਹ, ਸਕੇ ਨਾ ਜੋਸ਼ ਸੰਭਾਲ।੮੨।

ਸੰਧੀ ਸੰਗ ਮਿਰਜ਼ੇ ਕਰ ਉਹ ਨੂੰ, ਤਰਫ਼ ਲਦਾਖੇ ਘਲਿਆ,
ਕਾਜ਼ੀ ਚੱਕ ਅਬਦਾਲ ਮਾਗਰੇ, ਦਾ ਪਰਵਾਨਾ ਚਲਿਆ।
ਤੱਪ ਮੁਹਰਕੇ ਨਾਲ ਸਿਧਾਇਆ[19], ਮੁਹੰਮਦ ਸ਼ਾ ਦੁਖਿਆਰਾ,
ਦਿਲ ਵਿਚ ਕਈ ਅਰਮਾਨ ਲੈ ਗਿਆ, ਤਖ਼ਤ ਬੈਠਾ ਪੰਜ ਵਾਰਾ। ੮੩।

ਸ਼ਮਸ-ਉਦ-ਦੀਨ ਸ਼ਾਹ ਇਸਮਾਈਲ, ਮੁਹੰਮਦ ਸ਼ਾਹ ਦੇ ਬੇਟੇ,
ਸਾਲ ਡੇਢ ਸਾਲ ਰਾਜ ਕਮਾ ਕੇ, ਜਾ ਕਬਰਾਂ ਵਿਚ ਲੇਟੇ।
ਇਨ੍ਹਾਂ ਦਾ ਵੱਡਾ ਵਜ਼ੀਰ ਕਾਜ਼ੀ ਚੱਕ, ਜੀਅ ਆਏ ਸੋ ਕਰਦਾ,
ਮਾਲਕ ਸਿਆਹ ਸੁਫ਼ੇਦ ਦਾ ਬਣ ਕੇ, ਨਾ ਝਕਦਾ ਨਾ ਡਰਦਾ। ੮੪।
ਮੀਰ ਇਰਾਕੀ ਦਾ ਚੇਲਾ ਇਹ, ਮੱਤ ਸ਼ੀਆ ਪਰਚਾਰੇ,
ਜ਼ੋਰੀਂ ਸੁਨੀਆਂ ਹਿੰਦੂਆਂ ਨੂੰ ਕਰ, ਸ਼ੀਆ ਮੱਤ ਸੰਵਾਰੇ।
ਇਸਮਾਈਲ ਦੇ ਮਰਨ ਮਗਰੋਂ, ਇਬਰਾਹੀਮ ਸ਼ਾ ਸਾਨੀ।[20]
ਦਿਤਾ ਤਖ਼ਤ ਬਿਠਾ ਨਾਂ ਖ਼ਾਤਰ, ਕਾਜ਼ੀ ਚਕ ਅਭਿਮਾਨੀ।੮੫।

ਅਬਦਾਲ ਮਾਗਰੇ, ਰੇਗੀ ਚਕ ਕੇ, ਲਾਹੌਰ ਹਮਾਯੂੰ ਪਾਸ,

---

*15. ਤਰਸ ਯੋਗ ਹਾਲਤ ਵਿਚ ਇਹ ਗੁਰਦੁਆਰਾ ਸਰੋਵਰ ਦੇ ਸੱਜੇ ਕਿਨਾਰੇ ਕਾਇਮ ਹੈ।*
*16. ੧੫੨੯-੧੫੩੭ ਈ.*
*17. ੧੫੩੧ ਈ. ਵਿਚ*
*18. ੧੫੩੨ ਈ. ਵਿਚ ।*
*19. *੧੫੩੧ ਈ. ਵਿਚ।*
*20. ਕੇਵਲ ਚਾਰ ਮਹੀਨੇ ਰਾਜ ਕੀਤਾ।*

ਕਾਜੀ ਚਕ ਦੀ ਕਰ ਕੇ ਸ਼ਿਕਾਇਤ, ਦਿਤਾ ਕਰ ਅਤੀ ਨਿਰਾਸ।
ਹਮਾਯੂੰ ਮਿਰਜ਼ਾ ਹੈਦਰ ਘਲਿਆ, ਕਰਨ ਕਬਜ਼ਾ ਤਤਕਾਲ,
ਚਾਰ ਮਾਹ ਪਿਛੋਂ ਇਥੇ ਹੋਆ, ਇਬਰਾਹੀਮ ਵਸ-ਕਾਲ।੮੬।

ਵਜ਼ੀਰ ਵਡਾ ਬਣੇ ਮਿਰਜ਼ਾ ਹੈਦਰ[21] ਨਾਜ਼ਕ ਸ਼ਾਹ ਸੁਲਤਾਨ,
ਫ਼ੌਜਾਂ ਸ਼ੇਰ ਸ਼ਾਹ ਸੂਰੀ ਤੋਂ ਲੈ, ਕਾਜ਼ੀ ਚਕ ਯੁਧ ਮਚਾਨ।
ਹਾਰ ਖਾ ਦੁਖਿਆ ਲੜ ਦੋ ਵਾਰੀ, ਮਰ ਗਿਆ ਥਨੇ ਜਾ ਕੇ,
ਮਿਰਜ਼ੇ ਹੈਦਰ ਹੋਸ਼ ਸੰਭਾਲੀ, ਲਗਾ ਕੰਮੀਂ ਮਨ ਲਾ ਕੇ।੮੭।

ਕਾਰੀਗਰ ਕਲਾਕਾਰ ਬਦੇਸ਼ੋਂ, ਕਈ ਭਾਂਤ ਮੰਗਵਾਏ,
ਹੁਨਰ ਸਿਖਾ ਕੇ ਪਰਜਾ ਨੂੰ ਕਈ, ਸਿਧੇ ਮਾਰਗ ਪਾਏ।
ਕਲਾਕਾਰਾਂ ਵਿਦਿਵਾਨਾਂ ਕਵੀਆਂ, ਦਾ ਸਤਿਕਾਰ ਵਧਾਇਆ,
ਇਨ੍ਹਾਂ ਦੀ ਸੰਗਤ ਵਿਚ ਰਹਿੰਦਾ, ਪ੍ਰੇਮ ਪਿਆਰ ਕਰਾਇਆ।੮੮।

ਪਰ ਨੀਤਕ ਭੁਲ ਕਰਕੇ ਇਸ ਨੇ, ਵੈਰ ਸ਼ੀਆ ਸੰਗ ਪਾਇਆ,
ਮੇਟ ਦੇਣ ਦੀ ਥਾਂ ਸ਼ੀਆ ਮੱਤ, ਰੰਗ ਸ਼ੈ 'ਚ ਭੰਗ ਪਾਇਆ।
ਸੁਨੀਆਂ ਮਾਰ ਜਾਰ ਘਰ ਦਿਤੇ, ਸ਼ੀਆ ਕੌਮ ਲਤਾੜੀ,
ਖ਼ਾਨਕਾਹ ਮੀਰ ਇਰਾਕੀ ਸੰਦੀ, ਜੱੜੀ ਬਲ ਵਿਚ ਸਾੜੀ।[22]੮੯।

ਸ਼ੁੰਗਲੀ ਰਿਸ਼ੀ ਨੂੰ ਕਤਲ ਕਰ ਕੇ, ਮੀਰ ਦੇ ਚੇਲੇ ਮਾਰੇ,
ਹਾਜੀ ਮੀਰ ਅਲੀ ਕਢੇ ਦੇਸ਼ੋਂ, ਮੁਲਾਂ ਹਾਜੀ ਮਾਰੇ।
ਮੀਰ ਦੇ ਪੁਤਰ ਦਾਨਯਾਲ ਨੂੰ, ਅਸਕਰਦੂ ਤੋਂ ਮੰਗਾਇਆ,
ਕੈਦ ਕਰ ਕੇ ਸਾਲ ਕੁ ਮਗਰੋਂ, ਫਤਵਾ ਦੇ ਮਰਵਾਇਆ।੯੦।

ਈਦੀ ਰੈਨਾ ਸਲਾਰ ਇਸ ਦੇ, ਸਾਜ਼ਸ਼ ਭਾਰੀ ਕੀਤੀ,
ਸ਼ੀਆ ਕੌਮ, ਨਾਜ਼ਕ ਸ਼ਾਹ ਹਾਜੀ-ਬਾਂਡੇ ਤਿਆਰੀ ਕੀਤੀ।
ਫੁਟ ਪਈ ਖ਼ਾਨਾ-ਜੰਗੀ ਭਾਰੀ, ਹੈਦਰ ਨਾ ਪਰ ਡਰਿਆ,
ਸਭ ਸਾਥੀ ਧੋਖਾ ਦੇ ਛੱਡ ਗਏ, ਲੜ ਸ਼ੇਰ ਵਾਂਗ ਪਰ ਮਰਿਆ।[23]੯੧।

ਈਦੀ ਰੈਨਾ ਬਣ ਵਜ਼ੀਰ ਹੁਣ, ਕਰਨ ਲਗਾ ਮਨ ਆਈ,
ਖ਼ਾਨਾ-ਜੰਗੀ ਪਰ ਰਹੀ ਜਾਰੀ, ਦੇਸ਼ ਦੀ ਸ਼ਾਮਤ ਆਈ।
ਈਦੀ ਰੈਨਾ ਭੀ ਛਡ ਵਜ਼ਾਰਤ, ਨਸਿਆ ਝਟ ਟਪਾ ਕੇ,
ਸ੍ਰੀ ਨਗਰ ਬੀਮਾਰ ਹੋ ਮੁੜਿਆ, ਮਰਿਆ ਕਸ਼ਟ ਉਠਾ ਕੇ।੯੨।

ਮਰਨ ਪਿਛੋਂ ਦੌਲਤ ਚਕ ਇਹ ਦੇ, ਸੰਗ ਅਮੀਰਾਂ ਮਿਲ ਕੇ,
ਲਾਹਿਆ ਤਖ਼ਤੋਂ ਨਾਜ਼ਕ ਸ਼ਾਹ ਨੂੰ, ਕਢਿਆ ਦੇਸੋਂ ਰਲ ਕੇ,

---

21. *ਮਿਰਜ਼ਾ ਹੈਦਰ ਤੁਰਕ ਗੋਰਗਾਂ, ਬਾਬਰ ਬਾਦਸ਼ਾਹ ਦਾ ਮਸੇਰਾ ਭਰਾ ਸੀ। ਇਸ ਅਗੇ ਵੀ ਕਸ਼ਮੀਰ ਤੇ ਤਿਬਤ ਵਲੋਂ ਆ ਕੇ ਕਬਜ਼ਾ ਕੀਤਾ ਸੀ। ਇਸ ਵਾਰੀ ਇਸ ਲਗਪਗ ਪੌਣੇ ੧੧ ਸਾਲ ਹਕੂਮਤ ਕੀਤੀ।*
22. *੧੫੫੦ ਈ. ਵਿਚ।*
23. *੧੫੫੧ ਈ.।*

ਇਸਮਾਈਲ[24] ਸ਼ਾਹ ਤਖ਼ਤ ਬਿਠਾਇਆ, ਦੌਲਤ ਚਕ ਨੇ ਆਪੇ।
ਸ਼ੀਆ ਮੱਤ ਦੀ ਉੱਨਤੀ ਦੇ ਇਸ, ਪਾ ਲਏ ਗਲ ਸਿਆਪੇ।੯੩।

ਗੱਲ ਕੀ ਖ਼ੂਬ ਚਮਕਾਇਆ ਚੱਕ ਨੇ, ਮਤ ਸ਼ੀਆ ਇਮਾਮੀ,
ਜਬਰਨ ਮੁੜ ਬਣਾਏ ਸ਼ੀਆ, ਮੁਸਲਿਮ ਹਿੰਦੂ ਤਮਾਮੀ।
ਗ਼ਾਜ਼ੀ ਚਕ ਨੇ ਪਕੜ ਮਰਵਾਇਆ, ਦੌਲਤ ਚਕ ਦੇ ਤਾਈਂ,
ਇਸਮਾਈਲ ਨੂੰ ਲਾਹ ਤਖ਼ਤੋਂ, (ਦਿਤੀ) ਭਾਣਜੇ ਨੂੰ ਬਦਸ਼ਾਹੀ।੯੪।

ਸੁਲਤਾਨ ਬਣਿਆਂ ਸਾਲ ਨਾ ਹੋਯਾ, ਹਬੀਬ ਸ਼ਾਹ[25] ਦੇ ਤਾਈਂ,
ਹੈ ਅਯੋਗ ਇਹ ਦੋਸ਼ ਮੜੀਂਦੇ, ਗ਼ਾਜ਼ੀ ਚਕ ਦੇ ਭਾਈ।
ਹਰ ਪਾਸੇ ਸੀ ਜ਼ੋਰ ਚੱਕਾਂ ਦਾ, ਕਰਨ ਲਗੇ ਮਨ ਭਾਈ,
ਬਣ ਬੈਠਾਂ ਸੁਲਤਾਨ ਮੈਂ ਆਪੇ, ਗ਼ਾਜ਼ੀ ਚਕ ਮਨ ਆਈ।੯੫।

ਸਾਜ਼ਸ਼ ਕਰ ਕੇ ਚਕ ਵੀਰਾਂ ਨੇ, ਮਤਾ ਗੁਪਤ ਪਕਾਇਆ।
ਭਾਣਜੇ ਨੂੰ ਤਖ਼ਤੋਂ ਲਾਹੁਣ ਦਾ, ਢੰਗ ਅਜੀਬ ਬਣਾਇਆ।
ਲਗੇ ਦਰਬਾਰ ਵਿਚ ਅਲੀ ਚਕ ਨੇ, ਕੌਤਕ ਅਜਬ ਵਰਤਾਇਆ।
ਹਬੀਬ ਸ਼ਾਹ ਦੇ ਸਿਰੋਂ ਤਾਜ ਲਾਹ, ਗ਼ਾਜ਼ੀ ਚਕੇ ਪਹਿਨਾਇਆ।੯੬।

ਬਣ ਗਿਆ ਗ਼ਾਜ਼ੀ ਚਕ ਬਾਦਸ਼ਾਹ[26] ਦੇਣ ਲੋਕ ਵਧਾਈਆਂ।
ਸਲਾਤੀਨ ਪਰਿਵਾਰ ਮੁਕਾਇਆ, ਚਕਾਂ ਘਰ ਬਾਦਸ਼ਾਹੀਆਂ।
ਆਪਣੇ ਰਾਜ ਸਮੇਂ ਚੱਕਾਂ ਨੇ, ਫ਼ਿਤਨੇ ਫ਼ਸਾਦ ਰਚਾਏ,
ਖ਼ਾਨਾ-ਜੰਗੀ ਤੁਅਸਬ ਮਜ਼੍ਹਬੀ, ਲੋਕ ਦੁਖਾਏ ਮਰਾਏ।੯੭।

ਯੂਸਫ਼ ਸ਼ਾਹ ਸੁਲਤਾਨ ਐਸ਼ੀ ਸੀ, ਨਾਚ ਰੰਗ ਦਾ ਪਿਆਰਾ,
ਮਰਗਾਂ ਬਾਗ਼ਾਂ ਝਰਨਿਆਂ ਤੇ ਹੀ, ਜੀਵਨ ਏਸ ਗੁਜ਼ਾਰਾ।
ਮਲਕਾ ਹੱਬਾ ਖ਼ਾਤੂਨ ਕਾਵਿਤ੍ਰੀ, ਯੂਸਫ਼ ਚਕ[27] ਦੀ ਪਿਆਰੀ,
ਗੀਤ ਬਿਰਹਾ ਜਿਸ ਗਾ ਵਾਦੀ ਵਿਚ, ਪਾਈ ਪ੍ਰੀਤ-ਚਿੰਗਾਰੀ।੯੮।
ਕਿਸੇ ਗੱਲ ਘਟ ਨੂਰ ਜਹਾਂ ਤੋਂ, ਨਾ ਸੀ ਇਹ ਸ਼ੁਭ ਲੇਖਾਂ,
ਹਨ ਮਸ਼ਹੂਰ ਪ੍ਰੀਤ ਦੇ ਕਿੱਸੇ, ਯੂਸਫ਼ ਵਾਂਗ ਜ਼ੁਲੇਖਾਂ।
ਤੁਅਸਬੀ ਪੁਤਰ ਯੂਸਫ਼ ਚਕ ਦੇ, ਜ਼ੁਲਮ ਯਕੂਬ[28] ਕਮਾਯਾ,
ਵੱਢ ਕੇ ਹਜ਼ਾਰਾਂ ਮੋਮਨ ਹਿੰਦੂ, ਮੂਸਾ ਮਾਰ ਮੁਕਾਯਾ। ੯੯।

---

24. ੧੫੫੧-੧੫੫੩ ਈ.।
25. *੧੫੫੩-੧੫੫੪। ੧੧ ਮਹੀਨੇ ੧੯ ਦਿਨ ਰਾਜ ਕੀਤਾ। ਇਹ ਸਲਾਤੀਨ ਖ਼ਾਨਦਾਨ ਦਾ ਅੰਤਲਾ ਬਾਦਸ਼ਾਹ ਸੀ।
26. ੧੫੫੪-੧੪੬੩ ਚਕ ਪ੍ਰਵਾਰ ਦਾ ਮੋਢੀ।
27. *ਯੂਸਫ਼ ਸ਼ਾਹ ਚਕ ਦੋ ਵਾਰੀ ਬਾਦਸ਼ਾਹ ਬਣਿਆ। ਪਹਿਲੀ ਵਾਰੀ ੧੫੭੯-੧੫੮੦ ਤੇ ਦੂਜੀ ਵਾਰੀ ੧੫੮੧-੧੫੮੫ ਇਸ ਨੂੰ ਰਾਜਾ ਭਗਵਾਨ ਦਾਸ ਅਕਬਰ ਬਾਦਸ਼ਾਹ ਪਾਸ ਅਟਕ ਲੈ ਗਿਆ, ਜਿਸ ਨੇ ਇਸ ਨੂੰ ਕੈਦ ਕਰ ਕੇ ਟੋਡਰ ਮਲ ਦੀ ਨਗਰਾਨੀ ਹੇਠ ਦੋ ਸਾਲ ਰਖਿਆ ਤੇ ਫਿਰ ਰਾਜਾ ਮਾਨ ਸਿੰਘ ਦੀ ਸਿਫਾਰਸ਼ ਤੇ ਮੁਨਸਬ ਪਾਂਸਦੀ ਬਣਾ ਕੇ ਅਕਸਰ ਬੰਗਾਲਾ ਭੇਜਿਆ, ਜਿਥੇ ਇਹ ਨਿਰਾਸ ਮਸਤਾਨਾ ਹੋ ਕੇ ਮਰ ਗਿਆ।
28. ੧੫੮੫-੧੫੮੬ ਈ.

ਕਾਜੀ ਚਕ ਦੀ ਕਰ ਕੇ ਸ਼ਿਕਾਇਤ, ਦਿਤਾ ਕਰ ਅਤੀ ਨਿਰਾਸ।
ਹਮਾਯੂੰ ਮਿਰਜ਼ਾ ਹੈਦਰ ਘਲਿਆ, ਕਰਨ ਕਬਜ਼ਾ ਤਤਕਾਲ,
ਚਾਰ ਮਾਹ ਪਿਛੋਂ ਇਥੇ ਹੋਆ, ਇਬਰਾਹੀਮ ਵਸ-ਕਾਲ।੮੬।

ਵਜ਼ੀਰ ਵਡਾ ਬਣੇ ਮਿਰਜ਼ਾ ਹੈਦਰ[21] ਨਾਜ਼ਕ ਸ਼ਾਹ ਸੁਲਤਾਨ,
ਫ਼ੌਜਾਂ ਸ਼ੇਰ ਸ਼ਾਹ ਸੂਰੀ ਤੋਂ ਲੈ, ਕਾਜ਼ੀ ਚਕ ਯੁਧ ਮਚਾਨ।
ਹਾਰ ਖਾ ਦੁਖਿਆ ਲੜ ਦੋ ਵਾਰੀ, ਮਰ ਗਿਆ ਥਨੇ ਜਾ ਕੇ,
ਮਿਰਜ਼ੇ ਹੈਦਰ ਹੋਸ਼ ਸੰਭਾਲੀ, ਲਗਾ ਕੰਮੀਂ ਮਨ ਲਾ ਕੇ।੮੭।

ਕਾਰੀਗਰ ਕਲਾਕਾਰ ਬਦੇਸ਼ੋਂ, ਕਈ ਭਾਂਤ ਮੰਗਵਾਏ,
ਹੁਨਰ ਸਿਖਾ ਕੇ ਪਰਜਾ ਨੂੰ ਕਈ, ਸਿਧੇ ਮਾਰਗ ਪਾਏ।
ਕਲਾਕਾਰਾਂ ਵਿਦਿਵਾਨਾਂ ਕਵੀਆਂ, ਦਾ ਸਤਿਕਾਰ ਵਧਾਇਆ,
ਇਨ੍ਹਾਂ ਦੀ ਸੰਗਤ ਵਿਚ ਰਹਿੰਦਾ, ਪ੍ਰੇਮ ਪਿਆਰ ਕਰਾਇਆ।੮੮।

ਪਰ ਨੀਤਕ ਭੁਲ ਕਰਕੇ ਇਸ ਨੇ, ਵੈਰ ਸ਼ੀਆ ਸੰਗ ਪਾਇਆ,
ਮੇਟ ਦੇਣ ਦੀ ਥਾਂ ਸ਼ੀਆ ਮੱਤ, ਰੰਗ ਸ਼੍ਰੈ 'ਚ ਭੰਗ ਪਾਇਆ।
ਸੁਨੀਆਂ ਮਾਰ ਜਾਰ ਘਰ ਦਿਤੇ, ਸ਼ੀਆ ਕੌਮ ਲਤਾੜੀ,
ਖ਼ਾਨਕਾਹ ਮੀਰ ਇਰਾਕੀ ਸੰਦੀ, ਜੱਡੀ ਥਲ ਵਿਚ ਸਾੜੀ।[22]੮੯।

ਸ਼ੁੰਗਲੀ ਰਿਸ਼ੀ ਨੂੰ ਕਤਲ ਕਰ ਕੇ, ਮੀਰ ਦੇ ਚੇਲੇ ਮਾਰੇ,
ਹਾਜੀ ਮੀਰ ਅਲੀ ਕਢੇ ਦੇਸ਼ੋਂ, ਮੁਲਾਂ ਹਾਜੀ ਮਾਰੇ।
ਮੀਰ ਦੇ ਪੁਤਰ ਦਾਨਯਾਲ ਨੂੰ, ਅਸਕਰਦੂ ਤੋਂ ਮੰਗਾਇਆ,
ਕੈਦ ਕਰ ਕੇ ਸਾਲ ਕੁ ਮਗਰੋਂ, ਫਤਵਾ ਦੇ ਮਰਵਾਇਆ।੯੦।

ਈਦੀ ਰੈਨਾ ਸਲਾਰ ਇਸ ਦੇ, ਸਾਜ਼ਸ਼ ਭਾਰੀ ਕੀਤੀ,
ਸ਼ੀਆ ਕੌਮ, ਨਾਜ਼ਕ ਸ਼ਾਹ ਹਾਜੀ-ਬਾਂਡੇ ਤਿਆਰੀ ਕੀਤੀ।
ਫੁਟ ਪਈ ਖ਼ਾਨਾ-ਜੰਗੀ ਭਾਰੀ, ਹੈਦਰ ਨਾ ਪਰ ਡਰਿਆ,
ਸਭ ਸਾਥੀ ਧੋਖਾ ਦੇ ਛੱਡ ਗਏ, ਲੜ ਸ਼ੇਰ ਵਾਂਗ ਪਰ ਮਰਿਆ।[23]੯੧।

ਈਦੀ ਰੈਨਾ ਬਣ ਵਜ਼ੀਰ ਹੁਣ, ਕਰਨ ਲਗਾ ਮਨ ਆਈ,
ਖ਼ਾਨਾ-ਜੰਗੀ ਪਰ ਰਹੀ ਜਾਰੀ, ਦੇਸ਼ ਦੀ ਸ਼ਾਮਤ ਆਈ।
ਈਦੀ ਰੈਨਾ ਭੀ ਛਡ ਵਜ਼ਾਰਤ, ਨਸਿਆ ਝਟ ਟਪਾ ਕੇ,
ਸ੍ਰੀ ਨਗਰ ਬੀਮਾਰ ਹੋ ਮੁੜਿਆ, ਮਰਿਆ ਕਸ਼ਟ ਉਠਾ ਕੇ।੯੨।

ਮਰਨ ਪਿਛੋਂ ਦੌਲਤ ਚਕ ਇਹ ਦੇ, ਸੰਗ ਅਮੀਰਾਂ ਮਿਲ ਕੇ,
ਲਾਹਿਆ ਤਖ਼ਤੋਂ ਨਾਜ਼ਕ ਸ਼ਾਹ ਨੂੰ, ਕਢਿਆ ਦੇਸੋਂ ਰਲ ਕੇ,

---

*21. ਮਿਰਜ਼ਾ ਹੈਦਰ ਤੁਰਕ ਗੋਰਗਾਂ, ਬਾਬਰ ਬਾਦਸ਼ਾਹ ਦਾ ਮਸੇਰਾ ਭਰਾ ਸੀ। ਇਸ ਅਗੇ ਵੀ ਕਸ਼ਮੀਰ ਤੇ ਤਿਬਤ ਵਲੋਂ ਆ ਕੇ ਕਬਜ਼ਾ ਕੀਤਾ ਸੀ। ਇਸ ਵਾਰੀ ਇਸ ਲਗਪਗ ਪੌਣੇ ੧੧ ਸਾਲ ਹਕੂਮਤ ਕੀਤੀ।*

*22. ੧੫੫੦ ਈ. ਵਿਚ।*

*23. ੧੫੫੧ ਈ.।*

ਇਸਮਾਈਲ[24] ਸ਼ਾਹ ਤਖ਼ਤ ਬਿਠਾਇਆ, ਦੌਲਤ ਚਕ ਨੇ ਆਪੇ।
ਸ਼ੀਆ ਮੱਤ ਦੀ ਉੱਨਤੀ ਦੇ ਇਸ, ਪਾ ਲਏ ਗਲ ਸਿਆਪੇ।੯੩।

ਗੱਲ ਕੀ ਖ਼ੂਬ ਚਮਕਾਇਆ ਚੱਕ ਨੇ, ਮਤ ਸ਼ੀਆ ਇਮਾਮੀ,
ਜਬਰਨ ਮੁੜ ਬਣਾਏ ਸ਼ੀਆ, ਮੁਸਲਿਮ ਹਿੰਦੂ ਤਮਾਮੀ।
ਗ਼ਾਜ਼ੀ ਚਕ ਨੇ ਪਕੜ ਮਰਵਾਇਆ, ਦੌਲਤ ਚਕ ਦੇ ਤਾਈਂ,
ਇਸਮਾਈਲ ਨੂੰ ਲਾਹ ਤਖ਼ਤੋਂ, (ਦਿਤੀ) ਭਾਣਜੇ ਨੂੰ ਬਦਸ਼ਾਹੀ।੯੪।

ਸੁਲਤਾਨ ਬਣਿਆਂ ਸਾਲ ਨਾ ਹੋਯਾ, ਹਬੀਬ ਸ਼ਾਹ[25] ਦੇ ਤਾਈਂ,
ਹੈ ਅਯੋਗ ਇਹ ਦੋਸ਼ ਮੜ੍ਹੀਂਦੇ, ਗ਼ਾਜ਼ੀ ਚਕ ਦੇ ਭਾਈ।
ਹਰ ਪਾਸੇ ਸੀ ਜ਼ੋਰ ਚੱਕਾਂ ਦਾ, ਕਰਨ ਲਗੇ ਮਨ ਭਾਈ,
ਬਣ ਬੈਠਾਂ ਸੁਲਤਾਨ ਮੈਂ ਆਪੇ, ਗ਼ਾਜ਼ੀ ਚਕ ਮਨ ਆਈ।੯੫।

ਸਾਜ਼ਸ਼ ਕਰ ਕੇ ਚਕ ਵੀਰਾਂ ਨੇ, ਮਤਾ ਗੁਪਤ ਪਕਾਇਆ।
ਭਾਣਜੇ ਨੂੰ ਤਖ਼ਤੋਂ ਲਾਹੁਣ ਦਾ, ਢੰਗ ਅਜੀਬ ਬਣਾਇਆ।
ਲਗੇ ਦਰਬਾਰ ਵਿਚ ਅਲੀ ਚਕ ਨੇ, ਕੌਤਕ ਅਜਬ ਵਰਤਾਇਆ।
ਹਬੀਬ ਸ਼ਾਹ ਦੇ ਸਿਰੋਂ ਤਾਜ ਲਾਹ, ਗ਼ਾਜ਼ੀ ਚਕੇ ਪਹਿਨਾਇਆ।੯੬।

ਬਣ ਗਿਆ ਗ਼ਾਜ਼ੀ ਚਕ ਬਾਦਸ਼ਾਹ[26] ਦੇਣ ਲੋਕ ਵਧਾਈਆਂ।
ਸਲਾਤੀਨ ਪਰਿਵਾਰ ਮੁਕਾਇਆ, ਚਕਾਂ ਘਰ ਬਾਦਸ਼ਾਹੀਆਂ।
ਆਪਣੇ ਰਾਜ ਸਮੇਂ ਚੱਕਾਂ ਨੇ, ਫ਼ਿਤਨੇ ਫ਼ਸਾਦ ਰਚਾਏ,
ਖ਼ਾਨਾ-ਜੰਗੀ ਤੁਅਸਬ ਮਜ਼੍ਹਬੀ, ਲੋਕ ਦੁਖਾਏ ਮਰਾਏ।੯੭।

ਯੂਸਫ਼ ਸ਼ਾਹ ਸੁਲਤਾਨ ਐਸ਼ੀ ਸੀ, ਨਾਚ ਰੰਗ ਦਾ ਪਿਆਰਾ,
ਮਰਗਾਂ ਬਾਗ਼ਾਂ ਝਰਨਿਆਂ ਤੇ ਹੀ, ਜੀਵਨ ਏਸ ਗੁਜ਼ਾਰਾ।
ਮਲਕਾ ਹੱਬਾ ਖ਼ਾਤੂਨ ਕਾਵਿਤ੍ਰੀ, ਯੂਸਫ਼ ਚਕ[27] ਦੀ ਪਿਆਰੀ,
ਗੀਤ ਬਿਰਹਾ ਜਿਸ ਗਾ ਵਾਦੀ ਵਿਚ, ਪਾਈ ਪ੍ਰੀਤ-ਚਿੰਗਾਰੀ।੯੮।
ਕਿਸੇ ਗੱਲ ਘਟ ਨੂਰ ਜਹਾਂ ਤੋਂ, ਨਾ ਸੀ ਇਹ ਸ਼ੁਭ ਲੇਖਾਂ,
ਹਨ ਮਸ਼ਹੂਰ ਪ੍ਰੀਤ ਦੇ ਕਿੱਸੇ, ਯੂਸਫ਼ ਵਾਂਗ ਜ਼ੁਲੇਖਾਂ।
ਤੁਅਸਬੀ ਪੁਤਰ ਯੂਸਫ਼ ਚਕ ਦੇ, ਜ਼ੁਲਮ ਯਕੂਬ[28] ਕਮਾਯਾ,
ਵੱਢ ਕੇ ਹਜ਼ਾਰਾਂ ਮੋਮਨ ਹਿੰਦੂ, ਮੂਸਾ ਮਾਰ ਮੁਕਾਯਾ। ੯੯।

---

24. ੧੫੫੧-੧੫੫੩ ਈ.।
25. *੧੫੫੩-੧੫੫੪। ੧੧ ਮਹੀਨੇ ੧੯ ਦਿਨ ਰਾਜ ਕੀਤਾ। ਇਹ ਸਲਾਤੀਨ ਖ਼ਾਨਦਾਨ ਦਾ ਅੰਤਲਾ ਬਾਦਸ਼ਾਹ ਸੀ।
26. ੧੫੫੪-੧੪੬੩ ਚਕ ਪ੍ਰਵਾਰ ਦਾ ਮੋਢੀ।
27. *ਯੂਸਫ਼ ਸ਼ਾਹ ਚਕ ਦੋ ਵਾਰੀ ਬਾਦਸ਼ਾਹ ਬਣਿਆ। ਪਹਿਲੀ ਵਾਰੀ ੧੫੭੯-੧੫੮੦ ਤੇ ਦੂਜੀ ਵਾਰੀ ੧੫੮੧-੧੫੮੫ ਇਸ ਨੂੰ ਰਾਜਾ ਭਗਵਾਨ ਦਾਸ ਅਕਬਰ ਬਾਦਸ਼ਾਹ ਪਾਸ ਅਟਕ ਲੈ ਗਿਆ, ਜਿਸ ਨੇ ਇਸ ਨੂੰ ਕੈਦ ਕਰ ਕੇ ਟੋਡਰ ਮਲ ਦੀ ਨਗਰਾਨੀ ਹੇਠ ਦੋ ਸਾਲ ਰਖਿਆ ਤੇ ਫਿਰ ਰਾਜਾ ਮਾਨ ਸਿੰਘ ਦੀ ਸਿਫਾਰਸ਼ ਤੇ ਮੁਨਸਬ ਪਾਂਸਦੀ ਬਣਾ ਕੇ ਅਕਸਰ ਬੰਗਾਲਾ ਭੇਜਿਆ, ਜਿਥੇ ਇਹ ਨਿਰਾਸ ਮਸਤਾਨਾ ਹੋ ਕੇ ਮਰ ਗਿਆ।
28. ੧੫੮੫-੧੫੮੬ ਈ.

ਦਾਊਦ ਖ਼ਾਕੀ, ਯਾਕੂਬ ਸਰਫ਼ੀ, ਅਕਬਰ ਪਾਸੋਂ ਜਾ ਕੇ,
ਦਲ ਤੇ ਮਿਰਜ਼ਾ ਕਾਸਮ ਲਿਆਏ, ਜਿੱਤੀ ਵਾਦੀ ਆ ਕੇ[29]।
ਵਾਦੀ ਦੁਲਹਨ ਬਣਾ ਕੇ ਮੁਗ਼ਲਾਂ[30] ਖ਼ੂਬ ਸਜਾਈ ਬਣਾਈ,
ਬਾਗ਼ ਨਾਗ ਝਰਨੇ ਬਣਵਾ ਕੇ, ਨਿਖਰਾਨੀ ਮਨ ਭਾਈ।੧੦੦।

ਅਟਲ ਸਥਾਨ ਬਣਵਾਏ ਮੁਗ਼ਲਾਂ, ਬਾਗ਼ਾਂ 'ਚ ਬਾਰ੍ਹਾਂਦਰੀਆਂ,
ਕਰ ਗਏ ਐਸ਼ ਬਹਾਰ ਇਨ੍ਹਾਂ ਵਿਚ, ਰਹੀਆਂ ਯਾਦਾਂ ਗਰੀਆਂ।
ਅਕਬਰ, ਜਹਾਂਗੀਰ, ਸ਼ਾਹ ਜਹਾਂ ਨੇ, ਆ ਇਥੇ ਮੌਜ ਉਡਾਈ,
ਆਲਮਗੀਰ[31] ਦੇਖੀ ਇਕ ਵਾਰੀ, ਸਫ਼ਰਾਂ ਹੋਸ਼ ਭੁਲਾਈ।੧੦੧।

ਨੂਰ ਜਹਾਂ ਨੇ ਹਰ ਇਕ ਥਾਂ ਵਿੱਚ, ਜਾਨ ਨਵੀਂ ਛੋਹ ਪਾਈ,
ਬਾਗਾਂ, ਨਾਗਾਂ, ਝੀਲਾਂ, ਚਿਨਾਰਾਂ, ਅਬਸ਼ਾਰਾਂ ਮੋਹ ਭਾਈ।
ਬਚ ਸਕੇ ਤੁਅਸਬ ਮਜ਼੍ਹਬੀ ਤੋਂ ਨਾ, ਜਹਾਂਗੀਰ ਇਨਸਾਫ਼ੀ,
ਦੇਵੇ ਨਾ ਕੋਈ ਧੀ[32] ਹਿੰਦੂ ਨੂੰ, ਲੈ ਲੈਣ ਦੀ ਮਾਫ਼ੀ।੧੦੨।

ਸ਼ਾਹ ਜਹਾਨ[33] ਨੇ ਇਕ ਕਸਬੇ ਦਾ, ਮੰਦਰ ਪੁਰਾਤਨ ਢਾਹਿਆ,
ਇਸ਼ਟ ਗਿਰਾ ਨਾਂ ਇਸ ਨਗਰ ਦਾ, ਸਲਾਮਾਬਾਦ ਰਖਾਇਆ।
ਭਿੰਬਰ ਵਿਖੇ ਮੰਦਰ ਗਿਰਵਾ ਕੇ, ਮਸੀਤਾਂ ਬਣਵਾਈਆਂ,
ਰੰਨਾਂ ਖੋਹ ਕੇ ਹਿੰਦੂਆਂ ਕੋਲੋਂ, ਮੁਸਲਮਾਨ ਬਣਵਾਈਆਂ।੧੦੩।

ਆਲਮਗੀਰ ਦੇ ਮਜ਼੍ਹਬੀ ਤੁਅਸਬ ਤੋਂ, ਹਿੰਦ ਸਾਰੀ ਕੁਰਲਾਈ,
ਦੀਨੀ ਘਿਰਣਾ ਸੂਬੇਦਾਰਾਂ ਨੇ, ਦਿਲ ਖੋਲ੍ਹ ਵਰਤਾਈ।
ਸੁਨੀ ਸ਼ੀਆ ਫ਼ਸਾਦ ਕਰਾ ਕਈ, ਹਿੰਦੂ ਕੌਮ ਤੜਪਾਈ,
ਪਾਸ ਜਿਨ੍ਹਾਂ ਗੁਰੂ ਤੇਗ਼ ਬਹਾਦਰ, ਹਾਲ ਪਾਰ੍ਹਿਆ ਪਾਈ।੧੦੪।
ਐਸ਼ ਪ੍ਰਸਤੀ ਮੁਹੰਮਦ ਸ਼ਾਹੇ ਦੀ, ਕੌਤਕ ਅਜਬ ਵਰਤਾਏ,
ਮਹਤਵੀ ਖ਼ਾਂ[34] ਆਕੀ ਬਣ ਆਪੇ, ਸੂਬੇਦਾਰ ਅਖਵਾਏ।
ਹਿੰਦੂਆਂ ਨੂੰ ਘੋੜੇ ਤੇ ਚੜ੍ਹਨਾ, ਬਾਗੋਂ ਸੈਲ ਹਟਾਏ,
ਪਗੜੀ ਜਾਮਾ ਸ਼ਸਤ੍ਰ ਪਹਿਨੇ, ਦੇਖ ਨਾ ਮੂਲ ਸੁਖਾਏ।੧੦੫।

ਕੇਂਦਰ ਜਦ ਬਲ ਹੀਣ ਹੋ ਗਿਆ, ਸੂਬੇਦਾਰ ਮਸਤਾਏ,
ਜੋ ਕੋਈ ਚਾਹੇ ਉਹੀ ਕਰਾਏ, ਪ੍ਰਜਾ ਰਖੇ ਮਰਵਾਏ।
ਸੂਬੇਦਾਰ ਅੱਲਾ ਕੁਲੀ ਖ਼ਾਂ ਦੇ, ਨਾਇਬ ਤਾਈਂ ਹਰਾ ਕੇ,
ਅਬੂ ਅਲ ਕਾਸਮ[35] ਮਾਲਕ ਬਣਿਆ, ਦੇਸ਼ ਨੂੰ ਫ਼ਤਹਿ ਕਰਾਕੇ।੧੦੬।

---

29. ੧੫੮੬ ਈਸਵੀ ਵਿਚ।
30. ੧੫੮੬ ਤੋਂ ਲੈ ਕੇ ੧੭੫੨ ਈਸਵੀ ਤੀਕ ਇਥੇ ਮੁਗ਼ਲ ਹਕੂਮਤ ਰਹੀ।
31. ੧੬੬੪ ਵਿਚ ਸੂਬੇਦਾਰ ਅਸਲਾਮ ਖ਼ਾਨ ਦੇ ਸਮੇਂ।
32. ੧੬੨੦ ਈ. ਦੀ ਘਟਨਾ ਹੈ।
33. ੧੬੩੪ ਦੇ ਸਫ਼ਰ ਦੀ ਘਟਨਾ।
34. ੧੭੧੯ ਈ. ਦਾ ਸਮਾਂ ਸੀ।
35. ੧੭੫੨ ਈ.।

ਅਫ਼ਰਾ ਤਫ਼ਰੀ, ਭੁੱਖ, ਕੰਗਾਲੀ, ਵੈਰ ਇਹ ਰੰਗ ਲਿਆਈ,
ਖਾਜੇ ਜ਼ਹੀਰ, ਮਕੀਮ ਕੰਠ ਨੇ, ਪਾਤੀ ਲਿਖ ਕੇ ਪਾਈ।
ਅਹਿਮਦ ਸ਼ਾਹ ਅਬਦਾਲੀ ਤਾਈਂ, ਜਿਸ ਨੂੰ ਇਨ੍ਹਾਂ ਮੰਗਾਯਾ,
ਭੇਜ ਕੇ ਉਬਦੂਲਾ ਐਸ਼ਕ ਜਿਸ ਨੇ, ਫ਼ਤਹਿ ਕਸ਼ਮੀਰ ਕਰਾਯਾ।੧੦੭।

ਸੰਨ ਸਤਾਰਾਂ ਸੌ ਅਤੇ ਤਰਵੰਜਾ, ਵਿਚ ਕਾਇਮ ਸੀ ਹੋਈ,
ਹਕੂਮਤ ਅਹਿਮਦ ਸ਼ਾਹੇ ਦੀ, ਪਠਾਨ ਰਾਜ ਸੀ ਜੋਈ।
ਉਬਦੂਲਾ ਖ਼ਾਂ ਐਸ਼ਕ ਅਕਾਸੀ, ਮਾਹ ਪੰਜ ਚੋਵੀ ਦਿਨ,
ਜ਼ੁਲਮ ਅਤਿਆਚਾਰ ਕਮਾਯਾ, ਵਧ ਜ਼ੁਲਚੂ ਤੋਂ ਵੀ ਜਿਨ।੧੦੮।

ਸੂਬੇਦਾਰੀ ਦੇ ਤੁਰ ਗਿਆ ਐਸ਼ਕ, ਉਬਦੂਲੇ ਖਾਜੇ ਤਾਈਂ,
ਚਾਰ ਮਾਹ ਮਗਰੋਂ ਸੁਖ ਜੀਵਨ[36], ਮਰਵਾਯਾ ਖਾਜੇ ਤਾਈਂ।
ਖ਼ੁਦ ਮੁਖ਼ਤਾਰ ਸੁਖ ਜੀਵਨ ਬਣ ਕੇ, ਚੰਗਾ ਰਾਜ ਕਮਾਇਆ,
ਹਿੰਦੂ ਮੁਸਲਿਮ ਸਿਖ ਸਭਨਾਂ ਦਾ, ਯਕਸਾਂ ਮਾਣ ਰਖਾਇਆ।੧੦੯।

ਕਾਲ ਪਏ ਟਿੱਡੀ ਦਲ ਆ ਪਏ, ਪਰਜਾ ਏਸ ਬਚਾਈ,
ਪ੍ਰੀਤ ਨਿਆਂ ਪਰਜਾ ਸੰਗ ਕਰ ਕੇ, ਚੰਗੀ ਸ਼ੁਹਰਤ ਪਾਈ।
ਪੋਠੋਹਾਰ ਨਜ਼ਦੀਕ ਪਹਾੜਾਂ, ਤੋਂ ਇਸ ਬਿਪਰ ਮੰਗਾਏ,
ਆਪਣੀ ਫ਼ੌਜ ਵਿਚ ਭਰਤੀ ਕਰ ਕੇ, ਤਾਕਤ ਹੋਰ ਵਧਾਏ।੧੧੦।

ਬਹੁਤੀ ਗਿਣਤੀ ਵਿਚ ਇਨ੍ਹਾਂ ਬਿਪਰਾਂ, ਸਿੰਘਾਂ ਦੀ ਹੀ ਹੈ ਸੀ,
ਇਨ੍ਹਾਂ ਦੇ ਬਲ ਬੋਤੇ ਇਸ ਦੀ, ਜੰਗਾਂ ਵਿਚ ਜੈ ਹੈ ਸੀ।
ਨਾਨਕ ਹਰਿ ਗੋਬਿੰਦ ਗੁਰੂ ਦੀ, ਲਾਈ ਸਿਖ ਫੁਲਵਾੜੀ,
ਏਸ ਸਮੇਂ ਵਧੀ ਤੇ ਨਿਖਰੀ, ਵਿਚ ਵਾਦੀ ਇਸ ਪਹਾੜੀ।੧੧੧।

ਦਿਨ ਸਤਾਈ, ਇਕ ਮਾਹ, ਸਾਲ ਅਠ, ਰਾਜੇ ਰਾਜ ਕਮਾਇਆ।
ਸ਼ਾਨ ਬਾਨ ਖ਼ੁਦ ਸਰੀ ਸਹਿਤ ਇਸ, ਡੰਕਾ ਰਾਜ ਬਜਾਇਆ।
ਅਬੂ ਅਲ ਬਾਂਡੇ[27] ਮੀਰ ਕੰਟੇ ਦੀ ਦੁਸ਼ਮਣੀ ਰੰਗ ਲਿਆਈ,
ਇਨ੍ਹਾਂ ਦੇ ਪਰੀਵਰਤਨ ਨੇ ਹੀ, ਰੰਗ 'ਚ ਚਾ ਭੰਗ ਪਾਈ।੧੧੨।

ਪੰਡਿਤ ਮਹਾਂ ਨੰਦ ਦਰ ਨੂੰ ਰਾਜੇ, ਵੱਡਾ ਵਜ਼ੀਰ ਬਣਾਇਆ,
ਜਿਸ ਨੇ ਗਊ-ਕਸ਼ੀ ਬਾਜ਼ ਰਖ ਕੇ, ਮੁਸਲਿਮ ਵੀਰ ਦੁਖਾਇਆ।
ਬਲਖੀ ਸ਼ਹਿਜ਼ਾਦੇ[38] ਨੇ ਇਕ ਦਿਨ, ਸਮਾਂ ਇਕਾਂਤ ਤਕਾਇਆ,
ਵਾਰ ਛੁਰੀ ਸੰਗ ਕਰ ਰਾਜੇ ਤੇ, ਜ਼ਖ਼ਮੀ ਰਾਜਾ ਕਰਾਇਆ।੧੧੩।

---

*36. ੧੭੫੪-੧੭੬੨ ਈਸਵੀ ਤਕ।*

*37. ਅਬੂਅਲ ਹਸਨ ਬਾਂਡੇ ਤੇ ਮੀਰ ਮਕੀਮ ਕੰਦ ਦੀ ਵਡੀ ਵਜ਼ੀਰੀ ਕਾਰਨ ਆਪਸ ਵਿਚ ਅਣਬਣ ਰਿਹਾ ਕਰਦੀ ਸੀ, ਕਦੀ ਇਕ ਤੇ ਕਦੀ ਦੂਜਾ ਵੱਡਾ ਵਜ਼ੀਰ ਬਣ ਜਾਇਆ ਕਰਦਾ ਸੀ।*

*38. ਬਲਖੀ ਸ਼ਹਿਜ਼ਾਦਾ ਰਾਜਾ ਸੁਖ ਜੀਵਨ ਦੇ ਦਰ ਤੇ ਸ਼ਰਨਾਰਥੀ ਬਣ ਕੇ ਜੀਵਨ ਗੁਜ਼ਾਰਦਾ ਸੀ।*

ਝਟ ਸਿੱਖ ਬਾਡੀ ਗਾਰਡਾਂ ਪੁਜ ਕੇ, ਬਲਖੀ ਪਾਰ ਬੁਲਾਇਆ,
ਪੰਜਾਹ ਸਵਾਰ ਉਸ ਦੇ ਵੱਢ ਸੁਟੇ, ਜੁ ਅੜਿਆ ਮਾਰ ਮੁਕਾਇਆ।
ਅਹਿਮਦ ਸ਼ਾਹ ਅਬਦਾਲੀ ਲਾਹੌਰੋਂ, ਨੂਰ ਦੀਨ[39] ਭਜਵਾਇਆ,
ਸਹਸ ਪੰਜਾਹ ਲੈ ਫ਼ੌਜ ਬਾਮਜ਼ੀ, ਚੜ੍ਹ ਵਾਦੀ ਤੇ ਆਇਆ।੧੧੪।

ਇਧਰੋਂ ਸਠ ਹਜ਼ਾਰ ਸੁਖ ਜੀਵਨ, ਭਾਰੀ ਜੁਧ ਮਚਾਇਆ,
ਖੜੀ ਚੰਡੀ ਦੁਹਾਂ ਧਿਰਾਂ ਨੇ, ਵਧ ਵਧ ਜ਼ੋਰ ਦਿਖਾਇਆ।
ਵਫ਼ਾਦਾਰ ਜਾਂ ਬਾਜ਼ ਸਿੰਘਾਂ ਨੇ, ਉਹ ਯੁਧ ਘੋਰ ਮਚਾਇਆ,
ਬਾਮਜ਼ੀ ਤਕ ਕੇ ਹਿੰਮਤ ਦਲੇਰੀ, ਸਿੰਘਾਂ ਦੀ ਹਰਖਾਇਆ।੧੧੫।

ਵੈਰ ਕਰਨ ਕਢ ਵਢਣ ਦੀ ਥਾਂ ਉਸ, ਲੋੜ ਸਮੇਂ ਅਪਣਾਇਆ,
ਆਪਣੀ ਵਿਚ ਹਕੂਮਤ ਉਸ ਨੇ, ਸਿਖ ਦਾ ਮਾਣ ਵਧਾਇਆ।
ਬਖਤ ਮਲ ਜਰਨੈਲ ਰਾਜੇ ਦਾ, ਅਫ਼ਗਾਨਾਂ ਸੰਗ ਮਿਲਿਆ,
ਤਕ ਬੇ-ਦਿਲੀ ਫ਼ੌਜ ਰਾਜਾ ਭੀ, ਹੋ ਕੇ ਦਿਲ ਤੰਗ ਹਿਲਿਆ।
ਗਿਆ ਪਕੜਿਆ ਕੈਦੀ ਬਣਾਇਆ, ਬਾਮਜ਼ੀ ਅੱਖਾਂ ਕਢਵਾ ਕੇ,
ਅਬਦਾਲੀ ਹਥੋਂ ਮਰਵਾਇਆ, ਹਾਥੀ ਤੋਂ ਕੁਚਲਵਾ ਕੇ।੧੧੬।

ਨੂਰ ਦੀਨ ਬਾਮਜ਼ੀ[40] ਬਣ ਕੇ, ਦੇਸ਼ ਦਾ ਸੂਬੇਦਾਰ,
ਕੀਤੇ ਸਿਖ ਭਰਤੀ ਫ਼ੌਜ ਸਿਵਲ 'ਚ, ਕਰ ਇਨ੍ਹਾਂ ਦਾ ਇਤਬਾਰ।
ਗਿਆ ਕਾਬਲ ਜਦ ਬਾਮਜ਼ੀ ਸੀ, ਬਾਦਸ਼ਾਹ ਦੇ ਪਾਸ,
ਗੁਰਮੁਖ ਸਿੰਘ ਕੌਂਸਲ ਦਾ ਮੈਂਬਰ, ਥਾਪਿਆ ਕਰ ਵਿਸ਼ਵਾਸ।੧੧੭।

ਕਰੀਮ ਦਾਦ ਦੀ ਫ਼ੌਜ ਦਾ ਵਡਾ, ਦੀਵਾਨ ਸਿੰਘ ਸਰਦਾਰ[41]
ਬਹਾਦਰ ਖ਼ਾਂ ਖਥ ਸੰਗ ਲੜਿਆ, ਮਰ ਗਿਆ ਹਿੰਮਤ ਧਾਰ।
ਅਰੂਜ ਸਿੱਖਾਂ ਦਾ ਰਿਹਾ ਸਮੇਂ ਸੀ, ਅਫ਼ਗ਼ਾਨਾਂ ਦੇ ਢੇਰ,
ਕਦਰ ਗੁਣਾਂ ਦੀ ਹੁੰਦੀ ਰਹਿੰਦੀ, ਹਰ ਸਮੇਂ ਦੇਰ ਸਵੇਰ।੧੧੮।

ਪੰਡਿਤ ਕੌਮ ਬਿਨਾਂ ਕੰਮ ਸਰਦਾ, ਰਿਹਾ ਨਾ ਅਫ਼ਗਾਨਾਂ ਨਾ,
ਰਿਹਾ ਪਰ ਨਜ਼ਲਾ ਗਿਰਦਾ ਇਨ੍ਹਾਂ ਤੇ ਮਜ਼ੁਬੀ ਤੁਆਸਬਆਨਾ।
ਹੋਈ ਹਕੂਮਤ ਅਫ਼ਗਾਨਾਂ ਦੀ, ਦੇਸ਼ ਦੀ ਸ਼ਾਮਤ ਆਈ,
ਸੁਰਗੀ ਦੇਸ਼ ਉਜੜ ਪੁਜੜਿਆ, ਮਾਨੋ ਕਿਆਮਤ ਆਈ।੧੧੯।

ਜਿਹੜਾ ਸੂਬੇਦਾਰ ਸੀ ਬਣਦਾ, ਬਣ ਆਕੀ ਉਹ ਬਹਿੰਦਾ,
ਜੋ ਮਨ ਆਂਦੀ ਸੋਈ ਕਰਦਾ, ਮੂੰਹ ਆਈ ਉਹ ਕਹਿੰਦਾ।
ਜਾਨ ਮਾਲ ਇੱਜ਼ਤ ਸੁੰਦਰਤਾ, ਦੀ ਨਾ ਕੋਈ ਰਾਖੀ,
ਝਟ ਵਢੀ ਕਟੀ ਲੁਟੀ ਜਾਂਦੀ, ਦੇਖੀ ਹਾਕਮ ਆਖੀ। ੧੨੦।

---

39. ੧੭੬੨ ਈ.।

40. ੧੭੬੪-੧੭੬੬, ਦੂਜੀ ਵਾਰ ੧੭੬੭-੧੭੭੦ ਈ.

41. ੧੭੮੧ ਦਾ ਸਮਾਂ ਸੀ, ਹਾਜੀ ਕਰੀਮ ਦਾਦ ਖ਼ਾਨ ੧੭੭੬-੧੭੮੩ ਤਕ ਸੂਬੇਦਾਰ ਰਿਹਾ।

ਕਰੀਮ ਦਾਦ ਖ਼ਾਂ, ਅਜ਼ਾਦ ਖਾਂ,[42] ਦੋਵੇਂ ਬਾਪ ਤੇ ਬੇਟਾ,
ਸੂਬੇਦਾਰ ਬਣ ਕੇ ਵਾਦੀ ਨੂੰ, ਮਾਰ ਕੇ ਧਰਤਿ ਸਮੇਟਾ।
ਮੀਰ ਹਜ਼ਾਰ[43] ਖਾਂ ਸ਼ੀਆਂ ਹਿੰਦੂਆਂ, ਤੇ ਰਜ ਜ਼ੁਲਮ ਕਮਾਇਆ,
ਸੈਂਕੜੇ ਹਿੰਦੂ ਕਤਲ ਕਰਾ ਕੀਤਾ, ਖੁਲ੍ਹਾ ਖੁਲ੍ਹਮ ਸਫ਼ਾਇਆ।੧੨੧।

ਪੰਡਿਤਾਂ ਨੂੰ ਵਿਚ ਬੰਨ੍ਹ ਬੋਰੀਆਂ, ਝੀਲ ਡਲ ਵਿਚ ਪਾਂਦਾ,
ਤੜਪਦੇ ਟਪਦੇ ਝੀਖਾਂ ਪਾਂਦੇ, ਨੂੰ ਤਕ ਹੱਸੇ ਹਸਾਂਦਾ।
ਪੰਡਿਤ ਨੂੰ ਤਕਦਾ ਜਾਂ ਮੁਸਲਮਾਂ, ਤੁਰਦਾ ਰਾਹ ਤੇ ਜਾਂਦਾ,
"ਬੱਟ ਛੁਖ ਤਿ ਖਸਏ ਪੇਠ" ਆਖ ਕੇ, ਝਟ ਚੜ੍ਹ ਪਿਠ ਤੇ ਜਾਂਦਾ।੧੨੨।

ਗਲ ਕੀ ਅਫ਼ਗਾਨਾਂ ਨੇ ਰਜ ਕੇ, ਜ਼ੁਲਮ ਤੇ ਜਬਰ ਕਮਾਇਆ।
ਲੋਕਾਂ ਨੇ ਸਹਿ ਸਹਿ ਜ਼ੁਲਮਾਂ ਨੂੰ, ਹਥੋਂ ਸਬਰ ਗਵਾਇਆ।
ਬੀਰਬਲ, ਕਦੂਸ ਗੋਜਵਾਰੀ ਸੰਗ, ਮਿਲ ਕੇ ਮਤਾ ਪਕਾਇਆ,
ਜ਼ੁਲਮ ਅਨਿਆਂ ਤੇ ਮਜ਼੍ਹਬੀ ਘਿਰਣਾ, ਦੇਸ ਦਾ ਨਾਸ ਕਰਾਯਾ।੧੨੩।

ਮੁਖੀਆਂ ਮਿਲ ਕੇ ਬੀਰਬਲ ਘਲਿਆ, ਸ਼ੇਰ ਪੰਜਾਬੇ ਪਾਸ,
ਪਤ ਜਾਨ ਇਮਾਨ ਬਚਾਵੋਂ ਸਾਡਾ, ਇਸ ਜਾ ਕੀਤੀ ਅਰਦਾਸ।
ਤਰਸ ਖਾ ਸ਼ੇਰਿ ਪੰਜਾਬ ਹੁਰਾਂ ਨੇ, ਸੁਣ ਦੁਖੀਆਂ ਦੀ ਬੀਤੀ,
ਜ਼ਾਲਮ ਸੋਧਣ ਦੁਖੀ ਬਚਾਉਣ, ਲਈ ਤਿਆਰ ਕੀਤੀ।੧੨੪।

ਤੀਹ ਹਜ਼ਾਰ ਫ਼ੌਜ ਦੇ ਨਾਲੇ, ਘਲੇ ਸਿਆਣੇ ਚਾਤੁਰ,
ਹੰਢੇ ਹੋਏ ਫ਼ੌਜ ਦੇ ਮੁਖੀਏ, ਅਰਿਦਲ ਢਾਣੇ ਖ਼ਾਤਰ।
ਖੜਕ ਸਿੰਘ ਸ਼ਹਿਜ਼ਾਦਾ, ਨਲੂਆ, ਫੂਲਾ ਸਿੰਘ ਅਕਾਲੀ,
ਜਫ਼ਰ ਜੰਗ[44] ਅਟਾਰੀ, ਚਿਮਨੀ, ਹੋਰਾਂ ਫ਼ੌਜ ਸੰਭਾਲੀ।੧੨੫।

ਪੀਰ ਪੰਚਾਲ ਦੀ ਚੋਟੀ ਤੇ ਪੁਜ, ਅਫ਼ਗਾਨਾਂ ਸੰਗ ਖੜਕੀ,
ਚੰਡੀ ਚਮਕੀ ਦਮਕੀ ਗਿਰ ਤੇ, ਮਾਨੋਂ ਬਿਜਲੀ ਕੜਕੀ।
ਭਾਂਜ ਖਾ ਮੋਰਚੇ ਅਫ਼ਗਾਨਾਂ ਨੇ, ਸ਼ੁਪਈਆਂ ਲਾਗੇ ਲਾਇ।
ਹੋਈ ਭਿਆਨਕ ਯੁਦ ਕਟਾ ਵੱਢ, ਲਹੂ ਨਦਿ ਭਾਗੇ ਜਾਇ।੧੨੬।

ਜਬਾਰ ਖ਼ਾਂ ਕਰ ਜ਼ਖ਼ਮੀ, ਨਲੂਏ, ਹੋਸ਼ ਚਾ ਉਹਦੇ ਉਡਾਇ,
ਭਜ ਗਿਆ ਛਡ ਮੈਦਾਨ ਖ਼ਾਨ ਜਦ, ਪਿਛੇ ਦਲ ਉਹਦੇ ਧਾਇ।
ਨਠ ਗਏ ਖ਼ਾਨ ਪਠਾਨ ਛਡ ਵਾਦੀ, ਪੰਜਾਬੀ ਮਾਲਕ ਹੋਇ,
ਵਿਜਈ ਸ਼ੇਰ ਗੜ੍ਹੀ ਹੋਇ ਦਾਖ਼ਲ[45], ਧੰਨਵਾਦੀ ਖ਼ਾਲਕ ਹੋਇ।੧੨੭।

---

42. ੧੭੮੩-੧੭੮੫ ਈ.
43. ੧੭੬੩-੧੭੬੪ ਕੇਵਲ ੮ ਮਹੀਨੇ ਸੂਬੇਦਾਰ ਰਿਹਾ।
44. ਸ. ਹਰੀ ਸਿੰਘ ਨਲੂਆ, ਮਿਸਰ ਦੀਵਾਨ ਚੰਦ ਜ਼ਫ਼ਰ ਜੰਗ ਬਹਾਦਰ, ਸ. ਸ਼ਾਮ ਸਿੰਘ ਜੀ ਅਟਾਰੀ, ਸ. ਹੁਕਮਾ ਸਿੰਘ ਚਿਮਨੀ, ਸ. ਜਵਾਲਾ ਸਿੰਘ ਪਦਾਨੀਆ, ਰਾਜਾ ਗੁਲਾਬ ਸਿੰਘ ਫ਼ੌਜ ਦੇ ਮੁਖੀ ਸਨ।
45. ੮ ਹਾੜ ੧੮੭੬ ਬਿ: ਮੁਤਾਬਕ ੧੧ ਰਮਜ਼ਾਨ ੧੨੩੪ ਹਿਜਰੀ ਨੂੰ ਖ਼ਾਲਸਾ ਫ਼ੌਜ ਸ੍ਰੀ ਨਗਰ ਤੇ ਕਾਬਜ਼ ਹੋਈ।

ਸਤਾਈ ਸਾਲ ਇਸ ਵਾਦੀ ਸੁਰਗੀ, ਵਿਚ ਰਹਿ ਹੁਕਮ ਚਲਾਇਆ।
ਯਾਰਾਂ[46] ਸੂਬੇਦਾਰਾਂ ਨੇ ਇਥੇ, ਅਨਿਆਂ ਜ਼ੁਲਮ ਮਿਟਾਇਆ।
ਪੰਜ ਹਿੰਦੂ, ਸਿਖ ਚਾਰ, ਦੋ ਮੁਸਲਿਮ, ਇਥੇ ਬਣ ਹਾਕਮ ਆਇ,
ਰਾਜ ਖ਼ਾਲਸਾ ਰਾਜ ਪੰਚਾਇਤੀ, ਦੋਖੀਆਂ ਮਾਤਮ ਛਾਇ।੧੨੮।

ਹਿੰਦੂ ਮੁਸਲਿਮ ਸਿਖ ਤੇ ਬੋਧੀ, ਗਲੇ ਲਗੇ ਹਰਖਾਇ,
ਨਾ ਮੁਸਲਿਮ ਨੂੰ ਸਿਖ ਬਣਾਇਆ, ਹਿੰਦੂ ਨਾ ਕਕੇ ਪਾਇ।
ਮੰਦਰ ਮਸੀਤ ਗੁੰਪਾ ਢਾਹ ਸਿਖਾਂ, ਨ ਦਿਲ ਕਿਸੇ ਦਾ ਢਾਹਿਆ।
ਕਤਲ ਕਰਾਏ ਨਾ ਮੋਮਨ ਹਿੰਦੂ, ਫ਼ਤਵਾ ਦੀਨ ਨਾ ਲਾਯਾ।੧੨੯।

ਝਗੜੇ ਸੁਨੀ ਸ਼ੀਆਂ ਦੇ, ਘਿਰਣਾ, ਮਜ਼੍ਹਬੀ ਝਟ ਮਿਟਾਈ,
ਡਾਕੂ, ਚੋਰ, ਗਲੇਬਾਨ, ਲੁਟੇਰੇ, ਦੀ ਜੜ੍ਹ ਪਟ ਹਟਾਈ।
ਜਹਾਦ, ਬਗ਼ਾਵਤ, ਸਾਜਿਸ਼, ਲੁਟ ਪੁਟ, ਖਖਾ ਬੰਬਾ ਸੁਧਾਰ,
ਪੁਨਰ ਸਥਾਪਨਾ ਹਿੰਦੂ ਸਭਿਅਤਾ, ਕਿਵੇਂ ਉਹ ਸਕੇ ਸਹਾਰ।੧੩੦।

ਪੰਜ ਸੌ ਸਾਲ ਹਕੂਮਤ ਕਰ ਕੇ, ਹੋਈ ਕੌਮ ਮਹਿਕੂਮ,
ਸੁਖ ਦੇ, ਨਿਆਂ, ਰਵਾਦਾਰੀ, ਪ੍ਰੀਤੀ, ਕਰ ਕੇ ਫਿਰ ਮਜ਼ਲੂਮ।
ਕਾਇਮ ਅਮਨ ਅਮਾਨ ਰਖਣ ਲਈ, ਵਰਤੀ ਨਲੂਏ[47] ਕਰੜਾਈ,
ਤੁਅਸਬੀ ਮੁਅਰਖ਼ਾਂ ਜਾਣ ਬੁਝ ਕੇ, ਦਸੀ ਇਹ ਸਿਖਾ ਸ਼ਾਹੀ।੧੩੧।

*ਸੁਆਸ[48] ਪੂਰੇ ਰਣਜੀਤ ਦੇ ਹੋਇ, ਵਜ਼ੀਰਾਂ ਦਗ਼ਾ ਕਮਾਇਆ,
ਖ਼ੁਦ ਗ਼ਰਜ਼ਾਂ ਕਰ ਡੂੰਘੀਆਂ ਚਾਲਾਂ, ਖ਼ਾਲਸਾ ਰਾਜ ਮਿਟਾਇਆ।
ਗੁਲਾਬ ਸਿੰਘ[49] ਕਸ਼ਮੀਰ ਖ਼ਰੀਦੀ, ਸਭ ਕੁਝ ਮੁਲ ਲੈ ਲਿਆ,
ਪਸ਼ੂ ਪੰਛੀ ਮਨੁਖ ਪ੍ਰਬਤ ਧਰਤੀ, ਕਰ ਖ਼ਰੀਦ ਬੈ ਲਿਆ।੧੩੨।

ਇਕ ਸੌ ਇਕ ਸਾਲ ਹਕੂਮਤ ਕੀਤੀ, ਗੁਲਾਬ ਸਿੰਘ ਪਰਿਵਾਰੇ,
ਚਾਰ ਮਹਾਰਾਜੇ ਵਾਰੋ ਵਾਰੀ, ਕਰ ਕੇ ਰਾਜ ਸਿਧਾਰੇ।
ਡੋਗਰੇ ਸ਼ਾਹਾਂ ਅਮਨ ਅਮਾਨ ਸੰਗ, ਭਾਵੇਂ ਰਾਜ ਕਮਾਇਆ,
ਪਰ ਸਿਖ ਮੁਸਲਮਾਂ ਦੋਹਾਂ ਤਾਈਂ, ਨੀਤਕ ਤੌਰ ਦਬਾਇਆ।੧੩੩।

ਪਹਾੜਾਂ ਵਲੇ ਦਰਿਆਂ ਲਾਗੇ, ਕਰ ਮਜਬੂਰ ਬਸਾਇਆ,
ਵਿਦਿਆ, ਹੁਨਰ ਸ਼ਹਿਰੀ ਪ੍ਰੀਵਰਤਨ, ਤੋਂ ਚੁਕ ਦੂਰ ਰਖਾਇਆ।
ਗਿਲਗਤ ਆਦਿ ਫ਼ਤਹਿ ਕਰਨ ਲਈ, ਦਿਤੀ ਮਾਨ ਵਡਿਆਈ,
ਗ਼ਰਜ਼ ਪੂਰੀ ਕਰ ਊਜ ਲਗਾ ਕੇ, ਫ਼ੌਜ 'ਚੋਂ ਸ਼ਾਨ ਘਟਾਈ।੧੩੪।

ਪੁਤ ਕਰਨੈਲਾਂ ਜਮਾਦਾਰਾਂ ਨੂੰ, ਅਰਸ਼ੋਂ ਫ਼ਰਸ਼ ਗਿਰਾਇਆ,

---

46. ੧੮੧੯-੧੮੪੬ ਈਸਵੀ।
47. ੧੮੨੦-੧੮੨੧ ਈਸਵੀ।
48. *੧੫ ਹਾੜ ੧੮੯੬ ਬਿਕਰਮੀ।
49. ੧੦ ਮਾਰਚ ੧੮੪੬ ਈਸਵੀ ਨੂੰ ਅਹਿਦਨਾਮਾ ਜੋ ਅਸਲ ਵਿਚ ਬੈ ਨਾਮਾ ਸੀ, ਈਸਟ ਇੰਡੀਆ ਕੰਪਨੀ ਤੇ ਮਹਾਰਾਜਾ ਗੁਲਾਬ ਸਿੰਘ ਦੇ ਵਿਚਕਾਰ ਅੰਮ੍ਰਿਤਸਰ ਹੋਇਆ।

ਰੋੜੀ ਕੁਟਣ ਮਾਂਜਣ ਭਾਂਡੇ, ਚਪਰਾਸੀ ਥਾਪ ਰਿਝਾਇਆ।
ਵਿਦਿਆ ਤੋਂ ਸਖਣੇ ਰਖ ਮੁਸਲਿਮ, ਦਿਤੇ ਨਾ ਹੋਣ ਬੇਦਾਰ,
ਵਾਂਝੇ ਰਖ ਦਿਤੇ ਜਾਇਜ਼ ਹਕੋਂ, ਨਾ ਸਕਣ ਪੌਣ ਉਲਾਰ।੧੩੫।

ਮੁਸਲਮਾਨਾਂ ਇਕ ਮਰਦ ਮਜਾਹਿਦ, ਉਪਜਾ ਆਗੂ ਬਣਾਇਆ।
ਸੁਤੀ ਕਿਸਮਤੋਂ ਜਿਸ ਇਨ੍ਹਾਂ ਨੂੰ, ਪਕੜ ਝੰਜੋੜ ਜਗਾਇਆ।
ਅੰਤਲਾ ਸ਼ਾਹ ਡੋਗਰਾ ਕੇਵਲ, ਐਸ਼ੀ ਲਗਾ ਰਹਾਇਆ,
ਲਗ ਕੇ ਆਖੇ ਵਡੇ ਵਜ਼ੀਰ ਦੇ, ਨਾ ਇਲਹਾਕ ਕਰਾਇਆ।੧੩੬।

ਸਾਜਸ਼ ਕਰ ਕੇ ਪਾਕਸਤਾਨ ਨੇ, ਕਬਾਇਲੀ ਉਕਸਾਇਆ,
*ਧਾਵਾ ਬੋਲ[50] ਜਿਨ੍ਹਾਂ ਧਰ ਸੁਰਗੀ, ਦਾ ਚਾ ਨਸ਼ਟ ਕਰਾਇਆ।
ਰਾਜਿੰਦਰ ਸਿੰਘ ਬਰਗੇਡੀਅਰ, ਲੈ ਸੌ ਡੇਢ ਸਿਪਾਹੀ,
ਉੜੀ ਪੁਜ ਲੜੇ ਸੰਗ ਵੈਰੀ, ਥਾ ਹਿੰਮਤ ਜਾਂ ਘੁਮਾਈ।੧੩੭।

ਰੱਬ ਭਰੋਸੇ ਛਡ ਪਰਜਾ ਨੂੰ, ਖਿਸਕ ਗਈ ਸਰਕਾਰ,
ਖ਼ੂਨ ਰਜਪੂਤੀ ਚਟ ਗਿਆ ਸੀ, ਪਿਆਲਾ ਐਸ਼ ਬਹਾਰ।
ਅਰਜ਼ੀ ਹਿੰਦ[51] ਸਰਕਾਰ ਨੂੰ ਘਲ ਕੇ, ਦੁਖੜਾ ਫੋਲ ਸੁਣਾਇਆ,
ਉਜਾੜ ਦੇਸ਼ ਮਰਵਾ ਜੀਵਾਂ ਨੂੰ, ਅੰਤ ਇਲਹਾਕ ਕਰਾਯਾ।੧੩੮।

ਤੇਂਤੀ ਹਜ਼ਾਰ ਸਿਖ ਸੂਰਬੀਰਾਂ ਨੇ, ਦੇਸ਼ ਤੋਂ ਜਾਨ ਘੁਮਾਈ,
ਹਰ ਥਾਂ ਅੜੇ ਲੜੇ ਸੰਗ ਵੈਰੀ, ਰਖ ਸਿਖੀ ਸ਼ਾਨ ਵਿਖਾਈ।
ਸ੍ਰੀ ਜਥੇਦਾਰ ਕਪੂਰ ਸਿੰਘ ਜੀ, ਘਨਯਾ ਸਿੰਘ ਪਿਆਰੇ,
ਹਰਮਨ ਪਿਆਰੇ ਆਗੂ ਸਿਖਾਂ ਦੇ, ਜੂਝੇ ਵਤਨੋਂ ਪਿਆਰੇ।੧੩੯।

ਟਗ ਡੱਮਾਂ ਗਨਾਂ ਓਧਰੋਂ ਕੜਕਣ, ਇਧਰੋਂ ਕ੍ਰਿਪਾਨ ਚਲਾਈ,
ਸ੍ਰੀ ਨਗਰ ਬਚਾ ਲਿਆ ਤਦ ਤਕ, ਸੈਨਾ ਜਦ ਤਕ ਆਈ।
ਹਿੰਦ ਸੈਨਾ ਦੇ ਸੂਰੇ ਅਣਖੀ, ਸਿੰਘ ਗੁਰੂ ਦੇ ਪੂਰੇ,
ਲੜੀ ਲੜਾਈ ਪਹਿਲਾਂ ਤੇ ਵੈਰੀ, ਕੀਤੇ ਚੂਰੇ ਚੂਰੇ।੧੪੦।

ਇਕ ਕੰਪਨੀ ਸਿੰਘਾਂ ਦੀ ਸੰਗ ਲੈ, ਧਾਵਾ ਅਰਿ ਤੇ ਕੀਤਾ,
ਕਰਨਲ ਰਾਇ ਢਿਗ ਕਾਨਸ ਪੁਰ ਦੇ, ਜਾਮ ਸ਼ਹਾਦਤ[52] ਪੀਤਾ।
ਸਿੰਘ ਸੂਰਮੇ ਹਿੰਦ ਸੈਨਾ ਦੇ, ਕਰ ਬਹੁ ਪਰ-ਉਪਕਾਰੇ,
ਹੋਇ ਸ਼ਹੀਦ ਭਾਰਤ ਮਾਂ ਖਾਤਰ, ਅਵਲ, ਕਰ ਵਾਰ ਕਰਾਰੇ।੧੪੧।

---

*50. ੨੨ ਅਕਤੂਬਰ ੧੯੪੭ ਈ. ਮੁਤਾਬਕ ੬ ਕਤਕ ੨੦੦੪ ਬਿ: ਨੂੰ ਹਮਲਾ ਅਰੰਭ ਕੀਤਾ ਗਿਆ।*

*51. ੨੫ ਅਕਤੂਬਰ ੧੯੪੭ ਨੂੰ ਮਹਾਰਾਜਾ ਹਰੀ ਸਿੰਘ ਨੇ ਇਲਹਾਕ ਤੇ ਸਹਾਇਤਾ ਲਈ ਬਿਨੈ ਪਤ੍ਰ ਹਿੰਦ ਸਰਕਾਰ ਨੂੰ ਘਲੀ, ਜਿਸ ਦੀ ਪ੍ਰੋੜਤਾ ਨੈਸ਼ਨਲ ਕਾਨਫ੍ਰੰਸ ਨੇ ਕੀਤੀ। ੨੬ ਅਕਤੂਬਰ ੧੯੪੭ ਨੂੰ ਮਹਾਰਾਜਾ ਨੇ ਇਲਹਾਕ ਦੇ ਕਾਗਜ਼ਾਤ ਤੇ ਦਸਖ਼ਤ ਕੀਤਾ ਤੇ ੨੭ ਅਕਤੂਬਰ ੧੯੪੭ ਨੂੰ ਹਿੰਦ ਦੀ ਫ਼ੌਜ ਹਵਾਈ ਜਹਾਜ਼ਾਂ ਰਾਹੀਂ ਪੁਜੀ।*

*52. ੨੭ ਅਕਤੂਬਰ ੧੯੪੭ ਨੂੰ ਕਰਨਲ ਡੀ. ਆਰ. ਰਾਏ ਦੇ ਬਹਾਦਰ ਫ਼ੌਜੀ ਸਿੰਘ ਤੇ ਕਈ ਸਿੰਘ ਸ਼ਹੀਦ ਹੋਏ।*

ਮੁਹੰਮਦ ਮਕਬੂਲ ਸ਼ੇਰਵਾਨੀ ਨੇ, ਜਾਨ ਦੇਸ਼ ਤੋਂ ਵਾਰੀ,
ਮਾਸਟਰ ਅਬਦੁਲ ਅਜ਼ੀਜ ਪਹਾੜੀ, ਹੋਇ ਵਤਨੋਂ ਬਲਹਾਰੀ।
"ਸਿਖ ਕਾ ਸਰ ਹਿੰਦੂ ਕਾ ਜ਼ਰ" ਇਹ ਵਹਿਸ਼ੀ ਨਾਅਰਾ ਲਾਯਾ,
ਸਿਰ ਵਢ ਜ਼ਰ ਇੱਜ਼ਤ ਲੁਟ ਜ਼ਾਲਮਾ, ਸ੍ਰੈ-ਬੇੜਾ ਗ਼ਰਕਾਇਆ।੧੪੨।

ਮੁਸਲਮਾਨ ਅਮੀਰ ਜੋ ਡਿੱਠਾ, ਸੁਹਣੀ ਡਿੱਠੀ ਤੀਵੀਂ,
ਲੁਟ ਪੁਟ ਲਈ ਦੌਲਤ ਤੇ ਇੱਜ਼ਤ, ਬੇਸ਼ਰਮਾਂ ਦਿਨ ਦੀਵੀਂ।
ਹਿੰਦੂ ਸਿਖ ਸ਼ਰਨਾਰਥੀ ਬਣ ਕੇ, ਸ੍ਰੀ ਨਗਰ ਚਲ ਆਇ,
ਨੈਸ਼ਨਲ ਕਾਨਫ੍ਰੰਸੀ ਲੀਡਰਾਂ, ਪ੍ਰੇਮ ਸਹਿਤ ਗਲ ਲਾਇ।੧੪੩।

ਕੋਈ ਹਕੂਮਤ ਹਾਕਮ ਸੀ ਨਾ, ਕੋਈ ਦੇਸ ਦਾ ਵਾਲੀ,
ਕੌਮੀ ਲੀਡਰਾਂ ਚੁਕ ਹਕੂਮਤ, ਲਾਲ ਚੌਕੇਂ ਸੰਭਾਲੀ।
"ਦੇਸ਼ ਰਖਵਾਲੀ ਅਸੀਂ ਕਰਾਂਗੇ, ਸਾਡਾ ਦੇਸ਼ ਪਿਆਰਾ।
ਹਮਲਾ ਆਵਰ! ਹਟ ਜਾ ਪਿਛੇ", ਹਰ ਸੂ ਗੂੰਜੇ ਨਾਅਰਾ।੧੪੪।

"ਹਿੰਦੂ ਮੁਸਲਿਮ ਸਿਖ ਇਤਿਹਾਦ" ਦੇ, ਨਾਅਰੇ ਵਜਦੇ ਸਾਰੇ,
ਰਹੇ ਸ਼ਾਂਤੀ ਅਮਨ ਪ੍ਰੇਮ ਸਹਿਤ ਹੀ, ਵਸਦੇ ਰਸਦੇ ਸਾਰੇ।
ਵਡੇ ਵਜ਼ੀਰ[53] ਤੋਂ ਮਹਾਰਾਜੇ ਨੇ, ਇਹ ਬਿਆਨ ਦਿਵਾਇਆ,
ਹਿੰਦ ਸੰਗ ਨਾਤਾ ਜੋੜ ਲਿਆ ਹੁਣ, ਮਹਾਰਾਜੇ ਫੁਰਮਾਯਾ।੧੪੫।

ਅਬੂਰੀ ਹਕੂਮਤ ਜੰਤਕ ਆਗੂ, ਮਿਲ ਕੇ ਚਾ ਬਣਾਵੇ,
ਨਾਜ਼ਮ ਆਲਾ ਬਣ ਕੇ ਕਸ਼ਟੋਂ, ਦੇਸ਼ ਦਾ ਭਲਾ ਕਰਾਵੇ।
ਸ਼ੇਖ ਸਾਹਿਬ ਬਣੇ ਨਾਜ਼ਮ ਆਲਾ, ਉਪ ਖਾਲਿਦ ਕਸ਼ਮੀਰ,
ਵਾਗ-ਡੋਰ ਸੰਭਾਲੀ ਬਦਲੀ, ਦੇਸ਼ ਸੰਦੀ ਤਕਦੀਰ।੧੪੬।

ਪੰਜ ਮਾਰਚ ਅਠਤਾਲੀ ਨੂੰ ਫਿਰ, ਕਢ ਕੇ ਫ਼ੁਰਮਾਂ ਸ਼ਾਹੀ,
ਤੋੜ ਅਬੂਰੀ ਹਕੂਮਤ ਨੂੰ, ਜ਼ਿੰਮੇਵਾਰ ਬਣਵਾਈ।
ਸ਼ਖ਼ਸੀ ਰਾਜ ਅੰਧੇਰ ਗਰਦੀ ਤੋਂ, ਜਦੋਂ ਖਲਾਸੀ ਪਾਈ,
ਸੁਤੰਤਰ ਹੋ ਕੇ ਦੇਸ਼ ਵਾਸੀਆਂ, ਰਜ ਰਜ ਖ਼ੁਸ਼ੀ ਮਨਾਈ।੧੪੭।

ਹਿੰਦ ਸੈਨਾ ਨੇ ਹਿੰਮਤ ਕਰ ਕੇ, ਜ਼ਾਲਮ ਮਾਰ ਨਸਾਏ,
ਮੀਂਹ ਬਰਫ਼ ਕਕਰ ਅਤਿ ਸਰਦੀ, ਵਿਚ ਲੜ ਪਾਰ ਬੁਲਾਏ।
ਵਿਚ ਪੈ ਕੇ ਅੰਤ ਯੂ.ਐਨ.ਓ. ਨੇ, ਲਕੀਰ ਆਰਜ਼ੀ ਵਾਹੀ,
ਜੰਗ ਬੰਦੀ ਸਰਹਦ ਥਾਪ ਕੇ, ਬੰਦ ਲੜਾਈ ਕਰਾਈ[54]। ੧੪੮।

---

53. *ਮਿ: ਮੇਹਰ ਚੰਦ ਮਹਾਜਨ ਪ੍ਰਧਾਨ ਮੰਤਰੀ ਤੋਂ ੨੮ ਅਕਤੂਬਰ ੧੯੪੭ ਨੂੰ ਐਲਾਨ ਕਰਾਇਆ ਅਤੇ ੩੦ ਅਕਤੂਬਰ ਨੂੰ ਨੈਸ਼ਨਲ ਕਾਨਫ੍ਰੰਸ ਦੇ ਲੀਡਰ ਨੇ ਨਾਜ਼ਮ ਆਲਾ ਐਮਰਜਨਸੀ ਹਕੂਮਤ ਦਾ ਅਹੁਦਾ ਸੰਭਾਲ ਲਿਆ। ੫ ਮਾਰਚ ੧੯੪੮ ਨੂੰ ਜ਼ਿਮੇਵਾਰ ਹਕੂਮਤ ਕਾਇਮ ਹੋ ਗਈ ਜਿਸ ਦੇ ਪ੍ਰਧਾਨ ਮੰਤ੍ਰੀ ਸ਼ੇਖ ਮੁਹੰਮਦ ਅਬਦੁਲਾ ਅਤੇ ਉਪ ਪ੍ਰਧਾਨ ਮੰਤਰੀ ਬਖ਼ਸ਼ੀ ਗ਼ੁਲਾਮ ਮੁਹੰਮਦ ਥਾਪੇ ਗਏ।
54. *੧ ਜਨਵਰੀ ੧੯੪੯ ਤੀ ਰਾਤ ਨੂੰ ੧੧ ਵਜ ਕੇ ੫੯ ਮਿੰਟ ਤੇ ਲੜਾਈ ੪੩੨ ਦਿਨਾਂ ਮਗਰੋਂ ਬੰਦ ਹੋਈ।

ਜਰਵਾਣਿਆਂ ਨੇ ਪਾਰ ਲਕੀਰੋਂ, ਹਕੂਮਤ[55] ਸ੍ਵੈ ਬਣਾਈ,
ਉਤੇ ਇਸ਼ਾਰੇ ਪਾਕਸਤਾਂ ਦੇ, ਨੱਚ ਕਠ-ਪੁਤਲੀ ਨਿਆਈ।
ਫ਼ਜ਼ਲ ਅਕਾਲ ਕ੍ਰਿਪਾਲ ਹੋ ਕੀਤਾ, ਹਿੰਦ ਅਜ਼ਾਦ ਕਰਾਯਾ,
ਪ੍ਰਜਾ ਰਿਆਸਤੀ ਦਾਸਨ ਦਾਸਾਂ, ਹੋ ਅਜ਼ਾਦ ਸੁਖ ਪਾਯਾ।੧੪੯।

ਕੋਈ ਨ ਕਰਸੀ ਸ਼ਾਹ ਮਨ ਮਾਨੀ, ਨ ਜ਼ੋਰੀਂ ਦੀਨ ਮਨਾਸੀ,
ਕਰ ਸਕਸੀ ਮਜ਼੍ਹਬੀ ਘਿਰਣਾ ਨਾ, ਦੁਬੇਲ ਨਾ ਹੀਨ ਬਣਾਸੀ।
ਪਰਲੋ ਤੀਕ ਸੁਤੰਤਰ ਸ਼ਾਲਾ, ਭਾਰਤ ਰਹੇ ਪਿਆਰਾ,
ਉਨਤਿ ਸਦ ਕਸ਼ਮੀਰ ਰਹੇ ਹੁੰਦਾ, ਬਣ ਭਾਰਤ ਦਾ ਤਾਰਾ।੧੫੦।

(ਕੋਮਲ ਹੋਲਾਰੇ 'ਚ)



55. *ਅਖੌਤੀ ਆਜ਼ਾਦ ਕਸ਼ਮੀਰ ਸਰਕਾਰ।*

# *ਗਿ: ਈਸ਼ਰ ਸਿੰਘ ਬਖਸ਼ (1917 ਈ.)*

## *ਖੂਨੀ ਘਲੂਘਾਰੇ ਦੀ 'ਸੱਦ'*

*

ਤੂੰ ਸੁਣ ਲੈ ਸਿੰਘ ਦਸ਼ਮੇਸ਼ ਦੇ
ਤੈਨੂੰ ਦੇਵਾਂ ਮੈਂ ਕੂਕ ਸੁਣਾ।

ਜਦ ਬਿੱਪਤਾ ਪਈ ਕਸ਼ਮੀਰ ਤੇ, ਦੂਰੋਂ ਵੈਰੀ ਆਏ ਥਾ।
ਸੁਤੇ ਸ਼ੇਰਾਂ ਤੇ ਆ ਕੇ ਟੁਟ ਪਏ ਨਾਲ ਲੀਗੀ ਲਏ ਰਲਾ।
ਘਰ ਭੇਤੂਆਂ ਜ਼ੁਲਮ ਕਮਾਇਆ, ਮਾਰੇ ਸਿੰਘ ਦੇ ਦੇ ਕੇ ਵਿਸਾਹ।
ਸਹਣੇ ਬਾਂਕੇ ਸਿੰਘ ਪਹਾੜ[1] ਦੇ, ਸਿੱਖੀ ਸ਼ਾਨ ਨੂੰ ਗਏ ਨਿਭਾ।
ਜਗਤ ਸਿੰਘ, ਜਾਗਰ ਸਿੰਘ ਵਰਗੇ[2] ਸਿਦਕੀ ਗਏ ਸ਼ਹੀਦੀਆਂ ਪਾ।

ਹੋ ਸਿੰਘ ਦਸ਼ਮੇਸ਼ ਦੇ ਤੂੰ ਸੁਣ ਲੈ....

ਏਥੈ ਡੁਬ ਡੁਬ ਮੋਈਆਂ ਸਿੰਘਣੀਆਂ, ਨਾਲ ਛਾਤੀਆਂ ਬਚੇ ਲਾ।
ਕਈਆਂ ਹਸ ਹਸ ਜਾਨਾਂ ਵਾਰੀਆਂ, ਵਿਚ ਸੀਨੇ ਗੋਲੀਆਂ ਖਾ

ਹਾਏ! ਚਲ ਪਈ ਨਦੀ ਖੂਨ ਦੀ, ਲਾਲ ਹੋਈ ਕਿਸ਼ਨ ਗੰਗਾ।
ਸ਼ਾਂਤ ਸਰੂਪ ਸੰਤ 'ਕਿਸ਼ਨ ਸਿੰਘ[3], ਬੈਠੇ ਵਿਚ ਸਮਾਧੀ ਗੁਫਾ।
ਹੋਈ ਅਗਨ ਭੇਟ ਜਦ ਗੁਫਾ ਸੀ, ਗਏ ਜੋਤੀ ਜੋਤ ਸਮਾ।
ਏਥੇ ਸੜ ਗਏ ਜੀਊਂਦੇ ਸੈਂਕੜੇ, ਕਸਟਮ ਦੁਮੇਲ ਗੁਵਾ।

ਹੋ ਸਿੰਘ ਦਸ਼ਮੇਸ਼ ਦੇ ਤੂੰ ਸੁਣ ਲੈ....

ਬਾਰਾਂ ਮੂਲੇ ਕਾਮਰਾਜ ਦੇ ਸੈਂਕੜੇ, ਯੋਧੇ ਹੋਣੀ ਨੇ ਲਏ ਬੁਲਾ।

---

1. *ਜ਼ਿਲ੍ਹਾ ਮਜ਼ਫਰਾ ਅਬਾਦ।*
2. *ਬਹਾਦਰ ਦੇ ਨਿਰਭੈ ਸੂਰਬੀਰ ਸਿੰਘ, ਜਿਨ੍ਹਾਂ ਨੇ ਨਲੂਛੀ (ਮਜ਼ਫਰ ਅਬਾਦ) ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪਵਿੱਤਰ ਅਸਥਾਨ ਤੇ ਮੋਰਚਾ ਲਾ ਕੇ ਕਈ ਦਿਨ ਕਬਾਇਲੀਆਂ ਦਾ ਮੁਕਾਬਲਾ ਕਰ ਕੇ ਸ਼ਹੀਦੀਆਂ ਪ੍ਰਾਪਤ ਕੀਤੀਆਂ।*
3. *ਆਪ ਜੀ ਗੁਫਾ ਮੁਜ਼ਫਰਾ ਆਬਾਦ ਦੇ ਪਵਿਤ੍ਰ ਅਸਥਾਨ ਦੀ ਇਕ ਉਚ ਹਸਤੀ ਸਨ, ਜਿਨ੍ਹਾਂ ਨੇ ਇਸ ਡੇਰੇ ਵਿਚ ਰਹਿ ਕੇ ਮੁਜ਼ਫਰਾ ਅਬਾਦ ਵਿਚ ਸਿਖੀ ਦਾ ਬਹੁਤ ਪਰਚਾਰ ਕੀਤਾ ਤੇ ਸਿੰਘ ਸਿੰਘਣੀਆਂ ਨੂੰ ਅੰਮ੍ਰਿਤ ਛਕਾ ਕੇ ਸ੍ਰੀ ਕਲਗੀਧਰ ਦੇ ਪੂਰਨ ਗੁਰਸਿੱਖ ਬਣਨ ਦਾ ਉਪਦੇਸ਼ ਦਿੱਤਾ ਸੀ।*

ਘਨਈਆਂ ਸਿੰਘ[4] ਮਾਨ ਸਿੰਘ[5] ਵਰਗੇ, ਗਏ ਕੂਚ ਦੇ ਨਗਾਰੇ ਵਜਾ।
ਬੁਲਗਾਮ ਛੂਰਾ[6] ਲਾ ਮੋਰਚਾ, ਰਖ ਸਤਿਗੁਰੂ ਤੇ ਨਿਸਚਾ।
ਕਢ ਕਿਰਪਾਨਾਂ ਝਟ ਮਿਆਨ ਚੋਂ, ਦਿਤੇ ਪਾਜੀ ਪਿਛੇ ਹਟਾ।
ਸਿਖ ਬੱਚੀਆਂ ਨੇ ਬਨ ਦਸਤਾਰੇ, ਦਿਤੇ ਵੈਰੀਆਂ ਦੇ ਆਹੂ ਲਾਹ।
ਕਈਆਂ ਆਪਣੀ ਪੱਤ ਬਚਾ ਲਈ, ਛਾਲਾਂ ਮਾਰ ਜੇਹਲਮ ਦਰਿਆ।

ਹੇ ਸਿੰਘ ਦਸ਼ਮੇਸ਼ ਦੇ ਤੂੰ ਸੁਣ ਲੈ....

ਕਰੂਣ ਬਡਗਾਮ ਦੇ ਬਹਾਦਰਾਂ, ਇਛਾਹਾਮੇ[7] ਦਿਤਾ ਮੋਰਚਾ ਲਾ।
ਘੋੜ ਚੜ੍ਹ ਕਬਾਇਲੀਆਂ ਤਾਈਂ, ਮਾਰ ਗੋਲੀਆਂ ਦਿਤਾ ਮੁਕਾ।
ਤੇਜਾ ਸਿੰਘ[8] ਸਾਧੂ ਸਿੰਘ ਚ ਚੱਫੜੇ, ਕੀਤੇ ਸੈਂਕੜੇ ਵੇਰੀ ਫਨਾਹ।
ਕਰਤਾਰ ਸਿੰਘ ਕਾਨਾ ਹਾਮੀਏ[9], ਦਿਤੇ ਜ਼ਾਲਮ ਦੂਰ ਭਜਾ।
ਲਾਇਆ ਅੱਤਨੇ ਡਟ ਕੇ ਮੋਰਚਾ, ਸ਼ਹੀਦ ਹੋਈ ਏਥੇ ਮਾਈ ਗੰਗਾ।
ਸਿੰਘਾਂ ਆਪਣੀਆਂ ਜਾਨਾਂ ਵਾਰ ਕੇ, ਲਿਆ ਸ੍ਰੀ ਨਗਰ ਬੱਚਾ।

ਹੇ ਸਿੰਘ ਦਸ਼ਮੇਸ਼ ਦੇ ਤੂੰ ਸੁਣ ਲੈ....

ਆਏ ਇਕ ਯਾਰਾਂ[10] ਦੇ ਸਿੰਘ ਸੂਰਮੇ, ਨਠੇ ਪਾਜੀ ਦੁੰਮ ਦਬਾ।
ਰਬ ਜਿਨ੍ਹਾਂ ਤਾਈਂ ਸੀ ਬਚਾ ਲਿਆ, ਸਿੰਘ ਪੁਜੇ ਸ਼ਹਿਰ ਵਿਚ ਆ।
ਦਰਦਾਂ ਕੌਮ ਦੇ ਸੇਵਕ ਤਾਈਂ, ਆਇਆ ਸੇਵਾ ਕਰਨ ਦਾ ਚਾ।
'ਤੇਗ[11] ਨਿਰਭੈ ਯੋਧੇ ਸੂਰਮੇਂ; ਨਾਲ ਸਾਥੀਆਂ ਮਿਲ ਮਿਲਾ।
ਜਿਥੇ ਜਿਥੇ ਭੀ ਸਿੰਘ ਘਿਰੇ ਸਨ; ਰਾਤੋ ਰਾਤ ਜਾ ਲਏ ਕਢਾ।
ਬਡਗਾਮ, ਸੁੰਬਲ, ਸੋਪੁਰ ਜਾ ਕੇ; ਸਿਖ ਬਚੀਆਂ ਲਈਆਂ ਬਚਾ।

ਹੇ ਸਿੰਘ ਦਸ਼ਮੇਸ਼ ਦੇ ਤੂੰ ਸੁਣ ਲੈ....

ਸਿਰ ਤਲੀ ਤੇ ਰੱਖ ਕੇ ਸੂਰਮੇਂ, ਕੀਤਾ ਸੇਵਾ ਦਾ ਪਾਰਟ ਅਦਾ।
ਫਿਰ ਝਟ ਜਾ ਪੁਜੇ ਪੁਣਛ ਵਿਚ, ਮਿਲੇ ਸਿੰਘਾਂ ਨੂੰ ਫਤਹ ਗਜਾ।

---

4. *ਆਪ ਕਸ਼ਮੀਰ ਦੇ ਐਮ.ਐਲ.ਏ. ਸਨ ਅਤੇ ਆਪ ਜੀ ਕਸ਼ਮੀਰ ਦੇ ਸਿਖਾਂ ਵਿਚ ਇਕ ਚੋਟੀ ਦੇ ਸਿਆਸਤਦਾਨ ਸਨ।*
5. *ਆਪ ਜੀ ਪੂਰਨ ਗੁਰਸਿੱਖ ਅਤੇ ਬਹੁਤ ਵਿਦਵਾਨ ਅਤੇ ਕਵੀਸਰ ਸਨ। ਆਪ ਆਪਣੀ ਕਾਬਲੀਅਤ ਦਾ ਸਦਕਾ ਬਾਰਾਮੂਲਾ ਨੈਸ਼ਨਲ ਹਾਈ ਸਕੂਲ ਦੇ ਪਰਧਾਨ ਸਨ।*
6. *ਇਥੇ ਤਸੀਲ ਹੰਦਵਾੜਾ ਇਲਾਕਾ ਕਾਮਰਾਜ ਦੇ ਸਿੰਘਾਂ ਤੇ ਸਿੰਘਣੀਆਂ ਨੇ ਟਰੈਫਕ ਰੋਕ ਕੇ ਤਲਵਾਰਾਂ ਨਾਲ ਜ਼ਾਲਮਾਂ ਨੂੰ ਮਾਰਿਆ ਅਤੇ ਹੱਸ ਹੱਸ ਕੇ ਸ਼ਹੀਦੀਆਂ ਪ੍ਰਾਪਤ ਕੀਤੀਆਂ।*
7. *ਇਸ ਪਿੰਡ ਦੇ ਮੋਰਚੇ ਨੇ ਹੀ ਜ਼ਾਲਮ ਕਬਾਇਲੀਆਂ ਤੇ, ਪਾਕਸਤਾਨੀ ਦਰਿੰਦਿਆ ਪਾਸੋਂ ਐਰੋਡਰਮ ਨੂੰ ਹਿੰਦੁਸਤਾਨੀ ਮਿਲਟਰੀ ਆਉਣ ਤਕ ਬਚਾ ਰਖਿਆ ਸੀ।*
8. *ਬਾਰਾਂ ਮੂਲਾ ਕਾਜਲੀ ਬਾਗ ਦਾ ਬਹਾਦਰ ਨੌਜਵਾਨ ਜਿਸ ਨੇ ਇਛਾਹਾਮੇ ਦੇ ਮੋਰਚੇ ਵਿਚ ਕਮਾਲ ਬਹਾਦਰੀ ਦਸੀ।*
9. *ਇਹ ਦੋਵੇਂ ਸੂਰਮੇ ਇਛਾਹਾਮ ਦੇ ਮੋਰਚੇ ਵਿਚ ਲੜਦੇ ਲੜਦੇ ਸ਼ਹੀਦ ਹੋਏ।*
10. *ਸਭ ਤੋਂ ਪਹਿਲਾਂ ਕਸ਼ਮੀਰ ਨੂੰ ਕਬਾਇਲੀਆਂ ਤੋਂ ਬਚਾਣ ਲਈ ਆਈ ਸਿਖ ਪਲਟਨ।*
11. *ਸ. ਸੰਤ ਸਿੰਘ 'ਤੇਗ' ਪਰਧਾਨ ਸ਼ਰੋਮਣੀ ਖਾਲਸਾ ਦਰਬਾਰ ਜੰਮੂ ਕਸ਼ਮੀਰ। ਆਪ ਜੀ ਰਾਗੀ ਜਸਵੰਤ ਸਿੰਘ ਆਦਿ ਸਾਥੀਆਂ ਨਾਲ ਮਿਲਕੇ ਸੇਵਾ ਕਰਦੇ ਸਨ।*

ਸਿੰਘ ਖੁਸ਼ ਹੋਏ ਵੀਰ ਨੂੰ ਵੇਖ ਕੇ, ਮਿਲੇ ਘੁਟ ਗਲਵਕੜੀ ਪਾ।
ਏਥੋ ਕੁਝ ਚਿਰ ਸੇਵਾ ਕਰ ਕੇ, ਪੁਜੇ ਜੰਮੂ ਸ਼ਹਿਰ ਵਿਚ ਧਾ।
ਏਥੇ ਆਣ ਕੀਤੀ ਰਜ ਸੇਵਾ, ਦਿਤੀ ਪੀੜ ਸਭਾ ਬਣਾ।
ਰੋਗੀ ਦੁਖੀ ਪੀੜਤਾਂ ਖਾਤਰ, ਦਿਤੀ ਤਾਰ ਪਟਿਆਲੇ ਪਾ।

ਹੇ ਸਿੰਘ ਦਸ਼ਮੇਸ਼ ਦੇ ਤੂੰ ਸੁਣ ਲੈ....

ਰਾਜ[12] ਪਰਮੁਖ ਕੌਮੀ ਸੇਵਕਾਂ, ਵਿਚ ਸੇਵਾ ਸੀ ਹਿਸਾ ਲਿਆ।
ਮੇਜਰ ਜਨਰਲ ਕੁਲਵੰਤ ਸਿੰਘ ਤਾਈਂ, ਵਿਚ ਜੰਮੂ ਦੇ ਦਿਤੀ ਇਤਲਾਹ।
ਮੇਜਰ ਸਾਹਿਬ ਡਗੋਟੇ ਛੀ ਲਾ ਕੇ, ਝਟ ਪੀੜਤ ਦਿਤੇ ਕਢਾ।
ਏਨੇ ਚਿਰ ਵਿਚ ਮੈਡੀਕਲ ਮਿਸ਼ਨ, ਵਿਚ ਜੰਮੂ ਸ਼ਹਿਰ ਪੁਜਾ।
ਕੀਤੀ ਪੀੜਤਾਂ ਦੀ ਰਜ ਸੇਵਾ, ਨਾਲ 'ਤੇਗ' ਜੀ ਮਿਲ ਮਿਲਾ।
ਸਰਦਾਰ ਬਲਦੇਵ ਸਿੰਘ ਰਖਿਆ ਮੰਤ੍ਰੀ, ਦਿਤੇ ਹੌਸਲੇ ਖੂਬ ਵਧਾ।

ਹੇ ਸਿੰਘ ਦਸ਼ਮੇਸ਼ ਦੇ ਤੂੰ ਸੁਣ ਲੈ....

ਦੇ ਹੌਂਸਲਾ ਪੀੜਤਾਂ ਤਾਈਂ, ਵਲ ਦਿਲੀ ਕੀਤਾ ਦੌਰਾ।
ਮਿਲੇ ਬੀਬੀ ਅੰਮ੍ਰਿਤ ਕੌਰ ਨੂੰ, ਅਤੇ ਲੇਡੀ ਵਾਇਸਰਾ।
ਮਾਰ ਦਿਲੀਓਂ ਝਟ ਉਡਾਰੀ, ਪਟਿਆਲੇ ਪੁਜ ਜਾ।
ਮਿਲੇ ਰਾਜ ਪਰਮੁਖ ਜੀ ਤਾਈਂ, ਦਸੀ ਸਾਰੀ ਵਾਰਤਾ।
ਫਿਰ ਅੰਮ੍ਰਿਤਸਰ ਜੀ ਪਹੁੰਚੇ, ਮਿਲੇ ਪੰਥ ਜਰਨੈਲ[13] ਨੂੰ ਆ।
ਦਸੇ ਸ਼ਹੀਦ ਸਿੰਘਾਂ ਦੇ ਸਾਕੇ, ਮਿਠਾ ਲਗਾ ਜਿਨ੍ਹਾਂ ਨੂੰ ਭਾਣਾ।

ਹੇ ਸਿੰਘ ਦਸ਼ਮੇਸ਼ ਦੇ ਤੂੰ ਸੁਣ ਲੈ....

ਸੰਤ ਸਿਪਾਹੀ ਬੁਢੇ ਜਰਨੈਲ ਨੇ, ਜਦ ਸੁਣਿਆ ਇਹ ਸਾਕਾ।
ਝਟ ਸ਼ਹੀਦਾਂ ਦੀ ਬਚੀ ਹੋਈ ਕੌਮ ਲਈ ਇਹ ਦਿਤੀ ਅਪੀਲ ਕਡਾ।
ਸੇਵਾ ਕਰੀ ਇਨਹੀ ਕੀ ਮਨ ਭਾਵਤ, ਇਹੋ ਗੁਰੂ ਵਾਕ ਮਹਾ।
ਦਾਨ ਦੀਓ ਇਨਹੀ ਕੋ ਭਲੋ, ਦਸਮ ਪਾਤਸ਼ਾਹ ਜੀ ਉਗਾਹ।
ਕਰੋ ਸਫਲ ਕਮਾਈਆਂ ਗੁਰੂ ਖਾਲਸਾ, ਹਥ ਦੇਕੇ ਭਲਾ ਮਨਾ।
ਟਰੱਕ ਕਪੜਿਆਂ ਦੇ ਭਰਵਾ ਕੇ, ਦਿਤੇ ਤੇਗ ਜੀ ਤਾਈਂ ਲਿਆ।

ਹੇ ਸਿੰਘ ਦਸ਼ਮੇਸ਼ ਦੇ ਤੂੰ ਸੁਣ ਲੈ....

ਪੁਜੇ ਕਪੜੇ ਝਟ ਲੈ ਜੰਮੂ, ਲਈ ਪੀੜਤ ਸਭਾ ਬੁਲਾ।
ਤਾਰਾ ਸਿੰਘ[14] ਕੁਲਬੀਰ 'ਸਾਬਰ'[15] ਨਾਲ ਦਿਤੇ ਕਪੜੇ ਸਭ ਵੱਡਾ।

---

*12. ਸ਼੍ਰੀ ਮਹਾਰਾਜਾ ਬਹਾਦਰ ਪਟਿਆਲਾ ਯੂਨੀਅਨ।*
*13. ਸ਼੍ਰੀ ਮਾਨ ਮਾਸਟਰ ਤਾਰਾ ਸਿੰਘ ਜੀ ਪਰਧਾਨ ਸ਼ਰੋਮਣੀ ਅਕਾਲੀ ਦਲ।*
*14. ਜਨਰਲ ਸਕਤ੍ਰ, ਸ਼ਰੋਮਣੀ ਖਾਲਸਾ ਦਰਬਾਰ ਅਤੇ ਸਕਤ੍ਰ ਗੁਰਦਵਾਰਾ ਸ੍ਰੀ ਗੁਰੂ ਸਿੰਘ ਸਭਾ, ਜੰਮੂ।*
*15. ਸਰਦਾਰ ਬਸੰਤ ਸਿੰਘ ਸਾਬਰ, ਜਨਰਲ ਸਕਤ੍ਰ, ਰਿਆਸਤੀ ਅਕਾਲੀ ਦਲ, ਜੰਮੂ।*

ਏਨੇ ਚਿਰ ਏਥੇ ਸ਼੍ਰੀ ਨਗਰ ਵਿਚ, ਝੋਲੀ ਝੁਕਾਂ ਨੇ ਲਾ ਲਿਆ ਦਾ।
ਭਾੜਾ ਸਿੰਘ ਵਰਗੇ ਕਈਆਂ ਪਾਪੀਆਂ, ਰਲ ਮਤਾ ਇਹ ਲਿਆ ਪਕਾ।
ਬਚੀ ਕੌਮ ਦੇ ਬਣਕੇ ਠੇਕੇਦਾਰ, ਗੁਡੀ ਆਪਣੀ ਲਈਏ ਚੜ੍ਹਾ।
ਪਤਾ ਲਗਦਾ ਸ਼ਹੀਦਾਂ ਦੀ ਕੌਮ ਨੂੰ, ਮਿਲ ਬੈਠ ਇਹ ਕੀਤੀ ਸਲਾਹ।

ਹੇ ਸਿੰਘ ਦਸ਼ਮੇਸ਼ ਦੇ ਤੂੰ ਸੁਣ ਲੈ....

'ਨਿਰਮਾਣ'[16] 'ਕੋਮਲ'[17] ਜਿਹੇ ਮੁਖੀਆਂ, ਕਰਲਿਆ ਇਹ ਗੁਰਮਤਾ।
ਜਥੇਦਾਰ ਕਪੂਰ ਸਿੰਘ ਦੂਲਾ, ਹੋਇਆ ਸਾਥੋਂ ਅਜ ਜੁਦਾ।
ਰਬ ਖੈਰ ਕਰੇ ਸਿਦਕੀ ਸਿੰਘ ਦੀ, ਸਾਨੂੰ ਦੇਵੇ ਦੀਦਾਰੇ ਆ।
ਲੋੜ ਕੌਮ ਨੂੰ ਹੈ ਪਰਧਾਨ ਦੀ, ਨਿਡਰ ਸੂਰਮਾਂ ਦਿਲ ਦਾ ਸਫਾ।
ਰਣ-ਜੀਤ ਹਵੈ ਮਾਰੂ ਤੇਗ ਦਾ, ਵਾਂਗ ਹਰੀ ਸਿੰਘ ਜੀ ਨਲੂਆ।
ਝੱਟ ਤਾਰਾਂ ਪਾਈਆਂ ਜੰਮੂ ਵਲ, ਲਿਆ ਜੋਧਾ ਤੇਰਾ ਮੰਗਾ।

ਹੇ ਸਿੰਘ ਦਸ਼ਮੇਸ਼ ਦੇ ਤੂੰ ਸੁਣ ਲੈ....

ਸੌਂਪ ਪ੍ਰਧਾਨਗੀ ਖਲਾਸਾ ਦਰਬਾਰ ਦੀ, ਖੁਸ਼ੀ ਨਾਲ ਦਿਤਾ ਸਿਰੋਪਾ
ਦੂਲਾ ਆਗਿਆ ਮਨ ਸਾਧ ਸੰਗਤ ਦੀ, ਜੁਟ ਗਿਆ ਵਿਚ ਸੇਵਾ।
ਹੋਏ ਸ਼ਹੀਦ ਸਿੰਘਾਂ ਦੀ ਯਾਦ ਵਿਚ,[18] 'ਅਖੰਡ ਪਾਠ ਦਿਤੇ ਜਾਰੀ ਕਰਾ।'
ਕੈਦੋ ਛੁਟ ਜਿਹੜੇ ਵੀਰ ਆਏ ਸਨ, ਦਿਤਾ ਅੰਮ੍ਰਿਤ[19] ਉਨ੍ਹਾਂ ਨੂੰ ਛਕਾ।
ਇਨ੍ਹੀਂ ਦਿਨੀਂ ਗੁਰਮੁਖ ਸਿੰਘ ਮੁਸਾਫਰ, ਆਣ ਦਿਤਾ ਹੌਂਸਲਾ।
ਸ਼ੇਖ ਸਾਹਿਬ[20] ਭੀ ਹੋਏ ਸ਼ਹੀਦਾਂ ਨੂੰ, ਆਣ ਕੀਤੀ ਸ਼ਰਧਾਂਜਲੀ ਭੇਟਾ।

ਹੇ ਸਿੰਘ ਦਸ਼ਮੇਸ਼ ਦੇ ਤੂੰ ਸੁਣ ਲੈ....

ਵੇਖ ਫਿਰ ਪੀੜਤਾਂ ਨੰਗਿਆਂ ਤਾਈਂ, ਦਿਤੀ ਝਟ ਮੀਟਿੰਗ ਰਖਾ।
ਦਰਦੀ ਕੌਮ ਦਿਆਂ ਕਠੇ ਹੋਇਕੈ, ਰਲ ਬੈਠ ਇਹ ਕੀਤੀ ਸਲਾਹ।
ਕਪੂਰ ਸਿੰਘ[21], ਮਲ ਸਿੰਘ[22], ਅਤਰ ਸਿੰਘ ਜੀ,
"ਕੋਮਲ" "ਨਿਰਮਾਣ" ਤੇ ਸੰਤ ਡੰਨਾ।

ਪਾਈਆਂ ਤਾਰਾਂ ਅੰਮ੍ਰਿਤਸਰ ਵਲ, ਪ੍ਰਧਾਨ ਸ਼ਰੋਮਣੀ ਗੁਰਦਵਾਰਾ।
ਤਾਰਾਂ ਪੁਜਦੇ ਸਾਰ ਹੀ ਪ੍ਰੇਮੀਆਂ, ਕੀਤਾ ਮਨਜ਼ੂਰ 50 ਹਜਾਰ ਰੁਪਿਆ।

---

16. *ਸਰਦਾਰ ਮੋਹਣ ਸਿੰਘ 'ਨਿਰਮਾਣ' ਸਾਬਕਾ ਜਨਰਲ ਸਕਤ੍ਰ ਸ਼ਰੋਮਣੀ ਖਾਲਸਾ ਦਰਬਾਰ ਅਤੇ ਸੈਕਟ੍ਰੀ ਸ਼੍ਰੀ ਗੁਰੂ ਸਿੰਘ ਸਭਾ, ਅਮੀਰਾ ਕਦਲ, ਕਸ਼ਮੀਰ।*
17. *ਗਿਆਨੀ ਕਰਤਾਰ ਸਿੰਘ 'ਕੋਮਲ' ਮਿਸ਼ਨਰੀ ਪਰਧਾਨ ਦੇਸ਼ ਸੇਵਕ ਅਕਾਲੀ ਦਲ, ਕਸ਼ਮੀਰ।*
18. *ਇਹ ਅਖੰਡਪਾਠ ਸੰਤ ਹਰੀ ਸਿੰਘ ਜੀ, ਸਿਆਲਕੋਟ ਜਗੀਰ ਦੀ ਜਥੇਦਾਰੀ ਹੇਠ ਹੋਏ ਸਨ।*
19. *ਪੂਰਨ ਗੁਰਸਿਖ ਗਿਆਨੀ ਸਾਧੂ ਸਿੰਘ ਜੀ, ਰੀਟਾਇਰਡ ਰੇਂਜਰ, ਪਰਧਾਨ ਸ੍ਰੀ ਗੁਰੂ ਸਿੰਘ ਸਭਾ ਬਾਰਾਮੂਲੇ ਦੀ ਜਥੇਦਾਰੀ ਹੇਠ ਅੰਮ੍ਰਿਤ ਪਰਚਾਰ ਹੁੰਦੇ ਰਹੇ।*
20. *ਸ਼ੇਖ ਮੁਹੰਮਦ ਅਬਦੁਲਾ 'ਸ਼ੇਰੇ ਕਸ਼ਮੀਰ' ਕਸ਼ਮੀਰ ਦੇ ਹਰਮਨ ਪਿਆਰੇ ਪਰਧਾਨ ਮੰਤਰੀ ਚਾਲੀ ਲੱਖ ਕਸ਼ਮੀਰੀ ਜਨਤਾ ਦੇ ਦਿਲਾਂ ਦੇ ਬਾਦਸ਼ਾਹ।*
21. *ਪਰਧਾਨ, ਰਫੂਜੀ ਕਮੇਟੀ, ਸਕੱਤ੍ਰ ਸ਼ਰੋਮਣੀ ਖਾਲਸਾ ਦਰਬਾਰ।*
22. *ਪ੍ਰਧਾਨ ਸ੍ਰੀ ਗੁਰੂ ਸਿੰਘ ਸਭਾ, ਸ੍ਰੀ ਨਗਰ।*

ਹੋਰ ਕੀਤੀਆਂ ਬਹੁਤ ਵਿਚਾਰਾਂ, ਪੰਥਕ ਕਨਵੈਨਸ਼ਨ ਬੁਲਾ।

ਹੇ ਸਿੰਘ ਦਸ਼ਮੇਸ਼ ਦੇ ਤੂੰ ਸੁਣ ਲੈ....

ਅੰਤ ਬੇਨਤੀ ਮੇਰੀ ਗੁਰੂ ਖਾਲਸਾ, ਵਿਚ ਗਲ ਦੇ ਪਲੜਾ ਪਾ।
ਪਿਆਰੇ ਆਗੂ ਦੀ ਆਗਿਆ ਨੂੰ ਪਾਲਕੇ,
ਝੋਲੀ ਚੁਕਾ ਨੂੰ ਦਿਓ ਸਮਝਾ।

ਮੋਇਆ ਹੋਇਆਂ ਨੂੰ ਮਾਰੇ ਜਿਹੜਾ, ਓਹਦਾ ਰਤੀ ਨ ਕਰੋ ਵਸਾਹ।
ਹੁਣ ਲੋੜ ਹੈ ਸਾਨੂੰ ਜਥੇਬੰਦੀ ਦੀ, ਮੋਹਰੇ ਅਮਲ ਦਾ ਹੈ ਪਰਚਾ।
ਮੰਗ 'ਤੇਗ' ਦੀ ਫਤਹ ਗੁਰੂ ਖਾਲਸਾ, ਅਤੇ ਪੰਥ ਦੀ ਚੜ੍ਹਦੀ ਕਲਾ।
'ਬਖਸ਼' ਜਿਤ ਸਾਈਆਂ ਦਰਬਾਰ[23] ਨੂੰ, ਤੇਰੇ ਭਾਣੇ ਸਰਬੱਤ ਦਾ ਭਲਾ।

ਹੇ ਸਿੰਘ ਦਸ਼ਮੇਸ਼ ਦੇ ਤੂੰ ਸੁਣ ਲੈ....

(ਖੂਨੀ ਘਲੂਘਾਰੇ ਦੀ ਸੱਦ 'ਚ)

---

23. ਸ਼੍ਰੋਮਣੀ ਖਾਲਸਾ ਦਰਬਾਰ, ਜੰਮੂ ਕਸ਼ਮੀਰ।

## ਕਰ ਕੁਰਬਾਨੀ ਇਤਿਹਾਸ ਦੁਹਰਾ ਗਏ ਨੇ

ਕਤਕ ਛੇ, ਦੋ ਹਜ਼ਾਰ ਚਰ ਸੰਮਤ
ਟੁੱਟਾ ਪਹਾੜ ਜਦ ਬਿਪਤਾ ਪਹਾੜ ਉਤੇ।
ਸੁਤੇ ਸ਼ੇਰਾਂ ਤੇ ਟੁਟ ਪਏ ਆ ਵੈਰੀ
ਬੇਈਮਾਨ ਹੋ ਕਸ਼ਮੀਰ ਗੁਲਜ਼ਾਰ ਉਤੇ।
ਹਾ ਹਾ ਕਾਰ ਮਚੀ ਸਿੰਘ ਹੋਇ ਇਕਠੇ
ਮੀਰੀ ਪੀਰੀ ਦੇ ਸੁਹਣੇ ਦੁਆਰ ਉਤੇ।
ਨਲੂਚੀ ਮੋਰਚਾ ਲਾ ਹੋਏ ਤਿਆਰ ਜੰਗ ਲਈ
ਆਸ ਰਖ ਕੇ ਇਕ ਦਾਤਾਰ ਉਤੇ।
ਇਕ ਹਫਤਾ ਹੋਇਆ ਜੰਗ ਭਾਰੀ,
ਮਾਰ ਜ਼ਾਲਮਾਂ ਮਜ਼ਾ ਚਖਾ ਗਏ ਨੇ।
ਜਗਤ ਸਿੰਘ, ਜਾਗਰ ਸਿੰਘ ਘਰ ਬਾਰੀ
ਕਰ ਕੁਰਬਾਨੀ ਇਤਿਹਾਸ ਦੁਹਰਾ ਗਏ ਨੇ।
ਆਤਸ਼ ਗੋਲੀਆਂ ਮਾਰ ਜਦ ਜ਼ਾਲਮਾਂ ਨੇ
ਸੁਹਣੀ ਗੁਫਾ ਮਹਾਂਪੁਰਸ਼ਾਂ ਦੀ ਸਾੜ ਦਿਤੀ।
ਤਦੋਂ ਸੈਂਕੜੇ ਸਿੰਘਾਂ ਸਮੇਤ ਸੰਤਾਂ
ਭੇਟ ਮਾਹੀ ਦੇ ਜਿੰਦੜੀ ਚਾੜ੍ਹ ਦਿਤੀ।
ਸਿਖ ਬਚੀਆਂ, ਬਚਿਆਂ ਲਾ ਛਾਤੀ
ਵਿਚ ਕਿਸ਼ਨ ਗੰਗਾ ਚਾਲ ਮਾਰ ਦਿਤੀ।
ਕਸ਼ਟਮ ਦੁਮੇਲ ਤੇ ਸਰਾਂ ਚਠਿਆਂ।
ਸਿੰਘਾਂ ਆਪਣੀ ਰਤ ਖਲਾਰ ਦਿਤੀ।
ਚਕਾਰ ਆਸ਼ਰਮ ਤੇ ਤ੍ਰੈਬੌਣੀਆਂ ਵਿਚ
ਸਿੰਘ ਜੰਗ ਚਮੌਕਰ ਮਚਾ ਗਏ ਨੇ।
ਕਈ ਵਾਂਗ ਸ਼ੰਮਸਾ ਖੱਲ ਲੁਹਾ ਪੁਠੀ
ਕਰ ਕੁਰਬਾਨੀ ਇਤਿਹਾਸ ਦੁਹਰਾ ਗਏ ਨੇ।
ਸ਼ਹੀਦ ਹੋਏ ਕਾਮਰਾਜ ਦੇ ਯੋਧਿਆ ਦੀ
ਸੁਣੋ ਗਲ ਕਰ ਚਿਤ ਅਡੋਲ ਵੀਰੋ।

ਬੁਲਗਾਮ ਛੂਰਾ ਲਾਇਆ ਮੋਰਚਾ ਜਾਂ
ਮੁਖੋਂ ਵਾਹਿਗੁਰੂ ਵਾਹਿਗੁਰੂ ਬੋਲ ਵੀਰੋ।
ਮਾਰੇ ਕਈ ਪਾਜੀ ਰਹਿੰਦੇ ਨਠ ਭਜੇ
ਉਹ ਲਿਆਏ ਪਿਛੋਂ ਮਦਦ ਹੋਰ ਵੀਰੋ।
ਹੋਇਆ ਫੇਰ ਘਮਸਾਣ ਦਾ ਯੁਧ ਆ ਕੇ
ਦਸੇ ਹਥ ਚੰਗੇ ਨਸੀਬ ਕੌਰ ਵੀਰੋ।
ਸਿਖੀ ਕੇਸਾਂ ਸਵਾਸਾਂ ਨਾਲ ਨਿਭਾ ਕੇ
ਚੜ੍ਹ ਬੂਟੇ ਤੇ ਬੂਟਾ ਕਟਾ ਗਏ ਨੇ।
ਵਜ਼ੀਰ ਸਾਧੂ ਸਿੰਘ, ਲੋਚਨ ਵੀਰ ਦੋਵੇਂ
ਕਰ ਕੁਰਬਾਨੀ ਇਤਿਹਾਸ ਦੁਹਰਾ ਗਏ ਨੇ।
ਬਾਰਾ ਮੂਲੇ ਕਰੂਣ ਦੇ ਸਿਦਕੀਆਂ ਨੇ,
ਸਿਖੀ ਸ਼ਾਨ ਨੂੰ ਤੋੜ ਨਿਭਾਇਆ ਏ।
ਵਰ੍ਹਦੀ ਗੋਲੀਆਂ ਵਿਚ ਚੰਦਸੂੰਮੇ ਪੁਜ ਕੇ
ਇਕ ਯਾਰਾਂ ਨੂੰ ਪਤਾ ਪਹੁੰਚਾਇਆ ਏ।
ਜਾਗਰ ਸਿੰਘ, ਗੁਰਬਖਸ਼, ਕੁਲਵੰਤ ਬਾਂਕੇ
ਕਰਨਲ ਰਾਇ ਨਾਲ ਮਤਾ ਪਕਾਇਆ ਏ।
ਐਪਰ ਹਾਰੀ ਕਿਸਮਤ ਗਈ ਪੇਸ਼ ਕੋਈ ਨਾ
ਰਬ ਭਾਣਾ ਹੋਰ ਵਰਤਾਇਆ ਏ।
ਸਚਾ ਸਿੰਘ, ਪਿਓ ਪੁਤ ਜਵਾਨ ਤਿੰਨੇ
ਘਟਾ ਜ਼ਾਲਮਾਂ ਅਖੀਆਂ ਪਾ ਗਏ ਨੇ।
ਸ਼ਾਹਬਾਜ਼ ਸਿੰਘ, ਸੁਬੇਗ ਸਿੰਘ ਵਾਂਗੂ
ਕਰ ਕੁਰਬਾਨੀ ਇਤਿਹਾਸ ਦੁਹਰਾ ਗਏ ਨੇ।
ਇਛਾਹਾਮੇ ਵਿਚ ਕਠਿਆ ਸਿੰਘਾਂ ਉਤੇ
ਹੋਇਆ ਘੇਰਾ ਵਾਂਗ ਪੁਰ ਅਨੰਦ ਵਾਰੀ।
ਸਿੰਘਾਂ ਸੋਧ ਅਰਦਾਸ ਹੱਲਾ ਬੋਲ ਦਿਤਾ
ਕੀਤੇ ਵੈਰੀਆਂ ਦੇ ਖਟੇ ਦੰਦ ਵਾਰੀ।
ਘੋੜ ਚੜ੍ਹੇ ਮਾਰੇ, ਫੜੇ ਜੀਉਂਦੇ ਕਈ
ਤੇਗਾਂ ਨਾਲ ਕੀਤੇ ਖੰਡ ਖੰਡ ਵਾਰੀ।
ਸਾਧੂ ਸਿੰਘ, ਕਰਤਾਰ ਕਾਨਾ ਹਾਮੀਏ ਨੇ
ਕੀਤਾ ਜ਼ਾਲਮਾਂ ਦਾ ਸਾਹ ਬੰਦ ਵਾਰੀ।
ਅਖਾਂ ਸਾਹਮਣੇ ਪੁਤ ਕੁਰਬਾਨ ਕਰ ਕੇ

ਬੈਠ ਤਾਬਿਆ ਸਿਦਕ ਨਿਭਾ ਗਏ ਨੇ।
ਮਨੀ ਸਿੰਘ ਵਾਂਗ ਸ਼ਹੀਦ ਹੋ, ਸਿੰਘ ਸੇਵਕ
ਕਰ ਕੁਰਬਾਨੀ ਇਤਿਹਾਸ ਦੁਹਰਾ ਗਏ ਨੇ।
ਉਚੀ ਟਿੱਬੀ ਤੇ ਵਸਦਾ ਪਿੰਡ ਅਤਨਾ,
ਉਚੀ ਆਪਣੀ ਰਖ ਲਈ ਸ਼ਾਨ ਭਾਈ।
ਲਗਾ ਮੋਰਚਾ ਚਲੀਆਂ ਗੋਲੀਆਂ ਜਾ
ਸਿੰਘ ਕਠੇ ਹੋਏ ਵਿਚ ਮੈਦਾਨ ਭਾਈ।
ਬਿਰਦ ਮਾਤ ਗੰਗੀ ਅਗੇ ਹੋ ਤੁਰੇ
ਵਾਰਨ ਸਿੰਘਾਂ ਤੋਂ ਆਪਣੀ ਜਾਨ ਭਾਈ।
ਦੇ ਹੌਂਸਲਾ ਸਿੰਘਾਂ ਨੂੰ ਪੜ ਬਾਣੀ
ਹੋਈ ਸ਼ਹੀਦ ਕੱਢ ਦਿਲੀ ਅਰਮਾਨ ਭਾਈ।
ਜਥੇਦਾਰ ਜੀ ਸਿੰਘ ਸਰਦਾਰ ਦੂਲੇ
ਮਾਰ ਵੈਰੀਆਂ ਦੂਰ ਭਜਾ ਗਏ ਨੇ।
ਮੁਕਤਸਰ ਦਾ ਸਾਕਾ ਕਰਾ ਚੇਤੇ
ਕਰ ਕੁਰਬਾਨੀ ਇਤਿਹਾਸ ਦੁਹਰਾ ਗਏ ਨੇ।
ਕੇਹੜੇ ਕੇਹੜੇ ਲਿੱਖਾਂ ਹੋਏ ਜੋ ਸਾਕੇ
ਸਿੰਘਾਂ ਕੀਤੀਆਂ ਜੋ ਕੁਰਬਾਨੀਆਂ ਨੇ।
ਰਾਮ ਕੋਟ ਤੋਂ ਲੈ ਬਡਗਾਮ ਪੁਣਛ
ਮੀਰ ਪੁਰ ਤਕ ਹੋਈਆਂ ਵੈਰਾਨੀਆਂ ਨੇ।
ਇਸ ਗਮੀਂ ਵਿਚ ਰਾਜ਼ ਇਕ ਖ਼ੁਸ਼ੀ ਦਾ ਹੈ
ਜ਼ਿੰਦਾ ਕੌਮ ਦੀਆਂ ਇਹੋ ਨਿਸ਼ਾਨੀਆਂ ਨੇ।
ਮੁੜ ਕਦੀ ਭੀ ਫੇਰ ਨ ਭੁੱਲ ਕਰਸਨ
ਮਜ਼ਾ ਚੱਖ ਲਿਆ ਪਾਕਸਤਾਨੀਆਂ ਨੇ।
ਪਹਾੜਾਂ, ਨਾਲਿਆਂ, ਨਦੀਆਂ, ਜੰਗਲਾਂ ਵਿਚ,
ਖ਼ੂਨ ਵੀਟ ਸ਼ਹਾਦਤਾਂ ਪਾ ਗਏ ਨੇ।
'ਬਖਸ਼' ਪੰਥ ਤੇ ਦੇਸ ਦੀ ਰਛਿਆ ਲਈ
ਕਰ ਕੁਰਬਾਨੀ ਇਤਿਹਾਸ ਦੁਹਰਾ ਗਏ ਨੇ।
ਉਠ ਜਾਗ ਸਿੰਘਾ ਜਥੇਬੰਦ ਹੋ ਜਾ
ਉਹ ਭੀ ਸਮਾਂ ਸੀ ਸਿੰਘਾ ਨਿਸ਼ਾਨ ਤੇਰੇ,
ਦਰਾ ਖੈਬਰ ਜ਼ਮਰੋਦ ਤੇ ਝੁੱਲਦੇ ਸਨ।

(ਖ਼ੂਨੀ ਘਲੂਘਾਰੇ ਦੀ ਸੱਦ 'ਚ)



# ਭਾਈ ਆਗਿਆ ਸਿੰਘ (1917 ਈ.)

## ਖੂਨੀ ਸਾਕਾ : 1947

*

ਜਿਵੇਂ ਚੰਨ ਲਿਸ਼ਕੇ ਅਸਮਾਨੀਆਂ
ਦੇਖੋ ਸਿੰਘਾਂ ਦੀਆਂ ਕੁਰਬਾਨੀਆਂ
ਇਹ ਤੁਫ਼ਾਨ ਪੰਜਾਬੋ ਆਇਆ
ਪਹਿਲੇ ਪਹਾੜ ਤੇ ਆਨੇਕ ਛਾਇਆ
ਐਸਾ ਡਾਡਾ ਕਹਿਰ ਕਮਾਇਆ
ਸੁਤਿਆਂ ਸਿੰਘਾਂ ਤਾਹੀਂ ਆਣ ਦਬਾਇਆ
ਜਿਵੇਂ ਹਿਲ ਪੈਂਦੀ ਅਸਮਾਨੀਆਂ
ਦੇਖੋ ਸਿੰਘਾਂ ਦੀ ਕੁਰਬਾਨੀਆਂ।
ਝੱਟ ਸਿੰਘਾਂ ਨੇ ਕਰ ਲਈ ਤਿਆਰੇ
ਕੁੜੀਆਂ ਨੇ ਬੰਨ ਦਸਤਾਰੇ
ਉੱਦਰ ਅੱਗ ਲੱਗ ਗਈ ਬਾਜ਼ਾਰੇ
ਇੱਧਰ ਗੋਲੀ ਚੱਲ ਉਠੀ ਗੁਰਦੁਆਰੇ
ਅੱਗ ਵਰਸੀ ਦੁਏ ਤਰਫ਼ਾਨੀਆਂ
ਦੇਖੋ ਸਿੰਘਾਂ ਦੀਆਂ ਕੁਰਬਾਨੀਆਂ।
ਸਿੰਘ ਲੜ੍ਹ ਲੜ੍ਹ ਗਏ ਥੱਕ
ਸਮਾਨ ਭੀ ਗਿਆ ਮੁੱਕ
ਸਿੰਘ ਹੋ ਗਏ ਬੇ ਹਥਿਆਰੇ
ਜ਼ਾਲਮਾ ਦਿੱਤਾ ਜ਼ੋਰ ਵਦਾਏ
ਲੈ ਘੇਰ ਮਰਦ ਜਨਾਨੀਆਂ
ਦੇਖੋ ਸਿੰਘਾਂ ਦੀਆਂ ਕੁਰਬਾਨੀਆਂ।
ਇਹ ਹਾਲ ਉੱਥੇ ਹੈ ਬਣਿਆ
ਤੁਸਾਂ ਮੁਜ਼ਫਰਾਬਾਦ ਹੈ ਸੁਣਿਆ
ਸਿੰਘ ਇੱਕ ਇਕ ਜ਼ਾਲਮ ਚੁਣਿਆਂ
ਜੀਦੋਂ ਬੱਚਿਆਂ ਨੂੰ ਅੱਗ ਵਿੱਚ ਭੁਨਿਆ
ਰਲ-ਮੁੱਲਕੀ ਨਮੱਕ ਹਰਾਮੀਆਂ
ਦੇਖੋ ਸਿੰਘਾਂ ਦੀਆਂ ਕੁਰਬਾਨੀਆਂ।

ਜਥੇਦਾਰ ਕਪੂਰ ਸਿੰਘ ਆਇਆ
ਜੱਗਤ ਸਿੰਘ ਸੀ ਨਾਲ ਰਲਾਇਆ
ਜਾਗਰ ਸਿੰਘ ਮਹਾਰਾਜ ਆਇਆ
ਭੈਣਾ ਕਿਸ਼ਨ ਗੰਗਾ ਵਿਚ ਨਹਾਇਆ।
ਮਹੰਤ ਕਿਸ਼ਨ ਸਿੰਘ ਨਾਮਿਆ
ਦੇਖੋ ਸਿੰਘਾਂ ਦੀਆਂ ਕੁਰਬਾਨੀਆਂ।
ਜ਼ਾਲਮ ਬਾਰਾਮੂਲੇ ਆਇਆ
ਕਿਸੇ ਪਹਾੜ ਦਾ ਹਾਲ ਸੁਣਾਇਆ
ਸੁਣ ਕਮਰਾਜ਼ੀਆਂ ਜੱਥਾ ਬਣਾਇਆ
ਉਹ ਛੂਰੇ ਤੱਕ ਪੁਜਾਇਆ
ਨਿੱਕੇ ਬੱਚੇ ਹਜ਼ਾਰਾਂ ਜ਼ਨਾਨੀਆਂ
ਦੇਖੋ ਸਿੰਘਾਂ ਦੀਆਂ ਕੁਰਬਾਨੀਆਂ।
ਮੁਲਕੀ ਲੋਕਾਂ ਮੱਤਾ ਪਕਾਏ
ਦਿੱਤੇ ਕਬਾਲੀਆਂ ਤਾਈਂ ਸੁਣਾਏ
ਸਿੰਘ ਅਸਾਂ ਉੱਥੇ ਬਿਠਾਏ
ਜਾਲਮ ਗੱਡੀਆਂ ਤੇ ਦੜ੍ਹ-ਦੜ੍ਹ ਆਏ
ਉੱਥੇ ਆ ਕੇ ਰਫ਼ਲਾਂ ਭਰੀਆਂ
ਦੇਖੋ ਸਿੰਘਾਂ ਦੀਆਂ ਕੁਰਬਾਨੀਆਂ।
ਕਾਫ਼ਲਾ ਸਿੰਘਾਂ ਦਾ ਨਜ਼ਰੀ ਆਇਆ
ਜ਼ਾਲਮਾਂ ਗੋਲੀਆਂ ਦਾ ਮੀਂਹ ਵਰਸਾਇਆ
ਸਿੰਘਾਂ ਅਗੋਂ ਜਵਾਬ ਸੁਣਾਇਆ
ਜ਼ਾਲਮਾਂ ਤਾਹੀ ਮਾਰ ਪੁਹਚਾਇਆ
ਇਨ੍ਹਾਂ ਸਿੰਘਾਂ ਸ਼ੇਰ ਬਲਵਾਨੀਆਂ
ਦੇਖੋ ਸਿੰਘਾਂ ਦੀਆਂ ਕੁਰਬਾਨੀਆਂ।
ਅਗੋਂ ਸਿੰਘ ਸੂਰਮੇ ਐਸੇ ਲੱੜ੍ਹੇ
ਜ਼ਾਲਮ ਦੰਗ ਰਹਿ ਗਏ ਨੇ ਖੜੇ
ਪਰ ਸਿੰਘ ਸਨ ਹੱਥ ਛੱੜੇ
ਜ਼ਾਲਮਾ ਹਥਿਆਰ ਡਾਡੇ ਸਨ ਫੜ੍ਹੇ
ਸਿੰਘ ਕਈ ਛੱਡ ਗਏ ਭਰ ਜਵਾਨੀਆਂ
ਦੇਖੋ ਸਿੰਘਾਂ ਦੀਆਂ ਕੁਰਬਾਨੀਆਂ।
ਪਾਜੀ ਇਛਾਹਾਮੇ ਆਏ
ਸਿੰਘਾਂ ਮੋਰਚੇ ਖੂਬ ਬਣਾਏ
ਜ਼ਾਲਮ ਨਜ਼ਰ ਜਦੋਂ ਆਇਆ
ਸਿੰਘਾਂ ਗੱਜਕੇ ਜੈਕਾਰਾ ਬੁਲਾਇਆ
ਉਧਰੋਂ ਗੋਲੀ ਆਈ ਨਿਸ਼ਾਨੀਆਂ
ਦੇਖੋ ਸਿੰਘਾਂ ਦੀਆਂ ਕੁਰਬਾਨੀਆਂ।

ਸਿੰਘ ਸੂਰਮੇ ਐਸੇ ਲੜੇ
ਜ਼ਾਲਮ ਦੰਗ ਰਹਿ ਗਏ ਖੜੇ
ਕਈ ਜ਼ਾਲਮ ਉੱਥੇ ਮਾਰੇ,
ਚੇੜੇ ਚੱਕ ਚੱਕ ਲੱਗਾਂ ਖੜੇ
ਤੋਬਾ ਕਹਿੰਦੇ ਸਿੰਘ ਤੂਫ਼ਾਨੀਆਂ
ਦੇਖੋ ਸਿੰਘਾਂ ਦੀਆਂ ਕੁਰਬਾਨੀਆਂ।
ਪਿੰਡ ਇਛਹਾਮੇ ਵਿਚ ਯਾਰੋ ਜੰਗ ਭਿਆਨਕ ਹੋਇਆ
ਜੀਉਂਦਾ ਕਬਾਲੀ ਸਿੰਘ ਪਕੜ੍ਹ ਉੱਥੇ ਦਬਾਇਆ
ਵੱਡਾ ਸਰਦਾਰ ਉਨ੍ਹਾਂ ਦਾ ਉੱਥੇ ਮੋਇਆ
ਬਹਾਦਰ ਸਿੰਘ ਨਾ ਮੂਲੋਂ ਹਾਰੇ
ਪਾਜੀ ਨਸ ਖਲੋਇਆ
ਫ਼ਤਹਿ ਸਿੰਘਾਂ ਦੀ ਵਾਹਿਗੁਰੂ ਕੀਤੀ
ਜਿਸ ਦਾ ਕੋਈ ਨਾ ਸ਼ਾਨੀਆਂ
ਦੇਖੋ ਸਿੰਘਾਂ ਦੀਆਂ ਕੁਰਬਾਨੀਆਂ।
ਬੇਰਵੇ ਗੁਰਦੁਆਰੇ ਵਿਚ ਸੇਵਕ ਸਿੰਘ ਸੀ ਭਾਈ
ਕਈ ਚਿਰਾਂ ਦੀ ਸੇਵਾ ਕਰਕੇ ਕੀਤੀ ਸਫ਼ਲ ਕਮਾਈ
'ਮੋਮਨ ਬਣਨ' ਦਾ ਦਿੱਤਾ ਲੋਕਾਂ ਫ਼ਤਵਾ ਲਾਈ
ਬੰਦ ਬੰਦ ਸਿੰਘ ਕਟਾਏ ਆਪਣੇ, ਦੀਨ ਨਾ ਮਨੀ ਕੋਈ
ਹੱਠੀ ਸਿੰਘ ਨੇ 'ਹਾਏ' ਨਾ ਕੀਤੀ ਸੱਭ ਨੂੰ ਹੋਈ-ਹੈਰਾਨੀਆਂ
ਦੇਖੋ ਸਿੰਘਾਂ ਦੀਆਂ ਕੁਰਬਾਨੀਆਂ।
ਭਾਈ ਸੇਵਕ ਸਿੰਘ ਸੇਵਾ ਕੀਤੀ
ਲਾਡਲੀ ਬੱਚੀ, ਆਪਣੀ ਬੱਚੀ
ਉਸਦੀ ਮੁਲ ਜ਼ਮੀਨ ਲੈ ਲਿੱਤੀ
ਨਾਂ ਬੇਰਵੇ ਗੁਰਦੁਆਰੇ ਦੇ ਕੀਤੀ
ਇਹ ਉਸਦੀ ਕੁਰਬਾਨੀਆਂ
ਦੇਖੋ ਸਿੰਘਾਂ ਦੀਆਂ ਕੁਰਬਾਨੀਆਂ।
ਅੱਤਨੇ ਪਿੰਡ ਵਿੱਚ ਸਿੰਘਾਂ ਨੇ ਮੋਰਚਾ ਲਾਇਆ
ਬਾਹਰ ਪਿੰਡ ਦੇ ਪਾਲੀ ਲੜਦਾ, ਅੰਦਰ ਕੋਈ ਨਾ ਆਇਆ
ਜੋ ਆਇਆ ਸੋ ਗੋਲੀ ਡਾਹ ਸਿੰਘਾਂ ਮਾਰ ਮੁਕਾਇਆ
ਪਕੜ ਸ਼ਮਸ਼ੀਰ ਬਦੂੰਕਾਂ ਸਿੰਘਾਂ ਗੋਲੀਆਂ ਦਾ ਮੀਂਹ ਵਰਸਾਇਆ
ਤੋਬਾ ਤੋਬਾ 'ਅਲੀ' ਪੁਕਾਰਨ ਕਬਾਇਲੀ ਬੇਈਮਾਨੀਆਂ
ਦੇਖੋ ਸਿੰਘਾਂ ਦੀਆਂ ਕੁਰਬਾਨੀਆਂ।
ਇਸ ਪਿੰਡ ਦੇ ਸਿੰਘ ਨੇ ਜਿਹੜੇ
ਡਾਢੇ ਮਰਦ ਮਰਦਾਨੇ,
ਜੋਸ਼ੀਲੇ ਤੇ ਕਸਬੀ ਕਈ ਆਤਸ਼ਬਾਜ਼ ਸਿਆਣੇ
ਆਪਣੇ ਕਸਬ ਚਲਾ ਕੇ, ਜ਼ਾਲਮਾਂ ਮੂੰਹ ਭਵਾਇਆ

ਮਹਿਰ ਕੀਤੀ ਉਸ ਕਲਗੀਆਂ ਵਾਲੇ
ਫ਼ਤਹਿ ਮਰਤਬਾ ਪਾਇਆ
ਸਿੱਖ ਕੌਮ ਨੂੰ ਆਸਰਾ ਉਸ ਦਾ
ਜਿਸ ਦਾ ਕੋਈ ਨਾ ਸਾਨੀਆਂ
ਦੇਖੋ ਸਿੰਘਾਂ ਦੀਆਂ ਕੁਰਬਾਨੀਆਂ।
ਸੰਤ ਸਿੰਘ ਤੇਗ ਆ ਪਹੁੰਚਾ ਸ੍ਰੀਨਗਰ
ਕੰਮ ਉਸਨੇ ਐਸਾ ਕੀਤਾ ਜਿਵੇਂ ਕਰਦਾ ਸ਼ੇਰ ਬੱਬਰ
ਲੈ ਕੇ ਗਡੀਆਂ ਉਸੀ ਵਕਤ ਆੜੀ ਪ੍ਰਬੰਧ ਆਇਆ
ਸਿੰਘ ਇੱਕ ਇੱਕ ਚੁੱਕ ਲਿਆ ਕੇ ਸ੍ਰੀਨਗਰ ਪਹੁੰਚਾਇਆ
ਇਹ ਉਸ ਦੀ ਪਹਿਲੀ ਬਾਨੀਆਂ
ਦੇਖੋ ਸਿੰਘਾਂ ਦੀਆਂ ਕੁਰਬਾਨੀਆਂ।
ਉਸੀ ਵਕਤ ਉਹ ਛੂਰੇ ਦੇ ਵੱਲ ਧਾਇਆ
ਪਹੁੰਚ ਗਿਆ ਉਹ ਜਿੱਥੇ ਸਿੰਘਾਂ ਮੋਰਚਾ ਲਾਇਆ
ਹੱਡੀਆਂ ਸਾਰੀਆਂ ਇਕਠੀਆਂ ਕਰਕੇ,
ਸ਼ਹੀਦਾਂ ਦਾ ਸਸਕਾਰ ਕਰਾਇਆ
ਛੱਟੀ ਪਾਤਸ਼ਾਹੀ ਬਾਰਾਮੂਲੇ ਅੱਜ ਤੱਕ
ਪਈਆਂ ਨੇ ਇਹੋ ਨਿਸ਼ਾਨੀਆਂ
ਦੇਖੋ ਸਿੰਘਾਂ ਦੀਆਂ ਕੁਰਬਾਨੀਆਂ।
ਸਾਰੀ ਕਸ਼ਮੀਰ ਦੇ ਪਿੰਡ ਪਿੰਡ ਗਿਆ
ਕੋਈ ਥਾਂ ਨਹੀਂ ਜਿੱਥੇ ਉਸਦਾ ਪੈਰ ਨਾ ਪਿਆ
ਸਾਰਿਆਂ ਨੂੰ ਉਹ ਮਿਲਿਆ ਜਾ ਕੇ
ਕਿੱਥੇ ਕਿੱਥੇ ਉਹ ਨਹੀਂ ਗਿਆ
ਉਸ ਨੇ ਇਹ ਕਰਬਾਨੀ ਕੀਤੀ
ਤਾਂ ਮੈਨੂੰ ਇੱਥੇ ਲਿਖਣਾ ਪਿਆ।
ਜਿਹੜਾ ਸੇਵਾ ਕਰੇ ਕੌਮ ਦੀ
ਉਸ ਦੀ ਸੇਵਾ ਨਹੀਂ ਭੁਲਾਨੀਆਂ
ਦੇਖੋ ਸਿੰਘਾਂ ਦੀਆਂ ਕੁਰਬਾਨੀਆਂ।
ਨੌਜਵਾਨ ਬਹਾਦਰ ਸਿੰਘ ਇਹ ਤੂਫ਼ਾਨ ਜਿਹੜਾ ਸੀ ਆਇਆ
ਥਾਂ ਥਾਂ ਮੋਰਚੇ ਲਾ ਕੇ ਤੁਸੀਂ ਸੀ ਅਟਕਾਇਆ
ਮਰਨ ਦੀ ਪਰਵਾਹ ਨਾ ਰੱਖੀ, ਮਾਲ ਜਾਇਦਾਦ ਸਾਰਾ ਲੁਟਾਇਆ
ਪਰ ਅਫ਼ਸੋਸ ਇਸ ਗਲ ਦਾ ਹੈ ਸਾਨੂੰ, ਕੀਤਾ ਲੋਕਾਂ ਭੁਲਾਇਆ
ਇਸ ਗੱਲ ਤੇ ਕਦੇ ਕਿਸੇ ਨਾ ਬੋਲਿਆ, ਨਾ ਰੇਡੀਓ ਵਿੱਚ ਸੁਣਾਇਆ
ਸਾਡੇ ਸਿਰ ਤੇ ਬੀਤੀ ਸਿੰਘੋਂ, ਇਹ ਹਨ ਦਰਦ ਕਹਾਨੀਆਂ
ਦੇਖੋ ਸਿੰਘਾਂ ਦੀਆਂ ਕੁਰਬਾਨੀਆਂ
ਅਜਕਲ੍ਹ ਦੇਖੋ ਇਥੇ ਯਾਰੋ ਕੈਸਾ ਜ਼ੁਲਮ ਕਮਾਇਆ
ਕਸਟਮਾਂ ਤੇ ਹੁਕਮ ਸੁਣਾਕੇ, ਰਸਤਾ ਬੰਦ ਕਰਵਾਇਆ

ਦੁਕਾਨ ਕੋਈ ਨਾ ਖੁਲ੍ਹੀ ਰੱਖੀ ਨਾ ਇੰਤਜ਼ਾਮ ਕਰਾਇਆ
ਕਿਥੋਂ ਖਾਈਏ ਕਿਥੋਂ ਲਿਆਈਏ, ਇਹ ਕਹਿਰ ਕਮਾਇਆ
ਭੁਖਿਆਂ ਨਾਲੋਂ ਮਰਨਾ ਚੰਗਾਂ, ਸ਼ੇਖ ਫ਼ਰੀਦ ਦੀ ਕਹਾਨੀਆਂ,
ਦੇਖੋਂ ਸਿੰਘਾਂ ਦੀਆਂ ਕੁਰਬਾਨੀਆਂ।
ਇੱਥੇ ਆ ਕੇ ਜੇ ਮਜ਼ਦੂਰੀ ਨਾ ਕਰਦੇ
ਨਿੱਕੇ ਬੱਚੇ ਅਸਾਡੜੇ ਭੁੱਖ ਨਾਲ ਮਰਦੇ
ਇੱਥੇ ਆਂ ਮਜ਼ਦੂਰ ਉਹ ਬਣ ਗਏ
ਜੋ ਸਰਦਾਰ ਜਿਹੜੇ ਸਨ ਘਰ ਦੇ
ਤੇਰਾ ਭਾਣਾ ਮੀਠਾ ਲਾ ਕੇ, ਸਿੱਰ ਅੱਖੀ ਤੇ ਧਰਦੇ ਹਾਂ
ਪੈਂਤੀ ਹਜ਼ਾਰ ਸਿੰਘ ਸ਼ਹੀਦ ਹੈ ਹੋਇਆ
ਘਰ ਬਾਰ ਹੈ ਅਸਾਂ ਸਾਰਾ ਖੋਇਆ
ਇਸ ਜ਼ੁਲਮ ਤੋਂ ਤੁਹੀਂ ਬਚਾਈ ਵਾਹਿਗੁਰੂ ਅੰਤਰਜ਼ਾਮੀਆਂ
ਦੇਖੋਂ ਸਿੰਘਾਂ ਦੀਆਂ ਕੁਰਬਾਨੀਆਂ
ਜੋ ਉਸ ਵਕਤ ਹਾਲ ਹੈ ਹੋਇਆ
ਸਾਰਾ ਇਸ ਦੇ ਵਿੱਚ ਪਰੋਇਆ
ਆਇਆ ਸਿੰਘ ਇਹ ਬਿਨੇ ਅਲਾਵੇ
ਤੁਹਾਨੂੰ ਗੁਰੂ ਦਾ ਵਾਸਤਾ ਪਾਵੇ
ਗੁਰੂ ਗੋਬਿੰਦ ਸਿੰਘ ਦੇ ਸਿੰਘ ਬਣ ਜਾਉ
ਮੁੱਕ ਜਾਣ ਸਾਰੀਆਂ ਪਰੇਸ਼ਾਨੀਆਂ
ਦੇਖੋ ਸਿੰਘਾਂ ਦੀਆਂ ਕੁਰਬਾਨੀਆਂ। (10 ਨਵੰਬਰ 1947 ਸੰਪੂਰਨ)
(ਹੱਥ-ਲਿੱਖਤ 'ਚ)



# ਗਿ. ਕਰਤਾਰ ਸਿੰਘ ਦਰਦੀ (1918 ਈ.)

## ਖ਼ੂਨੀ ਵਾਰ

### (ਸ਼ਹੀਦਾਂ, ਇਲਾਕਾ ਕਮਰਾਜ਼)

*

ਦੋਹਿਰਾ ॥
ਆਦਿ ਗੁਰੂ ਜੀ ਨਮਸਕਾਰ ਕਰੋਂ ਦਏ ਕਰ ਠਾਨ।
ਮੰਦ ਭਾਗੀ ਬੁਧ ਹੀਨ ਹਾਂ ਮੈਂ ਮੂਰਖ ਅਗਿਆਨ ॥

ਪਉੜੀ

ਮੈਂ ਮੂਰਖ ਅਗਿਆਨ ਗੁਰੂ ਜੀ ਕਿਰਪਾ ਕੀਜੈ।
ਸਤਿਗੁਰ ਨਾਨਕ ਦੇਵ ਮੁਹਿ ਹਰਿ ਜਸ ਦੀਜੈ।
ਗੁਰ ਅੰਗਦ ਜੀ ਅੰਗ ਤੇ ਹੋਏ ਪੂਰਨ ਗਿਆਨੀ।
ਅਮਰ ਦਾਸ ਰਚ ਬਾਵਲੀ ਤੀਰਥ ਇਸ਼ਨਾਨੀ।
ਰਾਮ ਦਾਸ ਤੀਰਥ ਠਟੇ ਮੁਕਤ ਕੇ ਦਾਨੀ।
ਗੁਰੂ ਅਰਜਨ ਗੁਰੂ ਗ੍ਰੰਥ ਰਚੇ ਮੀਠੀ ਗੁਰਬਾਣੀ ॥ 1 ॥

ਹਰਿ ਗੋਬਿੰਦ ਗੁਰ ਪਹਿਨ ਕੇ ਲਕ ਜੁਗ ਤਲਵਾਰੇ।
ਹਰਿ ਰਾਇ ਮੂਰਤ ਹਰੀ ਜੀਅ ਜੰਤ ਉਬਾਰੇ।
ਬਾਲ ਉਮਰ ਸਰੀ ਹਰਿ ਕ੍ਰਿਸ਼ਨ ਜੀ ਅਰਥ ਉਚਾਰੇ।
ਤੇਗ ਬਹਾਦਰ ਸਤਿਗੁਰੂ ਜੀ ਪਰਉਪਕਾਰੇ।
ਦਸਮ ਗੁਰੂ ਰਚ ਖਾਲਸਾ ਜੋਧੇ ਬਲਕਾਰੇ।
ਪੰਥ ਸਜਾਏ ਰੰਗੀਲੜਾ ਕਈ ਅਰਗਨ ਤਾਰੇ ॥ 2 ॥

ਇਹ ਵੀਹਵੀਂ ਸਦੀ 'ਚ ਵਰਤਿਆ ਜੋ ਘਲੂ ਘਾਰਾ।
ਹਾਲ ਦਸਾਂ ਕੁਝ ਬੀਤਿਆ ਹੋਇਆ ਜੋ ਕਾਰਾ।
ਸਿੰਘ ਜੁੜੇ ਕਮਰਾਜ ਦੇ ਹੋਇਆ ਹਠ ਭਾਰਾ।
ਮੌਤ ਵਿਆਹੀ ਸੂਰਿਆਂ ਨੇ ਮਾਰ ਹੁਲਾਰਾ।
ਜੋ ਹਾਲ ਮੈਂ ਦੇਖਿਆ ਸੋ ਗਾਵਾਂ ਸਾਰਾ।
ਕੂਚ ਬੁਲਾਇਆ ਖਾਲਸੇ ਮਨ ਗੁਰੂ ਪਿਆਰਾ ॥ 3 ॥

ਕਾਫ਼ਲਾ ਚਲਿਆ ਸਤਰਨੋ ਸਿੰਘ ਹੋਏ ਇਕਠੇ।
ਧੁਮ ਪਈ ਕਮਰਾਜ ਵਿੱਚ ਦਲ ਵੈਰੀ ਨਠੇ।
ਸਿੰਘ ਸਿੰਘ ਨੂੰ ਮਿਲ ਕੇ ਬੋਲ ਬੋਲਣ ਮਿਠੇ।
ਛੋਡ ਚਲੇ ਪਿਆਰੇ ਦੇਸ ਨੂੰ ਜਿਉਂ ਚਲਦੇ ਰੁਠੇ।
ਕਰ ਗਏ ਸੇਜਾਂ ਸਖਣੀਆਂ ਸਜ ਵਿਆਹੇ ਡਿਠੇ।
ਸੋਹਣੇ ਛੈਲ ਛਬੀਲੇ ਹੰਢਾਵਣ ਰੇਸ਼ਮ ਲਠੇ ॥ 4 ॥

ਰਾਤੋ ਰਾਤੀ ਤੁਰ ਪਏ ਸਿੰਘ ਕਰ ਕੇ ਤਿਆਰੀ।
ਕਤਕ ਦੁਵਾਦਸ ਜਾਣ ਲੇ ਦਿਨ ਮੰਗਲ ਵਾਰੀ।
ਸੰਮਤ ਬਿਕਰਮੀ ਚਾਰ ਸੀ ਤੇ ਦੋ ਹਜ਼ਾਰੀ।
ਜੰਗਲ ਰਮੰਤਿਉਂ ਤੁਰ ਪਏ ਸਿੰਘ ਕਰ ਹੁਸ਼ਿਆਰੀ।
ਰੋ ਰੋ ਬੱਚੇ ਵਿਲਕਦੇ ਕਰ ਆਵਾਜ਼ਾਰੀ।
ਵਾਹ ਵਾਹ ਚੋਜੀ ਪਾਤਸ਼ਾਹ ਤੇਰੀ ਖੇਲ ਨਿਆਰੀ ॥ 5 ॥

ਸ਼ੀਂਹ ਗਲੇ ਦੇ ਰਸਤਿਉਂ ਸਿੰਘ ਅਗੇ ਚਲੇ।
ਪੈਰੋਂ ਨੰਗੇ ਤੁਰਦੇ ਸੂਲਾਂ ਨੇ ਸਲੇ।
ਪਾਣੀ ਮੂਲ ਨਾ ਲਭਦਾ ਤਰਿਖ ਨੇ ਜਲੇ।
ਛੋਟੇ ਬੱਚੇ ਤੜਪਦੇ ਦੁਧ ਮੱਖਣ ਪਲੇ।
ਸਿਰ ਪਈਆਂ ਮੁਸੀਬਤਾਂ ਜਾਏ ਸੀਨਾ ਸਲੇ।
ਪਿਛੇ ਰਸਤਾ ਮੁਕਿਆ ਅਗੇ ਨੂੰ ਚਲੇ ॥ 6 ॥

ਅਗੇ ਕਾਫ਼ਲਾ ਵਧਿਆ ਜੂਹ ਬੁਡਨ ਆਈ।
ਉਪਰੋਂ ਚੰਦ ਸੀ ਚਮਕਿਆ ਹੋਈ ਰੁਸ਼ਨਾਈ।
ਨਜ਼ਰ ਮਾਰ ਕੇ ਵੇਖ ਰਹੇ ਸਨ ਸਿੰਘ ਸਿਪਾਹੀ।
ਅਚਨ ਚੇਤ ਸੀ ਤਕਿਆ ਕਿਸੀ ਦਿਤੀ ਦਿਖਾਈ।
ਸਰਦਾਰ ਸਿੰਘ ਜੀ ਸੰਤ ਨੇ ਸ਼ਹੀਦੀ ਪਾਈ।
ਦਰਸ਼ਨ ਜਾ ਕੇ ਪਾਇਆ ਸਿੰਘਾਂ ਨੇ ਭਾਈ ॥ 7 ॥

ਦਰਸ਼ਨ ਕਰ ਕੇ ਸੰਤ ਦਾ ਸਿੰਘ ਜਾਂਦੇ ਵਾਰੇ।
ਸ਼ਾਬਾ ਗੁਰ ਸੁਤ ਸਿੰਘ ਜੀ ਜਾਵਾਂ ਬਲਿਹਾਰੇ।
ਸਰਦਾਰ ਸਿੰਘ ਜੀ ਨਾਲ ਸਨ ਹੋ ਗੁਰੂ ਦੁਲਾਰੇ।
ਨੰਦ ਸਿੰਘ ਰੰਗੀਲ ਸਿੰਘ ਪੂਰਨ ਸਿੰਘ ਪਿਆਰੇ।
ਸੇਵਾ ਕਰਦੇ ਪੰਥ ਦੀ ਨਿਜ ਵਾਰੋ ਵਾਰੇ।
ਸ਼ਹੀਦੀ ਪਾ ਗਏ ਧਰਮ ਤੋਂ ਧੁੰਨ ਮਾਰ ਨਗਾਰੇ ॥ 8 ॥

ਕੂਚ ਬੁਲਾਇਆ ਕਾਫ਼ਲੇ ਰਾਤ ਅਰਧ ਬਤੀਤੀ।
ਰਸਤੇ ਵਿੱਚੋਂ ਵੈਰੀਆਂ ਨੇ ਕਰੀ ਅਨੀਤੀ।
ਅਚਨਚੇਤ ਹੀ ਜ਼ਾਲਮਾਂ ਨੇ ਮਾਰੀ ਸੀਟੀ।
ਕਿਰਪਾਲ ਸਿੰਘ ਘੇਰ ਕੇ ਦੌਲਤ ਖੁਸ ਲੀਤੀ।
ਬੇਸੁਧ ਕਰ ਕੇ ਛੱਡਿਆ ਖੋਟੀ ਕਰ ਨੀਤੀ ॥ 9 ॥

ਹਦੀ ਪੁਰੇ ਤੋਂ ਚਲ ਕੇ ਸੀ ਪੰਧ ਮੁਕਾਇਆ।
ਸੋਪਰ ਦਾ ਬਾਜ਼ਾਰ ਅਗੋਂ ਸੀ ਨੇੜੇ ਆਇਆ।
ਹੁਣ ਰਾਤ ਅੰਧੇਰੀ ਮੁਕ ਗਈ ਦਿਨ ਮੁਖ ਵਿਖਾਇਆ।
ਸੋਪਰ ਦੇ ਨਜ਼ਦੀਕ ਪਹੁੰਚ ਕੇ ਸੀ ਡੇਰਾ ਲਾਇਆ।
ਸ਼ੇਰ ਵਾਨੀ ਨੇ ਆਨ ਕੇ ਸੀ ਇਉਂ ਫੁਰਮਾਇਆ ॥10॥

ਸਿੰਘੋ ਮੂਲ ਨਾ ਘਾਬਰੋ ਬਚਨ ਸੁਣ ਲੋ ਮੇਰੇ।
ਉਹ ਪਾਕਸਤਾਨੀ ਗੁੰਡੇ ਨੇ ਜਿਨਾ ਪਾਏ ਝੇੜੇ।
ਫ਼ੌਜ ਹਿੰਦ ਦੀ ਖਾਲਸਾ ਜੀ ਪਹੁੰਚੀ ਨੇੜੇ।
ਉਨ੍ਹਾਂ ਵੈਰੀ ਦਲ ਨੂੰ ਮਾਰਨਾ, ਕੰਮ ਕਰਨ ਚੰਗੇਰੇ।
ਤੁਸੀਂ ਰੋਟੀ ਚਾਹ ਬਣਾ ਲਵੋ ਆਖੇ ਲਗ ਮੇਰੇ।
ਉਤੋਂ ਹੋਣੀ ਕੂਕਾਂ ਮਾਰਦੀ ਜਿਨੇ ਜੁਗ ਪਲਟੇਰੇ ॥11॥

ਸਿੰਘਾਂ ਨੇ ਫੁਰਮਾਇਆ ਤੂੰ ਬੜਾ ਸਿਆਣਾ।
ਤੂੰ ਕਾਂਗਰਸ ਦਾ ਆਦਮੀ ਤੇ ਕਦਰਦਾਨਾ।
ਮਨ ਲੈ ਸਾਡਾ ਆਖਿਆ ਨਾ ਕਰ ਅਟਕਾਨਾ।
ਰਸਤਾ ਸਾਨੂੰ ਦੇ ਦਿਓ ਸ੍ਰੀਨਗਰ ਜਾਣਾ।
ਓਦੋਂ ਵਿੱਚ ਸਨ ਵੇਖਦੇ ਲੀਗੀ ਬੇਈਮਾਨਾ।
ਉਨ੍ਹਾਂ ਖਬਰ ਪਹੁੰਚਾਈ ਆਣ ਕੇ ਜਾ ਵਿੱਚ ਸੰਗਰਾਮਾ ॥12॥

ਸਿੰਘਾਂ ਦਾ ਕਾਫਲਾ ਚਲਿਆ ਪੁਲ ਬਹਾਵੇ ਥਾਣੀ।
ਪੁਲੋਂ ਪਾਰ ਸੀ ਟਪ ਕੇ ਤੇ ਪੀਤਾ ਪਾਣੀ।
ਸਿੰਘ ਸਿੰਘ ਨੂੰ ਮਿਲ ਕੇ ਇਉਂ ਕਰਦੇ ਕਹਾਣੀ।
ਕਿਸ ਰਸਤਿਉਂ ਚਲੀਏ ਕਿਹੜੀ ਗਲ ਹੈ ਸਿਆਣੀ।
ਉਤੋਂ ਦਿਨ ਸੀ ਬੁਧਵਾਰ ਦਾ, ਤੇਰਾਂ ਕਤਿਕ ਜਾਣੀ।
ਵਕਤ ਸੀ ਸੁਬਾਹ ਸਵੇਰ ਦਾ, ਸਿੰਘ ਪੜ੍ਹਦੇ ਬਾਣੀ ॥13॥

ਸਿੰਘਾਂ ਅਗੇ ਬੈਠ ਕੇ ਇਹੁ ਮਤਾ ਪਕਾਇਆ।
ਸਿੰਘੋ ਸ਼ਹੀਦੀ ਪਾਣ ਦਾ ਅਜ ਵੇਲਾ ਆਇਆ।
ਜੋ ਦੇਸ਼ ਸੀ ਅਪਣਾ ਅੱਜ ਦਿਸੇ ਪਰਾਇਆ।
ਕਦਮ ਕਦਮ 'ਤੇ ਦਿਸਦਾ ਹੈ ਵੈਰੀ ਛਾਇਆ।
ਚਾਰੇ ਪਾਸੇ ਅੱਜ ਹੈ ਅੰਧੇਰਾ ਛਾਇਆ।
ਜਾਲਮਾਂ ਨੇ ਆਣ ਕੇ ਹੈ ਜ਼ੋਰ ਲਗਾਇਆ ॥14॥

ਅੱਗ ਦਾ ਭਾਂਬੜ ਬਲਦਾ ਹੈ ਚਾਰ ਚੁਫੇਰੇ।
ਜਾਈਏ ਕਿਸੇ ਤਰਫ ਨੂੰ ਹੁਣ ਵਕਤ ਨਾ ਨੇੜੇ।
ਝਬਦੇ ਕਰ ਲੋ ਤਿਆਰੀਆਂ ਕੰਮ ਨਾ ਸੋਚਾਂ ਕੇਰੇ।
ਚਲ ਵੈਰੀ ਨੂੰ ਮਾਰ ਲੋ ਜਿਉਂ ਬਾਜ ਬਟੇਰੇ।
ਨਹੀਂ ਤੇ ਪਾ ਲੋ ਸ਼ਹੀਦੀਆਂ ਅੱਜ ਦਿਨ ਭਲੇਰੇ।
ਹਸ ਹਸ ਕੇ ਹੁਣ ਮੌਤ ਨਾਲ ਲੈ ਲੈਨੇ ਫੇਰੇ ॥15॥

ਅੱਗੇ ਵਧਾ ਕੇ ਚਲੀਏ ਨਹੀਂ ਦੇਰ ਲਗਾਓ
ਪਟਨ ਦੇ ਨਜ਼ਦੀਕ ਪਹੁੰਚ ਕੇ ਡੇਰੇ ਲਾਓ।
ਕਾਹਨੂੰ ਸੋਚਾਂ ਕਰ ਰਹੇ ਅੱਗੇ ਵਧਦੇ ਜਾਓ।
ਚਲ ਕੇ ਵਿੱਚ ਮੈਦਾਨ ਦੇ ਰਣ ਮੌਤ ਵਿਆਹੋ।
ਬ੍ਰਿਹੁੰ ਵਿਛੁੰਨੀ ਮੌਤੜੀ, ਗਲ ਵਕੜੀ ਪਾਓ।
ਮਰਨੋ ਡਰੋ ਨਾ ਖਾਲਸਾ ਨਾਹੀ ਘਬਰਾਓ ॥16॥

ਅੱਗੇ ਵਧਿਆ ਕਾਫਲਾ ਖੇਤਾਂ ਸਨ ਮਲੀਆਂ।
ਇਕੱਠ ਪੰਜ ਹਜ਼ਾਰ ਦਾ ਵਹੀਰਾਂ ਚਲੀਆਂ।
ਉਹ ਮਾਂ ਪਿਓ ਦੀਆਂ, ਜਾਈਆਂ ਚੰਬੇ ਦੀਆਂ ਕਲੀਆਂ।
ਗੋਦੀ ਲਾਡ ਲਡਾਇਆ ਦੁਧ ਮੱਖਣ ਪਲੀਆਂ।
ਪੈਰੀਂ ਛਾਲੇ ਡਲ੍ਹਕਦੇ, ਤੇ ਦੁਖਨ ਤਲੀਆਂ।
ਭਾਣਾ ਮਨ ਅਕਾਲ ਦਾ ਛੋਡ ਦੇਸ਼ ਨੂੰ ਚਲੀਆਂ ॥17॥

ਅਕਾਸ਼ੋਂ ਤਾਰੇ ਟੁਟਦੇ ਸੀ ਨਜ਼ਰੀ ਆਏ।
ਪ੍ਰਿਥਵੀ ਉਤੇ ਆ ਗਿਰੇ ਲੋਕੀਂ ਘਬਰਾਏ।
ਵੇਖਾਂ ਮੇਰਾ ਸਤਿਗੁਰੂ ਕੀ ਚੋਜ ਦਿਖਾਏ।
ਖੇੜਾ ਵੇਖਿਆ ਰੌਂਵਦਾ ਗ਼ਮੀ ਮੁਸਕਰਾਏ।
ਨਿਕੀਆਂ ਨਿਕੀਆਂ ਕਿਣਕੀਆਂ ਇੰਦਰ ਵਰਸਾਏ।
ਦਰਦੀ ਅੱਗੇ ਵੇਖ ਲੈ ਗੁਰ ਚਮਕ ਦਿਖਾਏ ॥18॥

ਭਾਣਾ ਵਰਤਿਆ ਇੰਦਰ ਤੇ ਇੰਦਰ ਘਬਰਾਇਆ।
ਭਾਣਾ ਵਰਤਿਆ ਚੰਦ ਤੇ ਕਲੰਕ ਲਗਾਇਆ।
ਧਾਵੀ ਰਾਂਵਣ ਮਾਰਿਆ ਲੰਕ ਛੋਡ ਸੁਮਾਇਆ।
ਭਾਣਾ ਵਰਤਿਆ ਕੰਸ ਤੇ ਕੇਸੋਂ ਪਟਕਾਇਆ।
ਭਾਣਾ ਵਰਤਿਆ ਸਿੰਘਾਂ ਤੇ ਹੱਸ ਹੱਸ ਨਨਾਇਆ ॥19॥

ਅੱਗੇ ਚਲ ਕੇ ਵੇਖ ਲੈ ਕੀ ਹੋਣ ਨਜ਼ਾਰੇ।
ਇੰਦਰ ਬ੍ਰਹਮਾਂ ਦੇਵ ਅਰਸ਼ ਤੋਂ ਨਜ਼ਰਾਂ ਮਾਰੇ।
ਵੇਖਾਂ ਸਤਿਗੁਰ ਸਿੰਘ ਕਿਸ ਤਰ੍ਹਾਂ ਹੋਣ ਨਿਛਾਰੇ।
ਗਡੀਆਂ ਨਜ਼ਰੀਂ ਆਈਆਂ ਪਏ ਵੇਖਣ ਸਾਰੇ।
ਸੜਕ ਉਤੇ ਪਹੁੰਚ ਕੇ ਸਿੰਘ ਬੋਲੇ ਜੈਕਾਰੇ।
ਲਗਿਆ ਆਣ ਮੁਕਾਬਲਾ ਦਲ ਵੈਰੀ ਹਾਰੇ ॥20॥

ਗਡੀਓਂ ਵੈਰੀ ਉਤਰ ਕੇ ਸੀ ਨੇੜੇ ਆਏ।
ਸੀ ਠਾਹ ਠਾਹ ਗੋਲੀ ਚਲਦੀ ਦੁਹੀ ਪਾਸੀਂ ਧਾਏ।
ਸਿੰਘਾਂ ਹਲਾ ਬੋਲਤਾ ਵੈਰੀ ਘਬਰਾਏ।
ਪਹਿਲੀ ਵਾਰੀ ਖਾਲਸੇ ਅਠਿ ਮਾਰ ਮੁਕਾਏ।
ਗਡੀਆਂ ਵਿੱਚੋਂ ਕਢ ਜਿਉਂ ਬਕਰੇ ਝਟਕਾਏ।
ਉਹ ਗਡੀਆਂ ਵਾਪਸ ਲੈ ਗਏ ਸੰਗਰਾਮੇ ਜਾਏ ॥21॥

ਓਨ ਜਾ ਕੇ ਹਾਲ ਸੁਣਾਇਆ ਦਲ ਸਿੰਘਾਂ ਆਇਆ।
ਉਨ੍ਹਾਂ ਪਲਟਨ ਸਾਰੀ ਘਾਤ ਕਰ ਬਹੁ ਜ਼ੋਰ ਦਿਖਾਇਆ।
ਤੁਸੀਂ ਮਦਦ ਹੋਰ ਮੰਗਵਾ ਲਵੋ ਉਨ੍ਹਾਂ ਇਉਂ ਫੁਰਮਾਇਆ।
ਇਧਰੋਂ ਸਿੰਘਾਂ ਸੋਚ ਕੇ ਇਹ ਮਤਾ ਪਕਾਇਆ।
ਕਠੇ ਸਾਰੇ ਹੋ ਜਾਓ ਸੀ ਸ਼ੁਕਰ ਮਨਾਇਆ।
ਸਿੰਘੋ ਸ਼ਹੀਦੀ ਪਾਣ ਦਾ ਹੁਣ ਵੇਲਾ ਆਇਆ ॥22॥

ਅਸਾਂ ਭਾਣਾ ਗੁਰੂ ਦਾ ਮੰਨਣਾ ਸਿਰ ਮਥੇ ਧਰ ਕੇ।
ਪੰਥ ਨੂੰ ਜ਼ਿੰਦਾ ਰਖਣਾ ਜੀਵਾਂਗੇ ਮਰ ਕੇ।
ਸਾਡੀ ਫਤਹਿ ਜਗ ਵਿੱਚ ਹੋ ਜਾਊ, ਭਵ ਸਾਗਰ ਤਰ ਕੇ।
ਦੇਸ਼ ਤੋਂ ਪਾ ਲਉ ਸ਼ਹੀਦੀਆਂ ਹੋ ਅਗੇ ਲੜ ਕੇ।
ਸਿੰਘਾਂ ਮੋਰਚੇ ਡਾਹ ਦਿਤੇ ਬਾਣੀ ਨੂੰ ਪੜ੍ਹ ਕੇ।
ਸਿੰਘ ਚੋਣਵੇਂ ਅਗੇ ਲਾ ਦਿਤੇ ਅਰਦਾਸਾ ਕਰ ਕੇ ॥23॥

ਸਿੰਘ ਆਸ ਗੁਰੂ ਦੀ ਧਾਰ ਕੇ ਹੋਏ ਕਠੇ ਸਾਰੇ।
ਫੜ ਟੋਪੀਦਾਰ ਬੰਦੂਕਾਂ ਨੂੰ ਹੋਰ ਖੜਗ ਕਟਾਰੇ।
ਮੀਲ ਤੋਂ ਵੈਰੀ ਬੈਠ ਕੇ ਪਿਆ ਗੋਲੀ ਮਾਰੇ।
ਗੁਰਬਾਣੀ ਪੜ੍ਹ ਸਿੰਘਾਂ ਨੇ ਮਾਰੇ ਲਲਕਾਰੇ।
ਦੁਸ਼ਮਣ ਸ਼ਸਤਰ-ਬੱਧ ਸੀ ਸਿੰਘ ਬੇਹਥਿਆਰੇ।
ਇਕ ਰਖ ਗੁਰੂ ਦਾ ਆਸਰਾ ਸਿੰਘ ਗਜੇ ਸਾਰੇ ॥24॥

ਇਤਨੇ ਚਿਰ ਨੂੰ ਹੋਰ ਸੀ ਇਕ ਪਲਟਨ ਆਈ।
ਸੀ ਗੋਲੀ ਸ਼ੂੰ ਸ਼ੂੰ ਚਲਦੀ ਦੁਵੱਲੀ ਸ਼ਾਹੀ।
ਹੋ ਮੂਹਰੇ ਖੜੇ ਸਰਦਾਰ ਸਨ ਕਰ ਕੇ ਤਕੜਾਈ।
ਉਨ੍ਹਾਂ ਦੂਜਾ ਹੱਲਾ ਰੋਕਿਆ ਅਗੇ ਕਰ ਧਾਈ।
ਸਾਧੂ ਸਿੰਘ ਜੀ ਗਾਡ ਸੀ ਭਾਗ ਸਿੰਘ ਸਿਪਾਹੀ।
ਚਰਨ ਸਿੰਘ ਜੀ ਸੂਰਮਾਂ ਈਸ਼ਰ ਸਿੰਘ ਭਾਈ ॥25॥

ਅਰਜਨ ਸਿੰਘ ਜਸਵੰਤ ਸਿੰਘ ਕਿਰਪਾਲ ਜੀ ਸੂਰੇ।
ਭੋਲਾ ਸਿੰਘ ਸਨਮੁਖ ਸਿੰਘ ਹੋ ਲੜਦੇ ਮੂਹਰੇ।
ਖਿਚ ਕਿਰਪਾਨਾਂ ਮਿਆਨ 'ਚੋਂ ਦੁਸ਼ਟ ਮਾਰੇ ਕੂਰੇ।
ਕਟ ਕਟ ਵੈਰੀ ਮਾਰਤੇ ਜਿਉਂ ਖੇਤਾਂ ਬੂਰੇ।
ਬੀਰ ਬਹਾਦਰ ਖਾਲਸਾ ਹੀਰੇ ਕੋਹ ਨੂਰੇ।
ਲੈਣ ਅਕਾਸ਼ ਉਡਾਰੀਆਂ ਸਾ ਜਿਉਂ ਤੂਰੇ ॥26॥

ਸਿੰਘਣੀਆਂ ਦਸਤਾਰਾਂ ਸਨ ਸੀਸ ਸਜਾਈਆ।
ਸ੍ਰੀ ਸਾਹਿਬਾਂ ਖਿਚ ਕੇ ਸਨ ਰਣ ਵਿੱਚ ਆਈਆਂ।
'ਤੇਰਾ ਭਾਣਾਂ ਮੀਠਾ ਲਾਗੇ' ਹੇ ਸਚੇ ਸਾਈਆਂ।
ਮਖਮਲ ਰੇਸ਼ਮ ਕਪੜੇ ਛਿਠੀਆਂ ਸਜ ਵਿਆਹੀਆਂ।
ਓਹ ਹਸ ਹਸ ਮੰਗਣੋ ਗੋਲੀਆਂ ਹੂਰਾਂ ਸ਼ਰਮਾਈਆਂ।
ਧਰਮ ਤੋਂ ਸ਼ਹੀਦੀ ਪਾ ਗਈਆਂ ਸਚ ਖੰਡ ਸਮਾਈਆਂ ॥27॥

ਮਚਿਆ ਜੁਧ ਘਮਸਾਣ ਦਾ ਲੋਥਾਂ ਤੇ ਚੜੀਆਂ।
ਇੰਦਰ ਰਾਜੇ ਅਰਸ਼ ਤੋਂ ਸਨ ਵਰੀਆਂ ਝੜੀਆਂ।
ਸਿੰਘਾਂ ਮਲਿਆ ਸਚ ਖੰਡ ਮੁਗਲਾਂ ਨੇ ਮੜੀਆਂ।
ਅਸ਼ ਅਸ਼ ਕਰਦੇ ਦੇਵਤੇ ਧੰਨ ਮਾਵਾਂ ਜਾਣੀਆਂ।
ਜਲ ਛਕਾਵਣ ਸਿੰਘਣੀਆਂ ਸੇਵਾ ਵਿੱਚ ਜੁੜੀਆਂ।
ਮੁੜ ਵੀਰਾਂ ਦੀਆਂ ਜੋੜੀਆਂ ਨਹੀਂ ਵੇੜ੍ਹੇ ਵੜੀਆਂ ॥28॥

ਗੋਲੀ ਵਜਦੀ ਸਿੰਘ ਨੂੰ ਸਿੰਘ ਦੂਜੀ ਮੰਗੇ।
ਵੇਖਣ ਵਾਲੇ ਵੇਖ ਕੇ ਸਨ ਰਹਿ ਗਏ ਦੰਗੇ।
ਦੰਗਾ ਸਿੰਘਾਂ ਜਾਤ ਹੈ ਸਤਿਗੁਰ ਤੋਂ ਮੰਗੇ।
ਛਬੀਲ ਸਿੰਘ ਸਰਦਾਰ ਨੇ ਕੀਤੇ ਕੰਮ ਚੰਗੇ।
ਗੋਲੀ ਵਜੀ ਬਾਹ 'ਤੇ ਓਹ ਮੂਲ ਨਾ ਸੰਗੇ।
ਜਾ ਕੇ ਮਿਲਿਆ ਜੋਤ ਸੰਗ ਪਾਏ ਫਲ ਮੰਗੇ ॥29॥

ਮਾਨ ਸਿੰਘ ਟੰਗ ਮੂਲੀਆ ਬਡ ਬੀਰ ਅਕਾਲੀ।
ਵੈਰੀ ਦਲ ਨੂੰ ਵੇਖ ਕੇ ਮੁੜ ਚੜ ਗਈ ਲਾਲੀ।
ਕਢ ਕਿਰਪਾਨ ਮਿਆਨ 'ਚੋਂ ਜੁੜੇ ਜਿਉਂ ਕਾਲੀ।
ਕਟ ਕਟ ਵੈਰੀ ਧਰ ਸੁਟੇ ਕਰ ਹੂਲ ਕਰਾਲੀ।
ਭਾਜੜ ਪਾਈ ਦੁਸ਼ਮਨਾਂ ਰਣ ਛਡ ਗਏ ਖਾਲੀ।
ਰਖਿਆ ਕਰੇ ਸਤਿਗੁਰੂ ਜੀ ਜੋ ਪੰਥ ਦਾ ਵਾਲੀ ॥30॥

ਸੁਲੱਖਣ ਸਿੰਘ ਕਪੂਰ ਸਿੰਘ ਪਾਤੂਸੋ ਵੀਰੇ।
ਪਰਖੇ ਜੰਗ ਮੈਦਾਨ ਵਿੱਚ ਵਡ ਮੁਲੇ ਹੀਰੇ।
ਚੰਡੀ ਕਢ ਮਿਆਨ 'ਚੋਂ ਦਲ ਵੈਰੀ ਚੀਰੇ।
ਹਸ ਹਸ ਪੀਂਦੇ ਮੌਤ ਨੂੰ ਜਿਉਂ ਮਛਲੀ ਨੀਰੇ।
ਬਲ ਬਖਸ਼ੋ ਸਤਿਗੁਰੂ ਜੀ ਅਸੀਂ ਤੇਰੇ ਕੀਰੇ।
ਪ੍ਰੀਤ ਨਿਭ੍ਹਾਵੋਂ ਸਤਿਗੁਰੂ ਜਿਉਂ ਰਾਂਝਾ ਹੀਰੇ ॥31॥

ਮੋਹਿਨ ਸਿੰਘ ਦਲੀਪ ਸਿੰਘ ਹੋ ਅਗੇ ਲੜਦੇ।
ਚਮਨ ਦੇ ਉਹ ਸੂਰਮੇ ਦਲ ਵੈਰੀ ਸੜਦੇ।
ਦੇਵਤੇ ਲੈ ਬਿਬਾਣ ਨੂੰ ਪਏ ਮਖਮਲ ਜੜਦੇ।
ਸਿੰਘ ਜੂਝਦੇ ਵੇਖ ਕੇ ਦੇਵ ਹਸ ਹਸ ਖਿੜਦੇ।
ਲੋਚਨ ਸਿੰਘ ਜੀ ਟੈਲ ਸਿੰਘ ਲਾਹ ਵੈਰੀ ਪੜਦੇ।
ਪਾ ਗਏ ਵੀਰ ਸ਼ਹੀਦੀਆਂ ਭਵ ਸਾਗਰ ਤਰਦੇ ॥32॥

ਗੰਗਾ ਸਿੰਘ ਜੀ ਸੂਰਮਾ ਜੋਧਾ ਬਲਕਾਰੀ।
ਅੜਿਆ ਵੈਰੀ ਸਾਹਮਣੇ ਫੜ ਤੇਗ ਕਟਾਰੀ।
ਆਸਾ ਸਿੰਘ ਕਲਿਆਣ ਸਿੰਘ ਆ ਖੜੇ ਅਗਾਰੀ।
ਵੈਰੀ ਦਲ ਨੂੰ ਘੇਰਿਆ ਕਰ ਤੇਜ਼ ਅਗਾਰੀ।
ਦੁਸ਼ਮਨ ਅੜੇ ਨਾ ਸਾਹਮਣੇ ਹਥ ਤੇਗ ਸੰਭਾਰੀ।
ਪਾ ਗਏ ਵੀਰ ਸ਼ਹੀਦੀਆਂ ਨਿਜ ਵਾਰੋ ਵਾਰੀ ॥33॥

ਸਿੰਘ ਲੜਦੇ ਵੇਖ ਕੇ ਸੂਰਜ ਸ਼ਰਮਾਵੇ।
ਚੰਦਰ ਦੇਵਤਾ ਅਰਸ਼ ਤੋਂ ਕਣੀਆਂ ਵਰਸਾਵੇ।
ਜੋਧ ਸਿੰਘ ਜੀ ਰਾਵਲ ਪੁਰੀ ਵੈਰੀ ਦਲ ਘਾਵੇ।
ਜੋਗਿੰਦਰ ਸਿੰਘ ਜੀ ਰਾਮ ਜੰਗਾ ਲੈ ਅਗੇ ਡਾਹਵੇ।
ਕਾਂ-ਗਿਧ ਪਕੜੇ ਕਰ ਵਿੱਚ ਜੋਗਣ ਪਈ ਖਾਵੇ ॥ 34 ॥

ਕਢਣ ਕਿਰਪਾਨਾਂ ਮਿਆਨ 'ਚੋਂ ਸਿੰਘ ਪਿਛੇ ਦੋੜਨ।
ਕੂਦ ਕੂਦ ਛਾਲਾਂ ਮਾਰਦੇ ਸਿਰ ਵੈਰੀ ਫੋੜਨ।
ਚੰਡੀ ਦਰਸ਼ਨ ਪਾਏ ਕੇ ਵੈਰੀ ਬਲ ਛੋੜਨ।
ਤੁਛ ਮੁਛ ਤਲਵਾਰ ਕਰ ਪਾਜੀ ਮੂੰਹ ਮੋੜਨ।
ਸੱਚ ਖੰਡ ਉਤਰੇ ਸੰਤ ਜਨ ਸਿੰਘਾਂ ਨੂੰ ਲੋੜਨ।
ਵੈਰੀ ਅੜੇ ਨਾ ਸਾਹਮਣੇ ਪਿਛੇ ਨੂੰ ਦੋੜਨ ॥ 35 ॥

ਪ੍ਰੀਤ ਨਿਭ੍ਹਾਉ ਸਤਿਗੁਰੂ ਸਿੰਘਾਂ ਦੀ ਪੂਰ।
ਜਗ ਵਿੱਚ ਪ੍ਰਗਟ ਜਸ ਹੋਇ ਜਿਉਂ ਚਮਕੇ ਨੂਰੀ।
ਸੁਖ ਨੂੰ ਲੋਕੀਂ ਤਰਸਦੇ ਸਿੰਘ ਮੰਗਦੇ ਸੂਰੀ।
ਗੁਰੂ ਸਚੇ ਦੇ ਖਾਲਸੇ ਜਾ ਮਿਲੇ ਹਜ਼ੂਰੀ।
ਪ੍ਰੀਤ ਸ਼ਹੀਦਾਂ ਸਚੀ ਹੈ ਹੋਰ ਪ੍ਰੀਤ ਕੂਰੀ।
ਅਮਰ ਸ਼ਹੀਦੀ ਖਾਲਸੇ ਵੈਰੀ ਹੋਇ ਮੂਰੀ ॥ 36 ॥

ਕੁਲਵੰਤ ਸਿੰਘ ਬਲਵੰਤ ਸਿੰਘ ਚੋਗਾਲੀ ਘੁੰਡ ਭਾਈ।
ਲਸ਼ਕਨ ਹਥ ਵਿੱਚ ਚੰਡੀਆਂ ਚਮਕੇ ਰੁਸ਼ਨਾਈ।
ਹੱਸ ਹੱਸ ਕੇ ਕਾਲ ਨਾਲ ਉਨ੍ਹਾਂ ਪ੍ਰੀਤ ਲਗਾਈ।
ਘੋੜੇ ਚੜ ਕੇ ਘੁੰਮਦੇ ਕਰ ਸੂਰਮਤਾਈ।
ਹਠੀਏ ਦੋਵੇਂ ਸੂਰਮੇਂ ਕੰਮ ਕਰਨ ਦਨਾਈ।
'ਦਰਦੀ' ਬਲ ਬਲ ਜਾਂਵਦਾ ਸੂਰੇ ਗੁਰ ਭਾਈ ॥ 37 ॥

ਚਕ ਦਾ ਦਰਸ਼ਨ ਸਿੰਘ ਜੀ ਬੋਲੇ ਜੈਕਾਰੇ।
ਆਵੋ ਅਣਖੀ ਸੂਰਿਓ ਮਾਰੋ ਕਿਲਕਾਰੇ।
ਟੁਟ ਕੇ ਪੈ ਗਏ ਸੂਰਮੇਂ ਫੜ ਖੜਗ ਕਟਾਰੇ।
ਭੁਖਿਆਂ ਬਾਜਾਂ ਵਾਂਗ ਜਿਉਂ ਚਿੜੀਆਂ ਦੇ ਡਾਰੇ।
ਸ਼ੇਰ ਸੁਤਾ ਜਿਉਂ ਉਠਿਆ ਆਜੜ ਦੇ ਬਾਰੇ।
ਤਿਉਂ ਵੈਰੀ ਨੂੰ ਦਸਿਆ ਕਰ ਹੱਥ ਕਰਾਰੇ ॥ 38 ॥

ਕਿਰਪਾਲ ਸਿੰਘ ਜੀ ਭਟਪੁਰੀ ਦਲ ਸਿੰਘਾਂ ਬਟੋਰੇ।
ਕਢ ਕੇ ਤੇਗ ਮਿਆਨ 'ਚੋਂ ਚੜ੍ਹ ਅਸਵ ਤੇ ਦੌੜੇ।
ਝਪਟੇ ਵਾਂਗੂੰ ਬਾਜ ਦੇ ਦਲ ਵੈਰੀ ਤੋੜੇ।
ਹਿਰਸਾਂ ਤਜ ਕੇ ਸਿੰਘ ਜੀ ਚੜ੍ਹੇ ਮੌਤ ਦੇ ਘੋੜੇ।
ਕਰ ਦਿਓ ਸੇਜਾਂ ਸਖਣੀਆਂ ਲਾ ਵੈਰੀ ਤੋੜੇ।
ਰਫਲਾਂ ਖੋਹ ਕੇ ਉਨ੍ਹਾਂ ਤੋਂ ਮਾਰੇ ਕਰ ਕੋੜੇ ॥ 39 ॥

ਕਰਮਾਂ ਵਾਲੇ ਸਿੰਘ ਸੀ ਲਾ ਰਹੇ ਉਡਾਰੀ।
ਧਰਮ ਜੁਧ ਦਾ ਸਮਾਂ ਵੇਖ ਛਿੜਿਆ ਜੰਗ ਭਾਰੀ।
ਨਦੀ ਖੂਨ ਸੀ ਵਗ ਰਹੀ ਜਿਉਂ ਮਟ ਨੀਲਾਰੀ।
ਸਜ ਵਿਆਹੀ ਸੁਹਾਗਨੇ ਜਿਉਂ ਚੁਨੀ ਖਲਾਰੀ।
ਜੂਝੇ ਜੰਗ ਮੈਦਾਨ ਵਿੱਚ ਜੋਧੇ ਬਲ ਕਾਰੀ।
ਵਾਹ ਵਾਹ ਕਰ ਕੈਲਾਸ਼ ਤੋਂ ਸ਼ਿਵ ਖੋਲੀ ਤਾਰੀ ॥ 40 ॥

ਉਹ ਆਸ਼ਕ ਸਚੇ ਰੱਬ ਦੇ ਜਿੰਨਾਂ ਪੰਧ ਮੁਕਾਏ।
ਛੋਟੇ ਨਿਆਣੇ ਬੱਚੇ ਸਨ ਮਾਵਾਂ ਨੇ ਕੁਹਾਏ।
ਟੋਟੇ ਟੋਟੇ ਕਰ ਕੇ ਗੋਦਾਂ ਵਿੱਚ ਪਾਏ।
ਭਰ ਕੇ ਖਪਰ ਖੂੰਨ ਦਾ ਜੋਗਣ ਲੈ ਆਏ।
ਨਾਰਦ ਲੈ ਸਤਾਰ ਨੂੰ ਆ ਨਿਰਤ ਕਰਾਏ।
ਖਾਲੀ ਘੋੜੇ ਹਿੰਣਕਦੇ ਸਿੰਘ ਛੋਡ ਸਮਾਏ ॥ 41 ॥

ਅੱਗੇ ਵੱਧ ਕੇ ਖਾਲਸੇ ਨੇ ਮਾਰਿਆ ਤਾਨ੍ਹਾਂ।
ਪਾਕਿਸਤਾਨੀ ਗੁੰਡਿਓ ਅਸਾਂ ਮਾਰ ਮੁਕਾਨਾਂ।
ਅਗੇ ਜਾਣ ਨਾ ਦਿਆਂਗੇ ਹੋ ਕੇ ਕੁਰਬਾਨਾਂ।
ਪਿਛੇ ਹਟ ਜਾਓ ਪਾਜੀਓ ਅਗੇ ਨਹੀਂ ਆਣਾਂ।
ਗਰੀਬਾਂ ਨੂੰ ਹੋ ਮਾਰਦੇ ਵੱਡੇ ਬੇ-ਈਮਾਨਾਂ।
ਕੁਰਬਾਨੀ ਕਰ ਬੁਲਗਾਮ ਵਿੱਚ ਅਸਾਂ ਦੇਸ ਬਚਾਨਾਂ ॥ 42 ॥

ਸਾਧੂ ਸਿੰਘ ਜੀ ਸਤਰਨੇ ਸ਼ਹੀਦੀ ਪਾਈ।
ਮੂਹਰੇ ਵਾਲੇ ਸਿੰਘ ਮਿਲੇ ਭੀ ਉਸ ਨੂੰ ਜਾਈ।
ਅਕਾਸ਼ੀ ਤਾਰੇ ਟੁਟ ਗਏ ਧਰਤ ਵਿੱਚ ਧਸਾਈ।
ਭਰ ਭਰ ਖਪਰ ਖੂਨ ਦਾ ਜੋਗਣ ਲੈ ਆਈ।
ਨਾਰਦ ਨਚਿਆ ਖੁਸ਼ੀ ਹੋਇ ਉਸ ਮਨ ਆਈ।
ਵੇਖਣ ਰਣ ਵਿਚ ਆਇਆ ਸਿੰਘਾ ਦੀ ਧਾਈ ॥ 43 ॥

ਚੌਤਰਫੋਂ ਸੀ ਵੈਰੀਆਂ ਨੇ ਟਿਬੀਆਂ ਮਲੀਆ।
ਵੀਰਾਂ ਦੀਆਂ ਜੋੜੀਆਂ ਭੈਣਾਂ ਸੰਗ ਚਲੀਆਂ।
ਨਦੀ ਜੇਹਲਮ ਨੂੰ ਆਣ ਕੇ ਸਨ ਰੂਹਾਂ ਮਿਲੀਆਂ।
ਕੁਦ ਕੁਦ ਛਾਲਾਂ ਮਾਰੀਆਂ ਹੱਥ ਜੋੜ ਕੇ ਚਲੀਆਂ।
ਸਿੰਘਣੀਆਂ ਜੇਹਲਮ ਦੀਆਂ ਭਰ ਦਿੱਤੀਆਂ ਗਲੀਆਂ।
ਕਰਮਾਂ ਵਾਲੀਆਂ ਰੂਹਾਂ ਸੀ ਸਚ ਖੰਡ ਨੂੰ ਚਲੀਆਂ ॥ 44 ॥

ਹਰਨਾਮ ਸਿੰਘ ਜੀ ਵਾਂ ਪੂਰੀ ਸੂਰੇ ਬਡ ਭਾਈ।
ਨਰਸਰੀ ਦੇ ਵਿੱਚ ਵੈਰੀਆਂ ਗਦਰ ਮਚਾਈ।
ਹਰਨਾਮ ਸਿੰਘ ਜੀ ਆ ਗਏ ਸੀ ਓਸੀ ਜਾਈ।
ਜੀਵਨ ਸਿੰਘ ਸਰਦਾਰ ਭੀ ਪਹੁੰਚੇ ਉਥੇ ਆਈ।
ਵੈਰੀ ਗੋਲੀਆਂ ਮਾਰੀਆਂ, ਦੋਹਾਂ ਛਾਤੀ ਡਾਹੀ।
ਪਾ ਗਏ ਵੀਰ ਸ਼ਹੀਦੀਆਂ ਜਗ ਜੈ ਜੈ ਗਾਈ ॥ 45 ॥

ਜੇਹਲਮ ਨਦੀ ਵਗ ਰਹੀ ਸੀ ਵਗਦੀ ਸੁਕੀ।
ਠਾਠਾਂ ਮਾਰ ਕੇ ਚਲਦੀ ਸੀ ਚਲਦੀ ਰੁਕੀ।
ਅਚਨਚੇਤ ਉਹ ਬੈਠੀ ਸੀ ਕਿਸੀ ਮਾਰੀ ਮੁਕੀ।
ਮੁਕੀ ਮਾਰ ਸ਼ਹੀਦਾਂ ਨੇ ਉਹ ਕੀਤੀ ਦੁਖੀ।
ਅੱਖਾਂ ਖੋਹਲ ਕੇ ਤਕਿਆ ਸੀ ਗੁਰ ਕੀ ਸਿਖੀ।
ਸਿੰਘਾਂ ਤਕ ਦੁਖ ਭੁਲਿਆ ਫਿਰ ਹੋਈ ਸੁਖੀ॥46॥

ਜਲ ਦੇਵਤਾ ਉਠਿਆ ਉਸ ਦਿੱਤਾ ਆਦਰ।
ਸ਼ਾਬਾ ਗੁਰ ਸੁਤ ਖਾਲਸਾ ਤੁਸੀਂ ਬੜੇ ਬਹਾਦਰ।
ਲੋਥਾਂ ਜਾਲ ਵਿਛਾਇਆ ਜਿਉਂ ਵਿਛੀ ਚਾਦਰ।
ਹਮਲਾ ਮਾਰੋ ਖ਼ਾਲਸਾ ਜਿਉਂ ਮਾਰਿਆ ਨਾਦਰ।
ਜਿੱਤੋ ਦੇਸ਼ ਖ਼ਾਲਸਾ ਬਣ ਬੀਰ ਬਹਾਦਰ।
ਬਖਸ਼ਸ਼ ਕਰੇ ਸਤਿਗੁਰੂ ਕਰਣੀ ਦਾ ਕਾਦਰ॥47॥

ਛੋਟੇ ਬੱਚੇ ਬੀਬੀਆਂ ਸ਼ਹੀਦੀ ਪਾਈ।
ਉਧਰ ਛਾਲਾਂ ਮਾਰਦੇ ਸਨ ਛੋਟੇ ਭਾਈ।
ਵੇਖਣ ਵਾਲੇ ਵੇਖਦੇ ਕੁਦਰਤ ਇਲਾਹੀ।
ਪੁਛ ਲੋ ਜੇਹਲਮ ਨਦੀ ਤੋਂ ਕਰ ਕੇ ਅਗਵਾਈ।
ਦਇਆ ਸਿੰਘ ਜੀ ਮਾਂਡਨਾ ਇਉਂ ਆਖ ਸੁਣਾਈ।
ਮੁੜ ਪਿੰਜਰੇ ਨਹੀਂ ਆਵਣ ਪੰਛੀ ਉੱਡ ਜਾਈ॥48॥

ਅੱਗੇ ਦਾ ਕੁਝ ਹਾਲ ਦਸਾਂ ਜੋ ਬੀਤੇ ਕਾਰੇ।
ਸੋਪਰ ਤੋਂ ਵਾਪਸ ਆਏ ਕੁਝ ਸਿੰਘ ਵਿਚਾਰੇ।
ਪੀਤੇ ਸ਼ਹੀਦੀ ਜਾਮ ਜਿਸ ਤਰ੍ਹਾਂ ਉਨ੍ਹਾਂ ਪਿਆਰੇ।
ਪਾਪੀ ਜ਼ਾਲਮ ਨੇ ਕੀਤੇ ਜੋ ਹਤਿਆ ਕਾਰੇ।
ਸਾੜੇ ਡੰਗੀਵਾੜੇ ਵਿੱਚ ਸਿੰਘ ਬਹੁਤ ਸਾਰੇ।
ਯਾਰਾ ਬੁਗ ਵਿੱਚ ਹੋਇ ਕਈ ਸੀ ਜਲ ਅੰਗਿਆਰੇ॥49॥

ਯਾਰਾ ਬੁਗ ਦੇ ਸ਼ਹੀਦਾਂ ਦੇ ਕੁਝ ਦਸਾਂ ਹਾਲੇ।
ਗਿਆਨ ਸਿੰਘ ਜੀ ਸਾੜਤੇ ਜ਼ਿੰਦੇ ਕਰਮਾਂ ਵਾਲੇ।
ਸਿੰਘਣੀ ਲੈ ਕੇ ਨਾਲ ਸੀ ਪੀਤੇ ਸ਼ਹੀਦੀ ਪਿਆਲੇ।
ਪਿੰਡ ਚਟੂਸੇ ਦੇ ਸੀ ਗੁਰ ਸਿਖ ਰਹਿਣੇ ਵਾਲੇ।
ਮਾਈ ਰਾਧਾਂ ਵੀ ਸ਼ਹੀਦੀ ਪਾ ਗਈ ਹੋ ਕੇ ਦੁਆਲੇ।
ਕਲਿਆਣ ਸਿੰਘ ਵੀ ਸੜ ਗਏ ਵਾਂਗ ਪਤੰਗ ਨਾਲੇ॥50॥

ਨਿਰੰਜਨ ਸਿੰਘ ਜੀ ਸੂਰਮੇ ਵਾਂਗ ਸ਼ੇਰ ਦੇ ਗਜੇ।
ਗਰਜ ਸ਼ੇਰ ਦੀ ਸੁਣ ਕੇ ਪਾਜੀ ਸਭ ਭਜੇ।
ਸਿੰਘ ਪਤੰਗੇ ਸ਼ਮ੍ਹਾਂ ਦੇ ਸੀ ਮੂਲ ਨਾ ਲਜੇ।
ਸੂਰੇ ਲਾੜੇ ਮੌਤ ਦੇ ਵਾਂਗ ਦੂਲ੍ਹੇ ਸਜੇ।
ਪਾ ਗਏ ਸ਼ਹੀਦੀ ਧਰਮ ਤੋਂ ਸਭ ਪੜਦੇ ਕਜੇ।

ਦੁਸ਼ਮਣ ਮਾਰੇ ਸਿੰਘ ਨੇ ਤੇਗ ਫੜ ਹੱਥ ਸਜੇ ॥ 51 ॥

ਖੁਸ਼ੀਪੁਰੇ ਵਿੱਚ ਭੈਣ ਸੀ ਇਕ ਬੈਠੀ ਆ ਕੇ।
ਨਾਮ ਉਸ ਦਾ ਮਤਵਾਲ ਕੌਰ ਸਭ ਆਖੇ ਜਾ ਕੇ
ਪਾਂਜਲਾ ਪਿੰਡ ਦੀ ਰਹਿਣ ਵਾਲੀ ਉਹ ਸਿੰਘਣੀ ਜਾਪੇ।
ਭੈਣਾਂ ਬੱਚੇ ਗਏ ਕਈ ਧੁਰ ਸ਼ਹੀਦੀ ਪਾ ਕੇ।
ਭੈਣ ਦੇ ਹਾਲ ਡਿਠਾ ਸਾਰਾ ਜਦ ਅੱਖਾਂ ਲਾ ਕੇ।
ਲਟ ਲਟ ਕਰ ਕੇ ਬਲ ਗਈ ਅੱਗ ਮਾਰ ਕੜਾਕੇ ॥ 52 ॥

ਕਈ ਲੋਥਾਂ ਸਨ ਅੱਗ ਵਿੱਚ ਕਈ ਪਈਆਂ ਅਜਾਂਈ।
ਭੈਣ ਨੇ ਲੋਥਾਂ ਅੱਗ ਵਿੱਚ ਪਾ ਕੇ ਆਖ ਸੁਣਾਈ।
ਸਿਖੀ ਸਵਾਸਾਂ ਨਾਲ ਨਿਭ੍ਹੇ ਹੇ ਸਚੇ ਸਾਂਈਂ।
ਮੁੜ ਵੈਰੀ ਦੇ ਘੇਰੇ ਵਿੱਚ ਸੀ ਬੀਬੀ ਆਈ।
ਕਹਿੰਦੇ ਪੜ੍ਹ ਲੈ ਕਲਮਾਂ ਹੁਣ ਤੂੰ ਕਿਥੇ ਜਾਈ।
ਸੁਣ ਜ਼ਾਲਮ ਦੀ ਗਲ ਚੋਟ ਸੀਨੇ ਵਿੱਚ ਖਾਈ ॥ 53 ॥

ਮਾਰ ਚੌਂਕੜਾ ਬੈਠ ਚਿਖਾ 'ਤੇ ਆਖ ਸੁਣਾਇਆ।
ਤੇਰਾ ਭਾਣਾ ਮਿਣਠਾ ਲਗਦਾ ਮੇਰੇ ਮਨ ਭਾਇਆ।
ਕਲਮਾਂ ਤੇਰਾ ਪਾਜੀਆ ਮੈਂ ਮੂਲ ਨਾ ਗਾਇਆ।
ਸਚਾ ਕਲਮਾਂ ਬਾਣੀ ਦਾ ਮੈਂ ਮੁਖੋਂ ਅਲਾਇਆ।
ਵੇਖਣ ਵਾਲੇ ਵੇਖਦੇ ਡਰ ਉਨ੍ਹਾਂ ਖਾਇਆ।
'ਦਰਦੀ ਦੀ ਅਰਦਾਸ ਗੁਰੂ ਨੇ ਸਿਦਕ ਨਿਭਾਇਆ ॥ 54 ॥

ਫਕੀਰ ਸਿੰਘ ਘੁੰਡੀ ਵਾਲੇ ਸੀ ਜੋਧੇ ਭਾਰੀ।
ਸਭ ਇਲਾਕੇ ਵਿੱਚ ਮੰਨੇ ਸੀ ਤੇਗ ਖਿਡਾਰੀ।
ਜਦੋਂ ਦੁਸ਼ਮਣ ਆ ਗਏ ਸੀ ਪੈਰ ਪਸਾਰੀ।
ਫਕੀਰ ਸਿੰਘ ਨੇ ਵੀਰ ਸਦੇ ਸਭ ਵਾਰੋ ਵਾਰੀ।
ਦੀਨ ਮੰਨਣ ਦੇ ਵਾਸਤੇ ਕਹੇ ਖ਼ਲਕਤ ਸਾਰੀ।
ਗਲ ਸੁਣੀ ਜਦ ਸਿੰਘ ਨੇ ਉਠੀ ਚੰਗਿਆਰੀ ॥ 55 ॥

ਡਕ ਬੰਦੂਕਾਂ ਜੋਧਿਆਂ ਕਢ ਕੜਕਾਰੇ।
ਕਠੇ ਸੀ ਸਭ ਹੋ ਗਏ ਬੋਲੇ ਜੈਕਾਰੇ।
ਦੀਨ ਮੂਲ ਨਹੀਂ ਮੰਨਣਾਂ ਅਸੀਂ ਗੁਰੂ ਦੁਲਾਰੇ।
ਸਨਮੁਖ ਹੋ ਕੇ ਲੜ ਰਹੇ ਦਸ ਹੱਥ ਕਰਾਰੇ।
ਵੈਰੀਆਂ ਨੇ ਸਾੜ ਦਿਤੇ ਸੀ ਸਭ ਮੁਨਾਰੇ।
ਪਾ ਗਏ ਵੀਰ ਸ਼ਹੀਦੀਆਂ ਬਨ ਦੇਸ ਪਿਆਰੇ ॥ 56 ॥

ਲੋਚਨ ਸਿੰਘ ਸਾਧੂ ਸਿੰਘ ਦੋ ਸੂਰੇ ਭਾਈ।
ਮਾਂਡਨ ਪਿੰਡ ਦੇ ਰਹਿਣ ਵਾਲੇ ਇਕ ਮਾਂ ਦੇ ਜਾਈ।
ਜ਼ਾਲਮਾਂ ਨੇ ਸਭ ਤਰਫ ਸੀ ਗਦਰ ਮਚਾਈ।
ਹੇਠਾਂ ਵੈਰੀ ਆਣ ਕੇ ਸੀ ਇਉਂ ਫੁਰਮਾਈ ॥ 57 ॥

ਕਲਮਾਂ ਪੜ੍ਹ ਲੋ ਕਾਫਰੋ ਨਬੀ ਫੁਰਮਾਏ।
ਕਲਮਾ ਪੜ੍ਹਨ ਵਾਲੜਾ ਉਹ ਬਿਸ਼ਤ ਨੂੰ ਜਾਏ।
ਗੱਲ ਦੁਸ਼ਮਣ ਦੀ ਸੁਣ ਕੇ ਇਉਂ ਸੀਨਾਂ ਖਾਏ।
ਤਾਰ ਫੜੀ ਵਿੱਚ ਹਾਥ ਜਿਉਂ ਸਾਬਨ ਕਟ ਜਾਏ।
ਸਿੰਘ ਗੁਸੇ ਹੋ ਬੋਲਦੇ ਇਹੁ ਆਖ ਸੁਣਾਏ।
ਕਲਮਾਂ ਨੂੰ ਥੁਕ ਮਾਰਦੇ ਅਸੀਂ ਗੁਰੂ ਦੇ ਜਾਏ॥58॥

ਸਿੰਘ ਮੂਲ ਨਾ ਘਾਬਰੇ ਨਾ ਹੀ ਸ਼ਰਮਾਂਦੇ।
ਦਰਖਤ ਉਤੇ ਬਾਠ ਕੇ ਗੁਰਬਾਣੀ ਗਾਂਦੇ।
ਨੋਟਸੀ ਸੀ ਉਤੇ ਪਾੜਦੇ ਉਹ ਹੇਠਾਂ ਆਂਦੇ।
ਵੈਰੀ ਗੁਸਾ ਖਾਇ ਕੇ ਸੀ ਦਰਖਤ ਕਟਾਦੇ।
ਹੇਠਾਂ ਦੋਵੇਂ ਆ ਗਿਰੀ ਗਲਵਕੜੀ ਪਾਂਦੇ।
ਦੇਵਤੇ ਫੁਲ ਸੀ ਕੇਰਦੇ ਧੰਨ ਜਾਏ ਮਾਂ ਦੇ॥59॥

ਬਿਅੰਤ ਸਿੰਘ ਜੀ ਗਭਰੂ ਸੋਹਣਾ ਮਨ ਭਾਇਆ।
ਹਚੀਪੁਰੇ ਰਘਬੀਰ ਸਿੰਘ ਦਾ ਸੀ ਉਹ ਜਾਇਆ।
ਮਨ ਲੈ ਸਾਡਾ ਦੀਨ ਵੈਰੀਆਂ ਆਖ ਸੁਣਾਇਆ।
ਦੀਨ ਨਾ ਮੰਨਣਾ ਮੂਲ ਸਤਿਗੁਰ ਫੁਰਮਾਇਆ।
ਪਕੜ ਵੈਰੀਆਂ ਜ਼ਿੰਦਾ ਸੀ ਉਹ ਅੱਗ ਵਿੱਚ ਪਾਇਆ।
ਸੜ ਗਿਆ ਵਾਂਗ ਪਤੰਗੇ ਸਤਿਗੁਰ ਸਿਦਕ ਨਿਭਾਇਆ॥60॥

ਅਰਜਨ ਸਿੰਘ ਜੀ ਸੂਰਮੇ ਚਕਗੁਜਰੀ ਵਾਲੇ।
ਆ ਗਏ ਘੇਰੇ ਵਿੱਚ ਦੁਸ਼ਮਣਾਂ ਕੀਤੇ ਚਾਲੇ।
ਘੇਰਾ ਪਾ ਕੇ ਪਕੜਿਆ ਸਭ ਹੋਏ ਦੁਆਲੇ।
ਕਹਿੰਦੇ ਮੰਨ ਲੈ ਦੀਨ ਸਿਖਾ ਤੂੰ ਕਰਮਾਂ ਵਾਲੇ।
ਬੋਲੀ ਸੁਣ ਕੇ ਦੁਸ਼ਟ ਦੀ ਹੋਏ ਨੇਤਰ ਲਾਲੇ।
ਉਤਰ ਦੇਂਦਾ ਸਿੰਘ ਇਉਂ ਕਰ ਜੁਆਬ ਸੁਆਲੇ॥61॥

ਦੀਨ ਦੀਨ ਤੂੰ ਆਖਦਾ ਮੈਨੂੰ ਸਮਝ ਨਾ ਆਏ।
ਧਰਮ ਸਚਾ ਹੈ ਸਿੰਘ ਦਾ ਸਤਿਗੁਰ ਫੁਰਮਾਏ।
ਕਹਿੰਦੇ ਤੈਨੂੰ ਮਾਰਨਾ ਦੇ ਦੁਖ ਮਨ ਭਾਏ।
ਕਹਿੰਦੇ ਮੰਨ ਲੈ ਦੀਨ ਸਿਖਾ ਮੌਤੋਂ ਬੱਚ ਜਾਏਂ।
ਕਰ ਲੋ ਪਾਪੀ ਜਿਸ ਤਰ੍ਹਾਂ ਤੇਰੇ ਮਨ ਭਾਏ।
ਧਰਮ ਨਾ ਛਡਾਂ ਮੂਲ ਜਿੰਨੇ ਤੂੰ ਜ਼ੋਰ ਲਗਾਏਂ॥62॥

ਆਖਰ ਦੁਸਟਾਂ ਕੀਤੇ ਘੋਰ ਜੋ ਹਤਿਆ ਚਾਰੇ।
ਕਲਮ ਹੈ ਰੁਕ ਜਾਂਵਦੀ ਨਹੀਂ ਲਿਖਦੀ ਸਾਰੇ।
ਟੋਆ ਪੁਟ ਕੇ ਧਰਤ 'ਤੇ ਹੋਏ ਕਠੇ ਸਾਰੇ।
ਅਰਜਨ ਸਿੰਘ ਨੂੰ ਖੜਾ ਕੀਤਾ ਟੋਏ ਵਿਚਕਾਰੇ।
ਸਿਰ ਜੋ ਸਿੰਘ ਦਾ ਵਢਿਆ ਉਨ੍ਹਾਂ ਨਾਲ ਕੁਹਾੜੇ।

ਸਾਰੇ ਪਾਸੇ ਵਜ ਗਏ ਸੀ ਢੋਲ ਨਗਾਰੇ ॥ 63 ॥

ਤਵਾ ਸੀ ਤੱਤਾ ਕਰ ਕੇ ਧੜ ਉਤੇ ਲਾਇਆ।
ਤੜਫੇ ਸਿੰਘ ਦਾ ਧੜ ਪਾਪੀਆਂ ਸ਼ੋਰ ਮਚਾਇਆ।
ਭਾਰੀ ਜ਼ੁਲਮ ਨੂੰ ਵੇਖ ਕੇ ਸ਼ਿਵਜੀ ਘਬਰਾਇਆ।
ਆਸਣ ਅਪਣਾ ਛੱਡ ਕੇ ਦਰਸ਼ਨ ਨੂੰ ਆਇਆ।
ਪਰ ਗਿਆ ਵੀਰ ਸ਼ਹੀਦੀਆਂ ਗੁਰਪੁਰੀ ਸਿਧਾਇਆ।
'ਦਰਦੀ' ਬਲ ਬਲ ਜਾਂਵਦਾ ਗੁਰੂ ਧਰਮ ਨਿਭ੍ਹਾਇਆ ॥ 64 ॥

ਅਗੇ ਦਸਾਂ ਹਾਲ ਹੋਰ ਕੁਝ ਭੈਣਾਂ ਆਈਆਂ।
ਦੁਸ਼ਟ ਲੁਟੇਰੇ ਪਾਪੀਆਂ ਸਨ ਅਗੇ ਲਾਈਆਂ।
ਬਾਰਾਂਮੂਲੇ ਆ ਪੁਜੀਆਂ ਉਹ ਮਾਂ ਦੀਆਂ ਜਾਈਆਂ।
ਚਾਰੇ ਪਾਸੇ ਵੈਰੀ ਸੀ ਜਿਉਂ ਘਟਾਂ ਛਾਈਆਂ।
ਗੁਰੂ ਪੰਥ ਦੀਆਂ ਬੇਟੀਆਂ ਅਜ ਪਿੰਜਰੇ ਪਾਈਆਂ।
ਰਖ ਲੈ ਸਾਡੀ ਲਜਿਆ ਤੂੰ ਸਚੇ ਸਾਈਆਂ ॥ 65 ॥

ਅੱਜ ਕਿਥੇ ਸਾਡੇ ਵੀਰ ਜਿਨ੍ਹਾਂ ਨੇ ਪੂਰ ਖਪਾਏ।
ਅੱਜ ਕਿਥੇ ਹੈ ਗੁਰੂ ਪੰਥ ਜਿਸ ਬੰਦੀ ਛੁਡਾਏ।
ਸਾਡੇ ਭਾ ਦੀ ਬਣ ਗਈ ਤੂੰ ਬੋੜ੍ਹੀਂ ਆਏ।
ਬੋਲੇ ਸੋ ਨਿਹਾਲ ਦੇ ਜੈਕਾਰੇ ਲਾਏ।
ਸੁਣ ਜੈਕਾਰੇ ਬੋਲ ਸਭ ਵਰੀ ਘਬਰਾਏ।
ਕਹਿੰਦੇ ਗੁਰੂ ਦੇ ਸਿੰਘ ਦੇਖੋ ਅੱਜ ਕਿਥੋਂ ਆਏ ॥ 66 ॥

ਪੁਲ ਦੇ ਸਾਂਵੇਂ ਬੈਠ ਕੇ ਅਰਦਾਸਾਂ ਕਰੀਆਂ।
ਸਿਖੀ ਨਿਭ੍ਹੇ ਸੰਗ ਸਵਾਸ ਦੋ ਹੱਥ ਜੋੜ ਕੇ ਖੜੀਆਂ।
ਜਲ ਛਕਣ ਦੇ ਕਾਰਣੇ ਤਟ ਜੇਹਲਮ ਅੜੀਆਂ।
ਭੈਣਾਂ ਸ਼ਹੀਦੀ ਪਾ ਗਈਆਂ ਫੁਲ ਕੇਰਨ ਪਰੀਆਂ।
ਧਰਮ ਬਚਾ ਕੇ ਆਪਣਾ ਸਚਖੰਡ ਤੇ ਚੜੀਆਂ।
ਸਿਖੀ ਸਿਦਕ ਨਿਭ੍ਹਾਵਣੇ ਦੀਆਂ ਵੇਲਾਂ ਹਰੀਆਂ ॥ 67 ॥

ਵੀਹਵੀਂ ਸਦੀ ਦੀ ਵਾਰਤਾ ਏ ਰੰਗ ਲਿਆਣਾਂ।
ਰੰਗ ਖ਼ੂਨ ਦਾ ਲਾਇ ਕੇ ਨਸ਼ਾਨ ਝੁਲਾਣਾਂ।
ਹੁਕਮਰਾਨ ਬਣ ਦੇਸ਼ ਦਾ ਸਭ ਜਗ ਵਿੱਚ ਛਾਣਾਂ।
ਮੰਨ ਗੁਰੂ ਪੰਥ ਦੀ ਆਗਿਆ ਸੀ ਬਚਨ ਕਮਾਣਾਂ।
ਰਾਜ ਕਮਾਣਾਂ ਖਾਲਸੇ ਜਗ ਹੋਏ ਨਿਮਾਣਾਂ।
ਸ਼ਹੀਦੀ ਪਾ ਗਏ ਧਰਮ ਤੋਂ ਮੰਨ ਮਿਠਾ ਭਾਣਾਂ ॥ 68 ॥

ਧੰਨ ਧੰਨ ਸਤਿਗੁਰ ਪਿਆਰਿਆ ਧੰਨ ਸਿਖੀ ਤੇਰੀ।
ਹੱਸ ਹੱਸ ਪਾਣ ਸ਼ਹੀਦੀਆਂ ਮੰਨ ਮੌਤ ਚੰਗੇਰੀ।
ਆਰਾ ਚਲਿਆ ਸੀਸ ਤੇ ਪੜ੍ਹੇ ਬਾਣੀ ਤੇਰੀ।

ਦਾਣਿਆਂ ਵਾਂਗੂੰ ਉਬਲਦੀ ਜਿੰਦ ਦਿਆਲੇ ਕੇਰੀ।
ਬੰਦ ਬੰਦ ਕਟ ਕੇ ਮਨੀ ਸਿੰਘ ਲਾ ਦਿੱਤੀ ਢੇਰੀ।
'ਦਰਦੀ' ਆਖੇ ਧੰਨ ਤੂੰ ਧੰਨ ਸਿਖੀ ਤੇਰੀ॥69॥

ਹੱਥ ਜੋੜ ਪੰਥ ਅਗੇ ਅਰਦਾਸ ਕਰਨੀ,
ਲਿਓ ਅਵਗੁਣ ਨਾ ਮੇਰੇ ਚਤਾਰ ਭਾਈ।
ਭੁਲ ਮੇਰੀ ਨੂੰ ਤੁਸਾਂ ਨੇ ਸੋਧ ਲੈਣਾ,
ਗਲਤੀ ਹੋਈ ਜੋ ਇਸ ਵਿਚਕਾਰ ਭਾਈ।
ਲਿਖਿਆ ਥੋਹੜਾ ਇਤਿਹਾਸੁ ਤੁਛ ਬੁਧ ਲਾ ਕੇ,
ਨਾਮ ਇਸ ਦਾ ਹੈ "ਖੂੰਨੀ ਵਾਰ" ਭਾਈ।
ਅਗੇ ਸਾਰਾ ਇਤਿਹਾਸ ਮੈਂ ਹੋਰ ਲਿਖਣਾ,
ਜੇ ਕਰ ਪੰਥ ਬਣਸੀ ਮਦਦਗਾਰ ਭਾਈ।
ਪੰਥ ਕਰੇ ਬਖਸ਼ਸ਼ ਦਾਸ ਜਾਣ ਮੈਨੂੰ,
ਸਾਰਾ ਹਾਲ ਲਿਖਣਾ ਨਿਸਚਾ ਧਾਰ ਭਾਈ।
ਕਰਤਾਰ ਸਿੰਘ 'ਦਰਦੀ' ਮੈਨੂੰ ਲੋਕ ਆਖਣ,
ਮੈਂ ਹਾਂ ਪੰਥ ਵਾਲਾ ਸੇਵਾਦਾਰ ਭਾਈ।

(ਖੂਨੀਵਾਰ 'ਚ)



# ਸਾਧੂ ਸਿੰਘ ਕਵੀ (1920 ਈ.)
## ਖੂਨੀ ਕਾਂਡ–ਕਸ਼ਮੀਰ
### ਮੰਗਲਾਚਰਨ

*

ਸੰਨ ਸੰਤਾਲੀ ਚੜ੍ਹਿਆ ਯਾਰੋ, ਭੜਕ ਉਠੀ ਸ਼ੈਤਾਨੀ।
ਵਿਚ ਪੰਜਾਬ ਬੰਗਾਲ ਦੇ ਅੰਦਰ, ਜ਼ੁਲਮ ਹੋਏ ਲਾਸਾਨੀ।
ਛੱਡਾ ਹੋਰ ਦੇਸ਼ ਦੇ ਝੇੜੇ, ਲਿਖ ਕਸ਼ਮੀਰ ਕਹਾਣੀ।
ਜੋ ਕੁਝ ਜ਼ੁਲਮ ਕੀਤਾ ਸੀ ਇਸ ਵਿਚ ਜ਼ਾਲਮ ਪਾਕਿਸਤਾਨੀ।
ਚਾਰ ਤਹਿਸੀਲ ਪੁਣਛ ਦੇ ਇਸ ਨੇ, ਘੇਰਾ ਆਣ ਸੀ ਪਾਇਆ।
ਮੁਜ਼ਫਰਾਬਾਦ ਨੂੰ ਮਾਰ ਮੁਕਾ ਕੇ, ਸ੍ਰੀਨਗਰ ਨੂੰ ਧਾਇਆ।
ਇਧਰੋਂ ਜੇਲ੍ਹਮੋਂ ਕਰਕੇ ਹਮਲਾ, ਮੀਰ ਪੁਰ ਨੂੰ ਆਇਆ।
ਜ਼ਿਲਾ ਮੀਰਪੁਰ ਸਾਰਾ, ਇਸ ਨੇ ਮਾਰ ਮੁਕਾਇਆ।
ਭਿੰਬਰ ਤੇ ਦੇਵਾ ਬਟਾਲਾ, ਛੰਬ ਜੌੜੀਆਂ ਵਾਲੇ।
ਘਰ ਬੂਹੇ ਛੱਡ ਛੱਡਾ ਕੇ, ਜੰਮੂ ਆ ਗਏ ਸਾਰੇ।
ਲਛਮਨ ਪਤਨ ਨੂੰ ਛੋੜ ਮਿਲਟਰੀ, ਨਸੀ ਵਲ ਪਲੰਦਰੀ।
ਲਗਾ ਲਗਾਇਆ ਕੈਂਪ ਛੋੜਕੇ, ਨਸੀ ਅੰਦਰੋਂ ਅੰਦਰੀ।
ਰਾਤੋਂ ਰਾਤ ਜਾਨ ਬਚ ਕੇ, ਨਾਲ ਨਾ ਕੋਈ ਲੀਤਾ।
ਪੰਜਾਹ ਮੀਲ ਦਾ ਛੱਡ ਇਲਾਕਾ, ਫਾਇਰ ਇਕ ਨਾ ਕੀਤਾ।
ਤਹਿਸੀਲ ਖ਼ਜ਼ਾਨੇ ਪਹਿਰਾ ਦੇਂਦਾ, 'ਗੋਪੀ ਸਿੰਘ' ਸਿਪਾਹੀ।
ਜਿਸ ਨੇ ਆਖਰੀ ਦਮ ਤਕ, ਕੀਤੀ ਜਮ ਲੜਾਈ।
ਕਈਆਂ ਨੂੰ ਮਾਰ ਮੁਕਾ ਕੇ, ਸੂਰਮੇ ਜਾਮ ਸ਼ਹੀਦੀ ਪੀਤਾ।
ਇਰਦ ਗਿਰਦ ਇਲਾਕੇ ਦੇ ਵਿਚ, ਗੁੰਡਿਆਂ ਕਬਜ਼ਾ ਕੀਤਾ।
ਬੇੜੀ ਬ੍ਰਹਮ ਪੁਰਾ ਤੇ ਕੈੜਾ, ਹਿੰਦੂ ਬਸਤੀ ਭਾਰੀ।
ਲੁਟ ਪੁਟ ਕੇ ਮਾਰ ਮੁਕਾਈ, ਤਬਾਹ ਕੀਤੀ ਸਾਰੀ।
ਛੋਟੇ ਮੋਟੇ ਪਿੰਡ ਗਰਾਂ, ਮਾਰ ਮੁਕਾਏ ਸਾਰੇ।
ਦੇ ਕੇ ਚਕਮਾ ਕੈਦ ਕੀਤੇ ਸਨ, ਸੰਤ ਬੇਤਰਾਂ ਵਾਲੇ।
ਮੰਗ ਗੌਹਰਾ ਦੇ ਆਸੇ ਪਾਸੇ, ਵਸਦੇ ਹਿੰਦੂ ਮਾਰੇ।
ਨਸ ਭਜ ਕੇ ਜਾਨ ਬਚਾਈ, ਬਾਕੀ ਗਏ ਸਨ ਸਾਰੇ।
ਔੜਾ, ਬਣ ਜੋਸਾ, ਜੰਡਲੀ, ਨਾੜ ਬ੍ਰਹਮਣਾ ਸਾਰਾ।
ਤਰਾਠਖਲ ਬਾਲੀਆਂ, ਨੜਵਲ, ਨਿਕਲ ਆਇਆ ਸੀ ਸਾਰਾ।

ਨਾੜ ਬ੍ਰਾਹਮਣਾਂ, ਘਾਲਾ ਘੰਜੇਰੀ, ਕੁਝ ਧਨਾਢ ਸਨ ਭਾਰੇ।
ਸ਼ਾਹ ਸ਼ਿਵ ਦਿਆਲ ਵਰਗੇ ਧਨਾਢ, ਮਾਰੇ ਗਏ ਸਨ ਸਾਰੇ।
ਵਿਚ ਹਜੀਰੇ ਕੈਂਪ ਮਿਲਟਰੀ, ਲੋਕਾਂ ਜਾਨ ਬਚਾਈ।
ਖਾਲੀ ਹੋਇਆ ਸਭ ਇਲਾਕਾ, ਪਠਾਣਾਂ ਭੁਰਲੀ ਪਾਈ।
ਪਹੁੰਚੇ ਪਿੰਡ ਭਾਨਤੀਨ ਵਿਚ, ਹੋਈ ਖ਼ੂਬ ਲੜਾਈ।
ਅਲੀ ਅਲੀ ਦੇ ਨਾਹਰੇ ਵਜਦੇ, ਮਾਰੋ ਮਾਰ ਸਨ ਕਰਦੇ।
ਇਧਰੋਂ ਭਾਨਤੀਨ ਦੇ ਸੂਰਮੇ ਦੰਦ ਖਟੇ ਸਨ ਕਰਦੇ।
ਉਚੀ ਥਾਂ ਦੇਵੀ ਗਲੀ ਤੇ, ਲਾਏ ਮੋਰਚੇ ਭਾਰੀ।
ਵਾਂਗ ਸ਼ਿਕਾਰੀ ਤਾਣ ਬੰਦੂਕਾਂ ਕਰਦੇ ਸਨ ਇੰਤਜ਼ਾਰੀ।
ਇਤਨੇ ਨੂੰ ਵਲ ਕੁਟਹਿੜੀਉਂ, ਜੱਥਾ ਇਕ ਸੀ ਆਇਆ।
ਰੇਪਟ ਫਾਇਰ ਖੋਲ੍ਹਕੇ ਸੂਰਮਿਆਂ, ਸਾਰਾ ਮਾਰ ਮੁਕਾਇਆ।
ਲਾਸ਼ਾਂ ਚੁਕ ਪਠਾਣ ਸਨ ਨਸਦੇ, ਕਰਦੇ ਹਾਏ ਹਾਏ ਕਾਰਾਂ।
ਕੱਢ ਕਿਰਪਾਨਾਂ ਪਿੱਛਾ ਕੀਤਾ, ਦੂਰ ਤਕ ਸਰਦਾਰਾਂ।
ਦੇਵੀ ਮੰਦਰ ਤੇ ਲਾਸ਼ 'ਸੰਤ ਸਿੰਘ' ਦੀ ਦੇਖੀ ਗਈ ਸੀ ਪੁੱਠੀ।
ਨਾਲ ਦਰੱਖਤ ਦੇ ਟੰਗ ਕੇ, ਖਲ ਲੁਹਾਈ ਸੀ ਪੁੱਠੀ।
ਆਇਆ ਜੋਸ਼ ਜਵਾਨਾਂ ਤਾਈਂ, ਜ਼ਾਲਮਾਂ ਜ਼ੁਲਮ ਕਮਾਇਆ।
ਬਦਲਾ ਲੈਣ ਸੰਤ ਸਿੰਘ ਦਾ, ਸਾਰਾ ਪਿੰਡ ਜਲਾਇਆ।
ਦੇ-ਥਾਨ, ਮੇਰਾ, ਪਿੜਕੋਟ ਨਿਕਲ ਹਜੀਰੇ ਆਇਆ।
ਅੱਖੀ ਦੇਖਿਆ ਹਾਲ ਸਾਧੂ ਕਵੀ ਨੇ, ਕਵਿਤਾ ਵਿਚ ਲਿਖਾਇਆ।

## ਦੂਸਰਾ ਕਾਫਲਾ

### (ਮੁਜ਼ਫਰਾਬਾਦ ਦਾ ਹਾਲ)

*

ਮੋੜ ਕਲਮ ਨੂੰ ਵਲ ਕੁਹਾਲੇ, ਮੁਜ਼ਫਰਾਬਾਦ ਨੂੰ ਆਈਏ।
ਖ਼ੂਨ ਖਰਾਬੇ ਦੀ ਕਹਾਣੀ, ਕਵਿਤਾ ਵਿਚ ਲਿਖਾਈਏ।
ਸਟੇਟ ਮਿਲਟਰੀ ਮੁਸਲਿਮ ਨਫਰੀ, ਬਾਗੀ ਸਾਰੀ ਹੋਈ।
ਜਿਸ ਨੇ ਪਾਕਿਸਤਾਨੀਆਂ ਨਾਲ, ਮਿਲ ਕੇ ਕੀਤੀ ਖ਼ੂਬ ਤਬਾਹੀ।
ਕੈਪਟਨ ਲਾਭ ਸਿੰਘ ਬਹਾਦਰ ਫੌਜੀਸੂਰਮਾ ਭਾਰਾ।
ਜਿਸ ਨੇ ਨਾਲ ਸਕੀਮ ਦੇ, ਬਚਾਇਆ ਕਾਫਲਾ ਸਾਰਾ।
ਵਿਚ ਘੇਰੇ ਆ ਗਈਆਂ ਸਨ, ਨੌਜਵਾਨ ਮੁਟਿਆਰਾਂ।
ਖ਼ੂਹਾਂ ਤੇ ਦਰਿਆਵਾਂ ਦੇ ਵਿਚ, ਡੁਬ ਕੇ ਮੋਈਆਂ ਨਾਰਾਂ।
ਦੁਸ਼ਮਣ ਉਤੇ ਟੁਟ ਪੇਈਆਂ, ਫੜ ਕੇ ਹੱਥ ਤਲਵਾਰਾਂ।
ਰੁੜਦੀਆਂ ਜਾਂਦੀਆਂ ਵਿਚ ਦਰਿਆ ਜਿਉਂ ਕੂੰਜਾਂ ਦੀਆਂ ਡਾਰਾ।
ਛੈਲ ਛਬੀਲੇ ਗਭਰੂ ਸੋਹਣੇ ਜਵਾਨ ਮੁਜ਼ਫਰਾਬਾਦੀ।

ਘੇਰਾ ਤੋੜ ਦੇਣ ਪੱਲਾਂ ਵਿਚ ਦਸ ਕੇ ਹੱਥ ਫੈਲਾਂਦੀ।
ਲੜਦੇ ਭਿੜਦੇ ਮਰਦੇ ਪਹੁੰਚੇ ਬਾਗ ਤਹਿਸੀਲ ਨੂੰ ਆ ਕੇ।
ਲੜੇ ਬਾਗ ਤਹਿਸੀਲ ਵਿਚ ਬਾਗੀ ਸੋਹਣੇ ਪੈਰ ਜਮਾ ਕੇ।

## ਤੀਸਰਾ ਕਾਫਲਾ

### (ਬਾਗ ਤਹਿਸੀਲ ਦਾ ਹਾਲ)

*

ਜਥੇ ਭੇਜ ਕੇ ਸੂਰਮਿਆਂ ਨੇ ਦੁਸ਼ਮਨ ਨੂੰ ਭਾਜੜਾਂ ਪਾਈਆਂ।
ਪਿੰਡ ਗੰਗਾ ਤੇ ਕਸਬੇ ਅੰਦਰ, ਹੋਈਆਂ ਖੂਬ ਲੜਾਈਆਂ।
ਢੋਲੀ ਨਾੜ ਦੇ ਆਸੇ ਪਾਸੇ, ਗਾਈਆਂ ਜਾਂਦੀਆਂ ਵਾਰਾਂ।
ਮਰਦ ਤੀਵੀਆਂ ਬੁਢੇ ਬੱਚੇ, ਮਾਰੇ ਗਏ ਹਜ਼ਾਰਾਂ।
ਆਖਿਰ ਬਾਗ ਤਹਿਸੀਲ ਛੱਡ ਕੇ, ਪੁਣਛ ਨੂੰ ਚਾਲੇ ਪਾਏ।
ਰਸਤੇ ਦੇ ਵਿਚ ਕਾਫਲੇ ਨੇ, ਬਹੁਤੇ ਕਸ਼ਟ ਉਠਾਏ।
ਸਰੀ ਮੰਗ ਤੇ ਤੋਲੀ ਪੀਰ ਤੇ ਹੋਈ ਹੱਥੋਂ ਹੱਥ ਲੜਾਈ।
ਮੋਤੀ ਰਾਮ ਤੇ ਜਵਾਹਰ ਸਿੰਘ ਵਰਗੇ, ਦੇ ਗਏ ਸਦਾ ਜੁਦਾਈ।
ਗਿ. ਠਾਕਰ ਸਿੰਘ, ਸੋਹਣ ਸਿੰਘ ਬਾਗੀ ਦਲੇਰ ਸੂਰਮੇ ਭਾਰੀ।
ਗਿ. ਜੀਵਨ ਸਿੰਘ ਵਰਗੇ ਸੂਰਮੇ ਜਿਨ੍ਹਾਂ ਖਲਕਤ ਬਚਾਈ ਸਾਰੀ।
ਸ੍. ਠਾਕਰ ਸਿੰਘ, ਪਿਆਰਾ ਸਿੰਘ, ਮਰਦ ਸੂਰਮੇ ਭਾਰੇ।
ਆਹਮੋ-ਸਾਹਮਣੇ ਮੈਦਾਨ ਦੇ ਅੰਦਰ, ਦੁਸ਼ਮਨ ਨੂੰ ਵੰਗਾਰੇ।
ਤੋਲੀ ਪੀਰ ਤੇ ਘੇਰਾ ਤੋੜਿਆ, ਲੰਬੇ ਲਾ ਜੈਕਾਰੇ।
ਸ੍. ਫਕੀਰ ਸਿੰਘ ਨੇ, ਖਲਕਤ ਬਹੁਤ ਸੁਵਾਰੀ।
ਔਖੇ ਸਮੇਂ ਬਰਾਦਰੀ ਦੀ, ਸੇਵਾ ਕੀਤੀ ਭਾਰੀ।
ਬਹਾਦਰ ਲੋਕਾਂ ਤੇ ਸਟੇਟ ਫੋਰਸ ਨੇ, ਲੋਕਾਂ ਤਾਈਂ ਬਚਾਇਆ।
ਘੇਰਾ ਤੋੜ ਕੇ ਤੋਲੀ ਵਾਲਾ, ਕਾਫਲਾ ਪੁਣਛ ਪਹੁੰਚਾਇਆ।

## ਚੌਥਾ ਕਾਫਲਾ

### (ਰਾਵਲਾਕੋਟ ਦਾ ਹਾਲ)

*

ਤਹਿਸੀਲ ਸੁਦਨੁਤੀ ਰਾਵਲਾਕੋਟ ਨੂੰ ਘੇਰਾ ਦੁਸ਼ਮਨ ਪਾਇਆ।
ਪਿੰਡ ਗਰਾਂ ਦਾ ਹਿੰਦੂ ਨਾਮਾ, ਸਾਰਾ ਮਾਰ ਮੁਕਾਇਆ।
ਗਿ. ਕਰਤਾਰ ਸਿੰਘ ਰਿਹਾੜੇ ਵਾਲੇ ਦੀ ਪੁਠੀ ਖਲ ਲੁਹਾਈ।
ਵਿਚ ਦਰੇਕਾਂ ਹਿੰਦੂ ਨਫਰੀ, ਮਕਾਨਾਂ ਵਿਚ ਜਲਾਈ।

ਕੈਪਟਨ ਸ਼ਿਵ ਰਾਮ ਤਰਾਪੀ ਵਾਲੇ ਨੂੰ ਦੇ ਤਸੀਹੇ ਮਾਰੇ।
ਜੰਗ ਰਾਜ ਬਣ ਗਿਆ ਸਾਰਾ, ਕਰਦੇ ਕੀ ਵਿਚਾਰੇ।
ਚਾਰੋਂ ਤਰਫ ਰਾਵਲਾਕੋਟ ਨੂੰ, ਘੇਰਾ ਦੁਸ਼ਮਨ ਪਾਇਆ।
ਦੇਹਰੀ ਸਾਹਿਬ ਟੇਕਰੀ ਉਤੇ, ਕਬਜ਼ਾ ਆਣ ਕਰਾਇਆ।
ਠਾਕਰ ਰੋਚਾ ਸਿੰਘ ਦੀ ਨਗਰੀ, ਰਾਵਲਾਕੋਟ ਦੀ ਬਸਤੀ।
ਜ਼ੋਰ ਲਗਾਇਆ ਸੁਦਨ, ਪਠਾਨਾਂ, ਹੱਥ ਆਂਦੀ ਨਹੀਂ ਦਿਸਦੀ।
ਕਰਨੈਲ ਖਜੂਰ ਸਿੰਘ ਫੌਜ ਕਮਾਂਡਰ, ਕਰਦਾ ਮੌੜ ਕੇ ਵਾਰਾਂ।
ਖੋਲ੍ਹ ਫਾਇਰ ਮਾਰ ਮੁਕਾਂਦਾ, ਨਾਲੇ ਜੋਸ਼ ਦੇਂਦਾ ਸਰਦਾਰਾਂ।
ਮਾਰ ਮੁਕਾਉ ਜਾਣ ਨਾ ਦਿਉ, ਦੇਸ਼ ਦਿਆਂ ਗਦਾਰਾਂ।
ਮਾਰ ਜੈਕਾਰੇ ਹਮਲਾ ਕਰਦੇ, ਲੋਕੀਂ ਲੈ ਤਲਵਾਰਾਂ।
ਆਖਿਰ ਕੈਂਪ ਛੋੜਨੇ ਵਾਲੀ, ਸਾਰੀ ਸਕੀਮ ਬਣਾਈ।
ਕਰਨਲ ਖਜੂਰ ਸਿੰਘ ਨੇ ਇਕ ਮੀਟਿੰਗ ਬੁਲਾਈ।
ਰਾਸ਼ਨ ਤੇ ਅਮਨੀਸ਼ਨ ਵਾਲੀ, ਹੋਈ ਸਭ ਸਫਾਈ।
ਮਿਲਾਪ ਦਾ ਸਾਧਨ ਰਿਹਾ ਨਾ ਕੋਈ, ਮਦਦ ਕੋਈ ਨਾ ਆਈ।
ਜੱਜ ਅਮੀਰ ਸਿੰਘ ਤੇ ਹੋਰ ਪਤਵੰਤਿਆਂ ਨੂੰ ਸਾਰੀ ਗਲ ਸਮਝਾਈ।
ਖਾਈ ਗਲੇ ਦੇ ਪਿਛੋਂ ਹੋ ਕੇ, ਤੋਲੀ-ਪੀਰ ਨੂੰ ਚਲਸਾਂ।
ਮਾਰ ਮੁਕਾ ਕੇ ਪਾਜੀਆਂ ਤਾਈਂ, ਵਾਂਗ ਗਾਜੀਆਂ ਮਰਸਾਂ।
ਆਸੇ ਪਾਸੇ ਫੌਜੀ ਦਸਤੇ, ਪਰੋਟੈਕਸ਼ਨ ਕਰਨਗੇ ਪਾਰੀ।
ਸੇਫ ਕਰਾਂਗੇ ਏਰੀਏ ਤਾਈਂ, ਖਲਕਤ ਚਲਸੀ ਸਾਰੀ।
ਕਈਆਂ ਥਾਵਾਂ ਤੇ ਝੜਪਾਂ ਹੋਈਆਂ, ਦੁਸ਼ਮਨ ਰੁਕਾਵਟ ਪਾਈ।
ਤੋਲੀ ਪੀਰ ਪਹਾੜ ਦੇ ਉਤੇ, ਹੋਈ ਖੂਬ ਲੜਾਈ।
ਕਈਆਂ ਮਾਵਾਂ ਦੇ ਬੱਚੇ ਵਿਛੜੇ, ਵਿਧਵਾ ਹੋਈਆਂ ਨਾਰਾਂ।
ਕਈਆਂ ਭੈਣਾਂ ਦੇ ਵੀਰ ਵਿਛੜ ਗਏ, ਵੈਣ ਪਾਣ ਮੁਟਿਆਰਾਂ।
ਮਹਿਤਾ ਨੈਣ ਸਿੰਘ ਜੀ ਵਰਗੇ, ਵਿਚ ਜੰਗਲ ਦੇ ਰਹਿ ਗਏ।
ਹੱਥ ਜੋੜ ਕੇ ਭਾਈਚਾਰੇ ਨੂੰ, ਅਲਵਿਦਾ ਸਨ ਕਹਿ ਗਏ।
ਬਹਾਦਰ ਫੌਜਾਂ ਤੇ ਬਹਾਦਰ ਲੋਕਾਂ ਦਾ, ਹਾਲ ਕੁਝ ਲਿਖਵਾਇਆ।
ਰਾਵਲਾਕੋਟ ਤੋਂ ਕਢ ਕਾਫਲਾ, ਪੁਣਛ ਦੇ ਸ਼ਹਿਰ ਪਹੁੰਚਾਇਆ।

## ਪੰਜਵਾਂ ਕਾਫਲਾ

### (ਹਜੀਰੇ ਦਾ ਹਾਲ)

*

ਆਖਰੀ ਕਾਫਲਾ ਕੱਢ ਲਿਆਈਏ, ਗਲ ਕਰੀਏ ਹਜੀਰੇ ਵਾਲੀ।
ਰਾਵਲਾਕੋਟ, ਬਾਗ, ਪਲੰਦਰੀ, ਸਾਰਾ ਹੋ ਗਿਆ ਖਾਲੀ।
ਬਲਵੰਤ ਸਿੰਘ ਨਾਮੀ ਇਕ ਬੰਦਾ, ਰਾਵਲੇਕੋਟ ਤੋਂ ਨਸਿਆ।
ਪਹੁੰਚ ਹਜੀਰੇ ਕੈਂਪ ਮਿਲਟਰੀ, ਹਾਲ ਸਾਰਾ ਉਸ ਦੱਸਿਆ।

ਧਨ-ਮੈਦਾਨ ਦੇਵੀ ਗਲੀ ਵਿਚ, ਹਮਲਾ-ਆਵਰ ਅੱਜ ਰੈਸਟ ਕਰਸਨ।
ਸ਼ਾਮ ਵੇਲੇ ਸਮਝ ਸੋਚ ਕੇ, ਹਜੀਰੇ ਹਮਲਾ ਕਰਸਨ।
ਜਿੰਦਾ ਜਾਣ ਦੇਣਗੇ ਨਾਹੀਂ, ਐਸੀ ਕਟ ਵੱਢ ਕਰਸਨ।
ਵਿਚ ਹਜੀਰੇ ਹਿੰਦੂ, ਸਿੱਖ, ਮੌਤ ਆਜ਼ਾਈਂ ਮਰਸਨ।
ਖਬਰ ਮਿਲਣ ਤੇ ਇਕ ਦਮ ਯਾਰੋ, ਕੂਚ ਕਾਫਲਾ ਕੀਤਾ।
ਦਾਹਨੇ ਬਾਹੋਂ ਮਿਲਟਰੀ ਜਵਾਨਾਂ, ਸੋਹਣਾ ਪਰੋਟੈਕਸ਼ਨ ਕੀਤਾ।
ਦੁਆਰਾਂ ਦੀ ਕੋਵਾਲੀ ਅੰਦਰ, ਮਰ ਗਏ ਲੋਕ ਹਜ਼ਾਰਾਂ।
ਟਕਡਮ ਟਕਡਮ ਗੋਲੀ ਚਲਦੀ, ਜਿਵੇਂ ਝੜੀਆਂ ਲਗਨ ਬਹਾਰਾਂ।
ਮਾਰੋਂ ਪਕੜੋ ਜਾਣ ਨਾ ਦਿਉ, ਚਾਰੋ ਤਰਫ ਸੀ ਘੇਰਾ।
ਮਦਦ ਕੁਦਰਤ ਵੱਲੋਂ ਹੋਈ, ਪੈ ਗਿਆ ਘੁਪ ਅੰਧੇਰਾ।
ਘੇਰਾ ਤੋੜਨ ਖਾਤਰ ਯਾਰੋ, ਲਖਮੀ ਚੰਦ ਗਿਰਦਾਵਰ।
ਸਣੇ ਸਾਥੀਆਂ ਘੇਰੇ ਦੇ ਵਿਚ, ਕਰ ਗਿਆ, ਪ੍ਰਾਣ ਨਿਛਾਵਰ।
ਮਾਰੋ ਮਾਰ ਕਰਦੇ ਕਬਾਏਲੀ, ਮਦਾਰ ਪੁਰ ਨੂੰ ਆਏ।
ਫਾਇਰ ਜਵਾਬੀ ਕਰ ਮਿਲਟਰੀ, ਖਟੇ ਦੰਦ ਕਰਾਏ।
ਵਿਚ ਮਦਾਰਪੁਰ ਦੇ ਰਾਤ ਕਟ ਲਈ, ਦਿਨ ਚੜ੍ਹਨੇ ਨੂੰ ਆਇਆ।
ਪੁਣਛ ਸ਼ਹਿਰ ਤੋਂ ਇਕ ਕੰਪਨੀ, ਮਿਲਟਰੀ ਦਸਤਾ ਆਇਆ।
ਰਸਤਾ ਸਾਫ ਕਰਕੇ ਸਾਰਾ, ਕਾਫਲਾ ਪੁਣਛ ਪਹੁੰਚਾਇਆ।
ਸ਼ੇਰ ਸਿੰਘ ਤਹਿਸੀਲਦਾਰ, ਵਿਚ ਘੇਰੇ ਦੇ ਫਸਿਆ।
ਸਭ ਪ੍ਰਵਾਰ ਸ਼ਹੀਦ ਹੋ ਗਿਆ, ਕਰੱਤਬ ਸਿੰਘਾਂ ਵਾਲਾ ਦੱਸਿਆ।
ਪੰਜਾਹ ਹਜ਼ਾਰ ਲੋਕਾਂ ਨੂੰ, ਪੁਣਛ ਵਿਚ ਘੇਰਾ ਪਾਇਆ।
ਹਾਲ ਮਸੀਬਤ ਵਾਲਾ ਸਾਰਾ, ਕਵਿਤਾ ਵਿਚ ਲਿਖਾਇਆ।
ਗੁਲਾਮੀ ਦਾ ਜੂਲਾ ਲਾਹਣ ਦੀ ਖਾਤਰ, ਉਡੀਕਣ ਲੋਕ ਚਿਰਾਂ ਦੇ
ਵਿਚ ਰਾਜੋਰੀ ਬੇਦੋਸ਼ ਲੋਕਾਂ ਦੇ, ਲਗੇ ਢੇਰ ਸਿਰਾਂ ਦੇ।
ਮਲੇਥਰ, ਮਤਿਆਨੀ, ਕੋਟਲੀ, ਪਰਾਵਾ ਤੇ ਥਕਿਆਲਾ।
ਹਾਲ ਬੁਰੇ ਮਰਵਾਇਆ ਯਾਰੋ, ਸਹਸਾ ਤੇ ਸਰਸਾਵਾ।
ਝੰਗੜ ਤੇ ਨੌਸ਼ਹਿਰੇ ਅੰਦਰ, ਹੋਏ ਖੂਨੀ ਕਾਰੇ।
ਗਡੀਆਂ ਰੋਕ ਕੇ ਵੈਰੀ ਪਤਨ ਤੇ, ਲੋਕੀਂ ਬਹੁਤੇ ਮਾਰੇ।
ਰੂਪ ਸਿੰਘ ਡਰਾਈਵਰ ਦੇ ਸਾਥੀ, ਗਏ ਸਨ ਸਾਰੇ ਮਾਰੇ।
ਕਿਲ੍ਹਾ ਦਰ੍ਹਾਲ, ਨਨਹਾਲ ਵਿਚ ਸਨ, ਜਥੇਦਾਰ ਕੁਝ ਭਾਰੇ।
ਸੂਬੇਦਾਰ ਰਣਜੀਤ ਸਿੰਘ ਵਰਗੇ, ਕੌਮੀ ਸ਼ੇਰ ਦੁਲਾਰੇ।
ਦੂਰ-ਦੂਰ ਤਕ ਜਥੇ ਭੇਜ ਕੇ, ਦੁਸ਼ਮਨ ਨੂੰ ਵੰਗਾਰੇ।
ਭਾਜੜਾਂ ਪਾਈਆਂ ਵੈਰੀਆਂ ਨੂੰ, ਲੰਬੇ ਲਾ ਜੈਕਾਰੇ।
ਮਹਾਰਾਜੇ ਹਰੀ ਸਿੰਘ ਤੋਂ, ਪੰਡਤ ਨਹਿਰੂ ਸਿਆਸੀ ਬਦਲਾ ਲੀਤਾ।
ਸਮੇਂ ਸਿਰ ਨਾ ਮਦਦ ਦਿਤੀ, ਜ਼ੁਲਮ ਜ਼ਾਲਮਾਂ ਕੀਤਾ।
ਲਹਿੰਦੇ ਚੜ੍ਹਦੇ ਲੋਕ ਦੇਸ਼ ਦੇ, ਗਮ ਦਾ ਸਾਹ ਲੈਂਦੇ।
ਉਜਾੜਾ ਕਰ ਜੰਮੂ ਕਸ਼ਮੀਰ ਦਾ, ਅਟੁਟ ਅੰਗ ਹਨ ਕਹਿੰਦੇ।
ਸੰਤਾਲੀ, ਪੈਂਠ, ਇਕੱਤਰ ਅੰਦਰ, ਹੁੰਦੀਆਂ ਨਾ ਲੜਾਈਆਂ।
ਅਮਨ ਅਮਾਨ ਨਾਲ ਵਸਦੇ ਲੋਕੀਂ, ਵਾਂਗੋ ਸਕਿਆਂ ਭਾਈਆਂ।

ਸ਼ੇਖ ਅਬਦੁਲੇ ਨੂੰ ਸੌਂਪ ਹਕੂਮਤ, ਮਹਾਰਾਜਾ ਜਲਾਵਤਨ ਹੋ ਚਲਿਆ।
ਉਜਾੜਾ ਕਰਕੇ ਜੰਮੂ ਕਸ਼ਮੀਰ ਦਾ, ਬੰਬੇ ਜਾ ਕੇ ਵੜਿਆ।
ਇਹਲਾਕ ਕਰਕੇ ਸ਼ੇਖ ਅਬਦੁਲੇ ਨੇ, ਹਿੰਦ ਤੋਂ ਫੌਜਾਂ ਲਈਆਂ।
ਪੈਰਾਸ਼ੂਟ ਤਾਈਂ ਉਤਰ ਫੌਜ ਨੇ, ਸੰਭਾਲ ਪੋਜ਼ੀਸ਼ਨ ਲਈਆਂ।
ਫਸਟ ਸਿੱਖ ਤੇ ਪੈਰਾ ਕਮਾਊ ਫੌਜੀ ਦਸਤੇ ਗਜਦੇ।
ਖਾਲੀ ਕਰ ਕਸ਼ਮੀਰ ਕਬਾਲੀ ਵਲ ਪਿੰਡਾਂ ਨੂ ਨਸਦੇ।
ਸ਼ੇਰ ਵਾਨੀ ਜਿਹੇ ਵਫਾਦਾਰ, ਕਈ ਕਸ਼ਮੀਰੀ ਮਰ ਗਏ।
ਹਿੰਦ ਫੌਜ਼ ਦਾ ਸਾਥ ਦੇ ਕੇ, ਨਾਮ ਉਚਾ ਸਨ ਕਰ ਗਏ।
ਉੜੀਉਂ ਚਲ ਬਰਗੇਡ ਇਕ, ਵਲ ਪੁਣਛ ਦੇ ਆਇਆ।
ਪੁੱਲ ਸੜ ਗਿਆ ਛਾਂਜਲ ਵਾਲਾ, ਹੋਇਆ ਕੁਲ ਸਫਾਇਆ।
ਛੈਲ ਛਬੀਲਾ ਗਭਰੂ ਸੋਹਣਾ, ਇਕ ਪੰਜਾਬੀ ਆਇਆ।
ਪ੍ਰੀਤਮ ਸਿੰਘ ਬਰਗੇਡ ਕਮਾਂਡਰ, ਜਿਸ ਨੇ ਪੁਣਛ ਬਚਾਇਆ।
ਰਾਤੋ ਰਾਤ ਪੁਣਛ ਵਿਚ ਉਸ ਨੇ, ਹਵਾਈ ਗਰਾਉਂਡ ਬਣਾਇਆ।
ਪੈਰਾਮੀਟਰ ਲਗਾ ਕੇ ਚਾਰੋਂ ਤਰਫ, ਪੁਣਛ ਦਾ ਸ਼ਹਿਰ ਬਚਾਇਆ।
ਆਸੇ ਪਾਸੇ ਪਹਾੜਾਂ ਉਤੇ, ਪਿਕਟਾਂ ਸਭ ਲਗਾਈਆਂ।
ਚੌਦਾਂ ਮਹੀਨੇ ਘੇਰੇ ਦੇ ਵਿਚ, ਹੋਈਆਂ ਖੂਬ ਲੜਾਈਆਂ।
ਵਲ ਚੜ੍ਹਦੇ ਪੁਣਛ ਸ਼ਹਿਰ ਦੇ, ਨੰਗਾਲੀ ਸਾਹਿਬ ਦਾ ਡੇਰਾ।
ਪਿੰਡ ਲੁਟੇਰੇ ਕਬਾਇਲੀ ਲੋਕਾਂ, ਪਾਇਆਂ ਆਣ ਸੀ ਘੇਰਾ।
ਵਿਚ ਹਮਲੇ ਕੁਝ ਸਿੰਘਾਂ ਨੇ, ਜਨਮ ਸਫਲ ਸੀ ਕੀਤਾ।
ਭਗਤ ਸਿੰਘ ਜਿਹੇ ਮਰਦ ਸੂਰਮੇ, ਜਾਮ ਸ਼ਹੀਦੀ ਪੀਤਾ।
ਗਿਰਦਾਵਰ ਸੋਹਣ ਸਿੰਘ, ਫਕੀਰ ਸਿੰਘ, ਪੂਰਨ ਸਿੰਘ ਡ੍ਰਾਇਵਰ।
ਪੂਰੀ ਰਾਤ ਲੜਦੇ ਰਹੇ, ਨਾਲ ਹੌਂਸਲੇ ਬਹਾਦਰ।
ਮਹੰਤ ਸਾਹਿਬ ਨੇ ਪੁਣਛ ਆ ਕੇ ਸਾਰੀ ਖ਼ਬਰ ਸੁਣਾਈ।
ਕਰ ਅਲਾਰਮ ਪ੍ਰੀਤਮ ਸਿੰਘ ਨੇ, ਕਰ ਦਿਤੀ ਚੜ੍ਹਾਈ।
ਬਹਾਦਰ ਲੋਕਾਂ ਮੌਕੇ ਤੇ, ਡੇਰੇ ਤਾਈਂ ਬਚਾਇਆ।
ਘੇਰੇ ਦੇ ਵਿਚ ਆਏ ਸਿੰਘਾਂ ਨੂੰ, ਛਾਤੀ ਨਾਲ ਲਗਾਇਆ।
ਠਾਕਰ ਮੇਲਾ ਸਿੰਘ ਦੀ ਗੱਦੀ, ਜਤ-ਸਤ ਸੰਜਮ ਵਾਲੀ।
ਜੋ ਅੜਿਆ ਸੋ ਝੜਿਆ ਯਾਰੋ, ਜਾਵੇ ਹੱਥੋਂ ਖਾਲੀ।
ਗੂੰਜਾਂ ਪੈਣ ਜੈਕਾਰੇ ਗਜਣ, ਦਿਸਦੀ ਫੌਜ ਅਕਾਲੀ।
ਹੌਸਲਾ ਮੂਲ ਨਾ ਪਵੇ ਅਸਾਂ ਨੂੰ, ਕਹਿੰਦੇ ਸਨ ਕਬਾਲੀ।
ਕਈ ਸਿਆਣੇ ਗੱਲਾਂ ਕਰਦੇ, ਬੋਲ ਸਜੇ ਖਬੇ।
ਹਮਲਾ ਕਰ ਨੰਗਾਲੀ ਸਾਹਿਬ ਤੇ, ਪੈਰ ਨਾ ਸਾਡੇ ਲਗੇ।

# ਸ੍ਰ. ਪ੍ਰੀਤਮ ਸਿੰਘ ਦੀ ਬਹਾਦਰੀ
## ਹੀਰੋ ਆਫ਼ ਪੁਣਛ ਬਰਗੇਡ ਕਮਾਂਡਰ

*

ਪ੍ਰੀਤਮ ਸਿੰਘ ਸਰਦਾਰ ਨੇ ਬੋਲ ਧਾਵਾ, ਬੜੇ ਖਾਨ ਪਠਾਨ ਨਿਵਾ ਦਿਤੇ।
ਸ਼ਾਹਪੁਰ, ਮੰਡੀ, ਸੁਰਨਕੋਟ ਤੇ, ਕਬਜ਼ੇ ਆਪਣੇ ਕੁਲ ਕਰਾ ਦਿੱਤੇ।
ਉਪਰ ਖਾਲਸੇ ਪਹਾੜ ਤੇ ਚਾੜ੍ਹ ਫੌਜਾਂ, ਨਾਲ ਕਸ਼ਮੀਰ ਮਿਲਾਪ ਕਰਾ ਦਿਤੇ।
ਛਜਾ ਕਰ ਕਬਜ਼ਾ ਸਲੋਤਰੀ ਤਕ, ਡੇਰੇ ਦੁਸ਼ਮਣ ਦੇ ਕੂਚ ਕਰਾ ਦਿਤੇ।
ਹਾਜੀ ਪੀਰ ਪਹਾੜ ਨੂੰ ਸੋਧ ਕੇ ਤੇ, ਝੰਡੇ ਫਤਹਿ ਦੇ ਉਥੇ ਝੁਲਾ ਦਿੱਤੇ।
ਆਇਆ ਚਲ ਰਾਜੋਰੀ ਤੋਂ ਬਰਗੇਡ ਜਿਹੜਾ, ਉਮਰ ਬੀ. ਜੀ. ਤੇ ਹੱਥ ਮਿਲਾ ਦਿੱਤੇ।
ਭਲਾ ਰਹੇ ਕਿਹੜਾ ਪੁਣਛ ਸ਼ਹਿਰ ਅੰਦਰ, ਜਿਥੇ ਪੈਂਦੇ ਸਨ ਸੈਂਕੜੇ ਬੰਬ ਯਾਰੋ।
ਰੈਂਜ ਸ਼ਹਿਰ ਦੇ ਵਿਚ ਕਟਿਆ ਸੀ, ਜਾਂਦੇ ਮਹਿਲ ਤੇ ਮਾੜੀਆਂ ਕੰਬ ਯਾਰੋ।
ਸ਼ਹੀਦੀਆਂ ਦਿਤੀਆਂ ਇਥੇ ਮਲੇਸ਼ੀਏ ਨੇ, ਸਭੋ ਸਹਾਰ ਕੇ ਤੇ ਭੁੱਖ ਨੰਗ ਯਾਰੋ।
ਨੰਗੇ ਬਦਨ ਉਤੇ ਪਹਿਰਾ ਦੇਵੰਦੇ ਸਨ, ਉਪਰ ਪਹਾੜੀਆਂ ਤੇ ਕੰਬ ਕੰਬ ਯਾਰੋ।
ਉਡਦੇ ਹਵਾਈ ਜਹਾਜ਼ ਗਿਰਾ ਦੇਂਦੇ, ਗੋਲੀ ਲਾ ਦੁਸ਼ਮਨ ਟਕ ਡੰਮ ਯਾਰੋ।
ਕਿਸੇ ਸਾਰ ਨਾ ਲਈ ਬਹਾਦਰ ਦੀ, ਵੇਲੇ ਮੁਸੀਬਤਾਂ ਦੇ ਗਏ ਲੰਘ ਯਾਰੋ।
ਆਪਣੇ ਵਤਨ ਦੀ ਖਾਤਰ ਸਾਧੂ ਸਿੰਘਾ, ਕੀਤਾ ਵਿਚ ਮੁਸੀਬਤ ਜੰਗ ਯਾਰੋ।

(ਅਮਰਜੋਤ 'ਚ)



# ਰਤਨ ਸਿੰਘ ਰਤਨ ਕਰਗਲੀ (1921 ਈ.)

## ਰਫਿਊਜੀ ਸਿੱਖ ਨੂੰ...

*

ਮੈਂ ਮੰਨਿਆ ਵੀਰਾ ਤੇਰੇ ਤੇ, ਬਿਪਤਾ ਦੀ ਬੱਦਲੀ ਛਾਈ ਹੈ।
ਦੁਨੀਆਂ ਦੀ ਹਰ ਮੁਸੀਬਤ ਨੇ, ਤੈਨੂੰ ਗਲਵੱਕੜੀ ਪਾਈ ਹੈ।

ਪੁਸ਼ਤਾਂ ਤੋਂ ਬਣਿਆ ਘਰ ਤਿਰਾ, ਉਹ ਘਰ ਵੀ ਤੇਰਾ ਘਰ ਨਾ ਰਿਹਾ।
ਧਨ-ਦੌਲਤ ਵੀ ਤਿਰਾ ਜੋ ਕੁਝ ਸੀ, ਤੇਰਾ ਉਹ ਵੀ ਸਾਰਾ ਲੁਟਿਆ ਗਿਆ।

ਧੀਆਂ, ਪੁੱਤਰ, ਸਾਕ ਸਬੰਧੀ ਵੀ, ਤੇਰੇ ਸਾਹਵੇਂ ਹੀ, ਆਹ ਕੋਹੇ ਗਏ।
ਇੰਜ, ਪਿਆਰੇ ਸੱਜਣਾਂ ਮਿੱਤ੍ਰਾਂ ਦੇ, ਸਦੀਵੀ ਤੈਨੂੰ ਵਿਛੋੜੇ-ਪਏ।

ਤੇਰਾ ਮੁੜ ਵਸੇਬਾ ਹੋਵਣ ਦਾ, ਕਿਤੇ ਵੀ ਕੋਈ ਰਾਹ ਨਾਂ ਰਿਹਾ।
ਤੇ ਬੇ-ਘਰ ਨਿਰਧਨ ਹੋ ਕੇ ਤੂੰ, ਗ਼ਮ ਫ਼ਿਕਰਾਂ ਹਨੇਰੇ ਭਟਕ ਗਿਆ।

ਪਰ ਅੱਜ ਇਹ ਦਿਲੇ ਸੋਚ ਲਿਆ ਇਹ ਕੀ ਭਾਣਾ ਵਰਤ ਗਿਆ।
ਕਿ ਸਿਖ ਗੁਰ ਕਲਗ਼ੀਧਰ ਦਾ ਹਾਂ, ਨਿੱਤ ਸਿਜਦਾ ਜਿਸ ਨੂੰ ਕਰਦਾ ਹਾਂ।

ਉਹ ਵਾਸੀ ਸੀ ਅਨੰਦਪੁਰ ਦਾ, ਉਸ ਨੂੰ ਵੀ ਅਨੰਦਪੁਰ ਛੱਡਣਾ ਪਿਆ।
ਫਿਰ ਉਸ ਗੜ੍ਹੀ ਡੇਰੇ ਲਾਏ ਆ, ਪਿਛੇ ਵੈਰੀ ਘੇਰੇ ਪਾਏ ਆ।

ਦੋ ਸਾਹਿਬਜ਼ਾਦੇ ਨਾਲ ਹੀ ਰਹੇ, ਦੋ ਮਾਤਾ ਦੇ ਸੰਗ ਵਿਛੜ ਗਏ।
ਦੋ ਨਾਲ ਦੇ, ਗਿਣਤੀ ਸਿੱਖਾਂ ਦੇ, ਹੱਥੀਂ ਆਪਣੇ ਜੰਗ ਭਿਜਵਾ ਦਿੱਤੇ।

ਮੁੜ ਹੁਕਮ ਮੰਨ ਕੇ ਸਿੱਖਾਂ ਦਾ, ਗੜ੍ਹੀ 'ਚੋਂ ਨਿਕਲੇ ਨਾਅਰੇ ਲਾ।
ਹਿੰਦੂਆਂ ਦਾ ਪੀਰ ਹੈ ਜਾ ਰਿਹਾ, ਸਿੱਖਾਂ ਦਾ ਪੀਰ ਹੈ ਜਾ ਰਿਹਾ।

ਆਹ, ਨੰਗੀਂ ਪੈਰੀਂ ਚਲਦੇ ਹੋਏ, ਇਕ ਸੰਘਣੇ ਜੰਗਲ ਵਿਚ ਪੁੱਜੇ।
ਪੈਰਾਂ 'ਚੋਂ ਲਹੂ ਸੀ ਸਿਮ ਰਿਹਾ, ਉਹ ਜੰਗਲ ਵਿਚ ਹੀ ਲੇਟ ਗਏ।

ਪ੍ਰਵਾਰ ਸੀ ਸਾਰਾ ਵਿਛੜ ਗਿਆ, ਪਰ ਚਿਹਰੇ ਉਹੀ ਜਲਾਲ ਰਿਹਾ।
ਉਸ ਰਹੀ, ਉਹੀ ਚੜ੍ਹਦੀ ਕਲਾ, ਉਸੀ ਚੜ੍ਹਦੀ ਕਲਾ ਵਿਚ ਗਾ ਉਠਿਆ।

"ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ।
ਤੁਧ ਬਿਨੁ ਰੋਗ ਰਜ਼ਾਈ ਦਾ ਓਢਣ, ਨਾਗ ਨਿਵਾਸਾਂ ਦਾ ਰਹਿਣਾ।

ਸੂਲ ਸੁਰਾਹੀ ਖੰਜਰ ਪਿਆਲਾ, ਬਿੰਗੁ ਕਸਾਈਆਂ ਦਾ ਸਹਿਣਾ।
ਯਾਰੜੇ ਦਾ ਸਾਨੂੰ ਸਥਰੁ ਚੰਗਾ, ਭੱਠ ਖੇੜਿਆਂ ਦਾ ਰਹਿਣਾ।"

ਹਾਂ, ਦਿਲ ਵਿਚ ਈਹੋ ਸੋਚਾਂ ਲੈ, ਤੇ ਦਿਲ ਆਪਣੇ ਇਹ ਲੋਚਾਂ ਲੈ,
ਕਿ ਜੀਵਨ ਇਹ ਬਦਲਾਣਾ ਹੈ, ਜੀਵਨ ਵਿਚ ਖੇੜਾ ਲਿਆਣਾ ਹੈ।

ਗੁਰ, ਜੀਵਨ ਰਾਹ ਤਕਾਣਾ ਹੈ, ਇਸੀ ਰਾਹੇ ਤੁਰਦੇ ਜਾਣਾ ਹੈ।
(ਪੰਥਕ ਸੰਦੇਸ਼ 'ਚ)



*ਇਹ ਕਵਿਤਾ ਦਸੰਬਰ 1947 ਵਿਚ ਛਟੀ ਪਾਤਸ਼ਾਹੀ ਗੁਰਦੁਆਰਾ ਕਾਠੀ ਦਰਵਾਜ਼ਾ ਸ੍ਰੀ ਨਗਰ ਵਿਚ ਪੜ੍ਹੀ ਗਈ।('ਰਤਨ')*

## · ਹਰਨਾਮ ਸਿੰਘ ਦੁਖੀਆ (1921 ਈ.)

## ਉਹ ਧਰਤੀ

*

ਉਹ ਧਰਤੀ
ਜਿਥੇ ਮੈਂ ਬਚਪਨ ਦੇ ਦਿਨ
ਮੁਸਲਮਾਨ ਹਾਣੀਆਂ ਨਾਲ ਖੇਲ੍ਹ ਕੁਦ ਕੇ ਗੁਜ਼ਾਰੇ,
ਉਹਦੇ ਉਤੇ ਅੱਜ ਵਸ ਰਹੇ ਨੇ
ਇਥੋਂ ਗਏ ਸਨ ਜੋ ਮੁਸਲਮਾਨ ਪਿਆਰੇ
ਅਸੀਂ ਤਾਂ ਉਹਨਾਂ ਦੇ ਦੇਸ਼ ਵਿਚ ਬੈਠੇ ਹਾਂ ਪਰਦੇਸੀ
ਉਹ ਸਾਡੇ ਦੇਸ ਵਿਚ ਬਿਦੇਸ਼ੀ।
ਅਸੀਂ ਬੇਘਰੇ ਦੋਵੇਂ ਇਕੋ ਰੋਗ ਦੇ ਮਾਰੇ,
ਬੱਤੀ ਸਾਲ ਬਾਦ ਵੀ ਸਾਡੀ ਕਿਸਮਤ
ਦੀ ਕਿਸ਼ਤੀ ਨਹੀਂ ਲਗੀ ਕਿਨਾਰੇ
ਛਿਕਰਾਂ ਦੇ ਫਾਕੇ ਦੀਆਂ ਕਾਗਾ ਬਰਸਾਤੀ ਹੜਾ ਸਮਾਨ
ਖੁਸ਼ੀਆਂ ਦੇ ਖੇੜੇ ਵਾਲੇ ਸਾਡੇ ਰੋੜ੍ਹ ਖੜੇ ਅਰਮਾਨ
ਜਿਹੜਾ ਤੂਫ਼ਾਨ ਸਾਨੂੰ ਉਥੋਂ ਉੱਡਾ ਕੇ ਇਥੇ ਲਿਆਇਆ
ਉਸੇ ਮੌਤ ਦੇ ਡਰ ਨੇ ਉਹਨਾਂ ਨੂੰ ਉੱਥੇ ਪੁਚਾਇਆ
ਉਹ ਉਥੇ ਕਿਸਮਤ ਨੂੰ ਪਿਟਦੇ ਅਸੀਂ ਇਥੇ ਭਾਗਾਂ ਨੂੰ ਰੋਂਦੇ
ਕਰਮ ਦੋਹਾਂ ਦੇ ਖੋਟੇ!
ਨਿਕਲਣ ਲਗਿਆ ਅੰਗਰੇਜ਼ ਕਰ ਗਿਆ ਦੇਸ਼ ਸਾਡੇ ਦੇ ਟੋਟੇ
ਜੋ ਇਥੋਂ ਗਿਆ ਉਸਨੂੰ ਉੱਥੇ ਮੁਕਾਮੀ ਘੂਰੇ,
ਸਾਡੇ ਵੀ ਨਹੀਂ ਹੋਏ ਬਨਵਾਸ ਦੇ ਦਿਨ ਪੂਰੇ।
ਉਹ ਵਿਚਾਰਾਂ ਇਥੋਂ ਜਾ ਕੇ ਵਿਚ ਬਹਿ ਗਿਆ ਇਸਲਾਮ ਦੀ ਪਾਲਕੀ
ਪਰ ਸਾਨੂੰ ਇਥੇ ਜਿਮੀਂ ਜਾਇਦਾਦ ਦੀ ਨਹੀਂ ਮਿਲੀ ਹੱਕ ਮਾਲਕੀ
ਸਾਡੇ ਘਰ-ਬਾਰ ਉਹਨਾਂ ਨੇ ਸਾਂਭੇ ਜਾ ਸਰਹੱਦ ਤੋਂ ਪਾਰ,

ਕਿਵੇਂ ਨਹੀਂ ਅਸੀਂ ਉਹਨਾਂ ਦੀ ਜ਼ਿਮੀ-ਜਾਇਦਾਦ ਦੇ ਹੱਕਦਾਰ?
ਰਬ ਜਾਣੇ ਉਹ ਦਿਨ ਕਦੋਂ ਆਸੀ
ਜਦ ਸ਼ੇਰੇ ਕਸ਼ਮੀਰ ਇਨਸਾਫ਼ ਦਾ ਬਿਗਲ ਬਜਾਸੀ
ਇਹ ਤਾਂ ਸੱਚ ਹੈ ਕਿ 1947 ਵਿਚ
ਸ਼ੇਰੇ ਕਸ਼ਮੀਰ ਨਾ ਉਠਦੇ, ਨਾ ਡਟ ਕੇ ਖਲੋਂਦੇ
ਅੱਜ ਜੰਮੂ-ਕਸ਼ਮੀਰ ਵਿਚ ਹਿੰਦੂ-ਸਿੱਖ ਨਾ ਹੁੰਦੇ।
ਇਹ ਗਲ ਸੱਚੀ ਹੈ, ਝੂਠ ਸਚ ਦੇ ਅੱਗੇ ਖਲੋ ਨਹੀਂ ਸਕਦਾ
ਮੁੱਢ ਤੋਂ ਹੀ ਸ਼ੇਰੇ-ਕਸ਼ਮੀਰ ਭਾਰਤੀ ਹੈ ਪਾਕਿਸਤਾਨੀ ਹੋ ਨਹੀਂ ਸਕਦਾ
ਰੱਬ ਜਾਣੇ ਕਿਹੜੀ ਗੱਲੋਂ ਇਹ ਸ਼ਰਨਾਥੀਆਂ ਵੱਲੋਂ ਅੱਖ ਮੋੜ ਕੇ
ਉਹਨਾਂ ਦੇ ਹੱਕਾਂ ਦੀ ਸਾਖੀ ਹੈ ਭਰਦਾ
ਹੱਕਦਾਰਾਂ ਦੇ ਹੱਕ ਖੋਹ ਕੇ,
ਕੁਹੱਕਾ ਦੇ ਹੱਕਾਂ ਦੀ ਰਾਖੀ ਹੈ ਕਰਦਾ।

(ਪਹਾੜਾਂ ਵਿੱਚ ਸਿੱਖੀ-ਜੀਵਨ 'ਚ)

## ਅੱਥਰੂ

*

ਅਖੀਆਂ ਡੁਲੀਆਂ ਅੱਥਰੂ ਰੋਏ
ਦੁਨੀਆ ਵਸਦੀ ਅਸੀਂ ਬੇਘਰ ਹੋਏ
ਅਸੀਂ ਅੱਥਰੂ ਅਰਮਾਨਾਂ ਦਾ ਪਾਣੀ
ਡੁਲ੍ਹ ਕੇ ਦੱਸਦੇ ਹਾਂ ਦਰਦਾਂ ਦੀ ਕਹਾਣੀ
ਸਫ਼ਰ ਚਰੋਕਾ ਹਾਂ ਸਫਰਾਂ ਦੇ ਪਾਂਧੀ
ਪਲਕੋਂ ਡਿਗੀ ਬੂੰਦ ਵੀ ਕੋਈ ਦਰਦ ਸੁਨਾਂਦੀ
ਦਰਦ ਹੈ ਕੀ ਕਿਵੇਂ ਕਿਸੇ ਨੂੰ ਹੁੰਦਾ
ਪੀੜਾ ਹੁੰਦੀ ਦਿਲ ਨੂੰ ਹਾਂ ਰਜ ਕੇ ਰੋਂਦਾ
ਪਲਕਾਂ ਦੇ ਉਹਲੇ ਮੈਂ ਅੜਿਆ ਰਹਿੰਦਾ
ਮੋਤੀ ਬਨ ਅਮੋਲ ਵਿਚ ਝੋਲੀ ਢਹਿੰਦਾ
ਪ੍ਰਵਾਨ ਚੜ੍ਹਾਂ ਤਾਂ ਪਾਣੀ ਸੁਕੇ
ਅਸਾਂ 'ਦੁਖੀਆਂ' ਦਾ ਵੀ ਕਿਤੇ ਸਫਰ ਮੁਕੇ।

(ਦੁੱਖੀਆਂ ਦੇ ਹਾੜੇ 'ਚ)

# ਪ੍ਰੀਤਮ ਦੀ ਯਾਦ

*

ਵਾਹ ਪ੍ਰੀਤਮ ਸਿੰਘ ਬ੍ਰਿਗੇਡੀਅਰ ਸ਼ੇਰਾ ਸਰਦਾਰਾ
ਤੂੰ ਫਰਸ਼ੀ ਆ ਕੇ ਚਮਕਿਆ ਅਸਮਾਨੀ ਤਾਰਾ
ਜਿਉਂ ਰੱਖਿਆ ਕਰਨ ਪ੍ਰਹਿਲਾਦ ਦੀ ਨਰਸਿੰਘ ਅਵਤਾਰਾ।
ਤਿਉਂ ਤੂੰ ਘਲਿਆ ਪ੍ਰਬਤੀ ਸਤਿਗੁਰੂ ਕਰਤਾਰਾ
ਧੰਨ ਜਣਨ੍ਹੀ ਜਿਸ ਜਾਇਆ ਧੰਨ ਪਿਤਾ ਪਿਆਰਾ
ਧੰਨ ਦੇਸ਼ ਕੁਲਧੰਨ ਹੈ ਧੰਨ ਸਭ ਪ੍ਰਵਾਰਾ
ਤੂੰ ਝੂਠ ਫਰੇਬੋਂ ਪਾਕ ਹੈ ਸੱਚੇ ਸਚਿਆਰਾ,
ਜੱਸ ਤੇਰੇ ਉਪਕਾਰ ਦਾ ਗਾਏ ਜਗ ਸਾਰਾ
ਤੂੰ ਏਰੋਡ੍ਰੂਮ ਤਿਆਰ ਕਰ ਵਿਚ ਜਹਾਜ਼ ਉਤਾਰਾ
ਤੂੰ ਬੰਨਿਆ ਰੁੜ੍ਹਦੀ ਕੌਮ ਦਾ ਸਚਮੁਚ ਕਿਨਾਰਾ
ਤੂੰ ਵਿਚ ਮੈਦਾਨੀ ਚਮਕਿਆ ਖੰਡਾ ਦੋ ਧਾਰਾ
ਉਹ ਸਦਾ ਕੀ ਨੀਂਦ ਸੁਆਲਿਆ ਵਹਿਸ਼ੀ ਹਤਿਆਰਾ
ਫਿਰ ਬਣ ਦਿਵਾਰ ਫੌਲਾਦ ਦੀ ਡੱਕ ਲਸ਼ਕਰ ਸਾਹਾ
ਤੇਰੇ ਪਿਛੇ ਉਜੜਿਆ ਬਹਿ ਸਮਾਂ ਗੁਜਾਰਾ
ਕਿਤੇ ਬੱਨ ਕਮਾਂਡਰ ਪੁਣਛ ਵਿਚ ਆਵੇਂ ਦੋਬਾਰਾ
ਤੈਨੂੰ ਘੜੀ ਨਾ ਵਿਛੜਨ ਦੇਈਏ ਹੋ ਜਾਏ ਸਹਾਰਾ
ਅਸੀਂ ਮੁੜ ਵਸ ਜਾਈਏ ਉਜੜੇ ਜੇ ਕਰੇਂ ਇਸ਼ਾਰਾ
ਅੱਜ ਝਲੇ ਭਾਰ ਨਾ ਧਰਤ ਵੀ ਉਹ ਸਮਝੇ ਭਾਰਾ
ਹੁਣ ਸਾਡੇ ਵਸ ਚੋਂ ਬਾਹਰ ਹੈ ਸੁਝਦਾ ਨਹੀਂ ਚਾਰਾ
ਉਹ ਦਿਸਨ ਟੁਕੜੇ ਮੰਗਦੇ ਘਰ ਛਡੇ ਭਰੇ ਭੰਡਾਰਾ
ਉਹ ਕਰਦੇ ਯਾਦ ਪ੍ਰੀਤਮਾਂ ਤੇਰਾ ਉਪਕਾਰਾ
ਆ ਵਸਾ ਜਾ ਉਜੜਿਆਂ ਮੁੜ ਦੂਜੀ ਵਾਰਾ
ਨਹੀਂ 'ਦੁਖੀਆ' ਨੂੰ ਪ੍ਰੀਤਮਾਂ ਤੇਰੇ ਬਾਜ ਸਹਾਰਾ।

(ਦੁਖੀਆਂ ਦੇ ਹਾੜੇ 'ਚ)



## ਗਿ. ਹਰਨਾਮ ਸਿੰਘ, ਕੌਮੀ ਕੋਟ (1922 ਈ.)

### ਸ਼ਹੀਦ-ਜੰਗਨਾਮਾ

### (ਵੈਰੀਆਂ ਨੂੰ ਸਿੰਘਾਂ ਦਾ ਕੋਰਾ ਜਵਾਬ)

*

ਦੀਨ ਮੰਨਣਾ ਨਹੀਂ ਹੈ ਵੈਰੀਓ ਵੇ, ਕੋਈ ਜ਼ਿੰਦਗੀ ਦੀ ਨਹੀਂ ਲੋੜ ਸਾਨੂੰ
ਸੀਸ ਦੇਵਣਾ ਗੁਰੂ ਦੀ ਆਨ ਪਿੱਛੇ, ਝੂਠੇ ਦੀਨ ਨੇ ਜਾਵਣਾ ਛੋੜ ਸਾਨੂੰ
ਹੰਸ ਚੁਗਾ ਦੇ ਹੀਰਿਆਂ ਮੋਤੀਆਂ ਨੂੰ, ਕਾਵਾਂ ਵਾਲੜੇ ਵਿਸ਼ੇ ਨਾ ਰੋਲ ਸਾਨੂੰ
ਮਿੱਠੇ ਹੋਵਦੇ ਸ਼ਰਬਤ ਨਾ ਵਿੱਚ ਅੰਬਾਂ, ਅੱਕ ਵਿਚ ਨਾ ਨਿਬੂ ਨਚੋੜ ਸਾਨੂੰ
ਚਾਰ ਦਿਨਾਂ ਦੀ ਜ਼ਿੰਦਗੀ ਜੱਗ ਫ਼ਾਨੀ, ਅੰਤ ਪਾਉਣਾ ਮੜੀ ਮਰੋੜ ਸਾਨੂੰ
ਹਰਨਾਮ ਸਿੰਘਾਂ ਸਿੰਘ ਹਾਂ ਗੁਰੂ ਭੀ ਦੇ, ਝੂੱਠੇ ਦੀਨ ਨੇ ਭਾਵਦੇਂ ਛੋੜ ਸਾਨੂੰ।

### ਤਥਾ

ਚਲ੍ਹੀਆਂ ਗੋਲੀ ਹਰ ਦੋ ਪਾਸਿਆਂ ਥੀਂ, ਵੇਖੋ ਰੱਬ ਕੀ ਖੇਲ ਵਰਤਾਨ ਲਗਾ
ਕਿੱਥੇ ਨਾਲ ਹਜ਼ਾਰਾਂ ਦੇ ਖਾਲਸੇ ਨੂੰ, ਅੱਜ ਵੈਰੀਆਂ ਨਾਲ ਲੜਾਨ ਲਗਾ
ਕਿੱਥੇ ਪਰਖ ਹੋਣੀ ਸਿਖੀ ਪੰਥ ਦੀ ਸੀ, ਪੰਥ ਸਿਖੀਓ ਨਹੀਂ ਡੁਲਾਨ ਲਗਾ
ਹੱਥ ਦਸ ਕੇ ਵੈਰੀਆਂ ਜ਼ਾਲਮਾਂ ਨੂੰ, ਪਾਕਿਸਤਾਨ ਦੇ ਮੂੰਹ ਚੜਾਨ ਲਗਾ
ਨਾਹਰੇ ਮਾਰ ਕੇ ਚੜ੍ਹ ਪਏ ਖਾਲਸੇ ਤੇ, ਅਗੋਂ ਖਾਲਸਾ ਖੌਫ਼ ਨਾ ਖਾਣ ਲਗਾ
ਇਕ-ਦੂਸਰੇ ਨੂੰ ਕਿਆ ਸਿੱਖ ਸਿੰਘਾਂ, ਹੋਣਾ ਸੋਈ ਜੋ ਰੱਬ ਨੂੰ ਭਾਣ ਲਗਾ
ਛਾਤੀ ਕੱਢ ਕੇ ਲੜੇ ਮੈਦਾਨ ਸਿੰਘ, ਰੱਬ ਆਮ ਸੱਚਾ ਫ਼ਤਿਹੇ ਪਾਣ ਲਗਾ
ਹਰਨਾਮ ਸਿੰਘ ਨਾ ਲਿਖਿਆ ਜਾਇ ਮੈਥੋਂ, ਜਿਹੜਾ ਜੰਗ ਸੀ ਵਿਚ ਮੈਦਾਨ ਲਗਾ

### ਵੈਰੀਆਂ ਨੇ ਬੱਕੇ ਦੇ ਸਿੰਘਾਂ ਵੱਲ ਤਿਆਰੀ ਕਰਨੀ

ਲਾਸ਼ਾਂ ਖਾਸ ਚਕਵਾਇ ਕੇ ਗਏ ਵੈਰੀ, ਖੇਤਾਂ ਵਿਚ ਜ਼ਮੀਨ ਦੋਬਾਵਦੇ ਨੇ
ਇਨ੍ਹਾਂ ਸਿੰਘਾਂ ਦਾ ਫ਼ਿਕਰ ਸੀ ਦੂਰ ਕੀਤਾ, ਸ਼ੁਕਰ ਲੱਖ ਖੁਦਾ ਮੋਨਾਂਵਦੇ ਨੇ
ਜਿਹੜਾ ਸਲ ਵਿਛੋੜੇ ਦਾ ਮੌਤ ਲਾਇਆ, ਇਸ ਗਲ ਤੇ ਰੋਸ ਝੋੜਾਵਦੇ ਨੇ
ਝੁੱਟ ਸਾਰਿਆਂ ਨੂੰ ਕਿਹਾ ਖ਼ਾਨ ਅੱਕਬਰ, ਬੱਕੇ ਵਾਲੜੇ ਸਿੰਘ ਜੁੜੀ ਜਾਵਦੇ ਨੇ
ਚਲ੍ਹ ਪਾਉ ਘੇਰਾ ਉਨ੍ਹਾਂ ਗੀਦੀਆਂ ਨੂੰ, ਨਠ ਜਾਣ ਨਾ ਆਖ ਸੋਨਾਵਦੇਂ ਨੇ
ਹਰਿਨਾਮ ਸਿੰਘ ਫ਼ੈਸਲਾ ਸਾਫ਼ ਕੀਤਾ, ਮਾਰ ਛਡਣੈ ਕਸਮਾਂ ਖਾਵਦੇਂ ਨੇ।

## ਵੈਰੀਆਂ ਦਾ ਜ਼ੋਰ ਤੇ ਥੱਕੇ ਸਿੰਘਾਂ ਦੀ ਪਰੇਸ਼ਾਨੀ

ਨਾਹਰੇ ਚਾਰ ਚੌਫ਼ੇਰੇ ਤੋਂ ਗੂੰਝ ਉੱਠੇ, ਸਿੰਘ ਥੱਕੇ ਦੇ ਹੋਇ ਹੈਰਾਨ ਬੇਲੀ
ਰਾਹ ਕੋਈ ਨਾ ਲੱਭਦਾ ਜਾਣ ਵਾਲਾ, ਜਿੱਥੇ ਆਪਣੀ ਜ਼ਿਦ ਬਚਾਨ ਬੇਲੀ
ਲਾਈ ਚਾਰ ਚੌਫ਼ੇਰਿਉਂ ਅਗ ਵੈਰੀ, ਸੇਰੀ ਕੋਟਲੀ ਦਿਸ਼ ਦੀ ਜਾਨ ਬੇਲੀ
ਸਾੜ੍ਹ ਮੇਲ੍ਹ ਮੋਨਾਰੜੇ ਛਾਰ ਕੀਤੇ, ਪਿੰਡ ਸਿੰਘਾਂ ਦੇ ਹੋਇ ਵੈਰਾਨ ਬੇਲੀ
ਹਾ ਹਾ ਕਾਰ ਮੱਚੀ ਪਇਆ ਜੱਗ ਰੌਲਾ, ਹਰਿ ਦੋ ਪਾਸਿਉ ਕੇਰ ਤੋਫ਼ਾਨ ਬੇਲੀ
ਇੱਧਰ ਸਿੰਘਾਂ ਦੀ ਆਸ ਨਾ ਰਈ ਕੋਈ, ਜਿੱਥੇ ਜਾਇ ਕੇ ਜਾਨ ਬਚਾਨ ਬੇਲੀ
ਟੁਟਿਆਂ ਹੌਸਲਾਂ ਸਿੰਘਾਂ ਨੂੰ ਦਿਲੋਂ ਭਾਰਾ, ਔਖੀ ਬਣੀ ਨੂੰ ਕਿਵੇਂ ਨੌਬਾਨ ਬੇਲੀ

## ਸਿੰਘਾਂ ਨੂੰ ਨੰਬਰਦਾਰ ਦਾ ਰਾਜਨੀਤੀ ਜਵਾਬ

ਬਿੱਛੂ ਸੱਪ ਹੀ ਡੰਗ ਤੇ ਰਹੇ ਰਾਜੀ, ਭਾਵੇਂ ਕੀਲ ਦੇ ਮੰਤਰ ਪਾ ਦੇਈਏਂ
ਕੰਡਾ ਥੋਰ ਦਾ ਦੇਵਦਾਂ ਦੁੱਖ ਭਾਰਾ, ਭਾਵੇਂ ਨਾਲ ਚੰਬੇਲੀ ਦੇ ਲਾਹ ਦੇਈਏਂ
ਅੱਕ ਕਦੇ ਨਾ ਹੋਣਦੇਂ ਸਾਰ ਮਿਠੇ, ਅੰਬਾਂ ਵਾਲੜੇ ਰਸ ਮਲਾਹ ਦੇਈਏਂ
ਵਿਖ ਕਦੇ ਨਾਂ ਹੋਵੰਦੀ ਵਾਂਗ ਅੰਮ੍ਰਿਤ, ਅੰਮ੍ਰਿਤ ਵਿਚ ਉੱਦੇ ਭਾਵੇਂ ਪਾ ਦੇਈਏਂ
ਧੰਨ ਦਸ ਕੇ ਚੋਰ ਨੂੰ ਕਿਵੇਂ ਲਭੇ, ਖਾਤੇ ਵਿਚ ਜ਼ਮੀਨ ਦਬਾਹ ਦੇਈਏਂ
ਚੰਦਨ ਨਾਲ ਨਾ ਬਾਂਸ ਸੁਗੰਧ ਹੋਦੇ, ਭਾਵੇਂ ਲੱਖਾਂ ਦੇ ਬਾਗ ਲਗਾਹ ਦੇਈਏਂ
ਧੋਖਾ ਤੁਰਕ ਦਾ ਮਿੱਤਰ ਦੀ ਸਟ ਗੁੱਝੀ, ਯਾਰ ਚੰਦਰੇ ਨਾਹੀ ਬਣਾਹ ਦੇਈਏਂ
ਸੋਨਾ ਪਰਖਦੀ ਜਿਵੇਂ ਹੈ ਕਸ ਵੱਟੀ, ਮੂੰਹ ਸ਼ਿਸ਼ਿਉਂ ਕਿਵੇਂ ਛਪਾਹ ਦੇਈਏਂ
ਵੈਰ ਧਰਮ ਇਸਲਾਮ ਦਾ ਹੈ ਡਾਢਾ, ਵਾਧੀ-ਧ੍ਰੰਮੜਾ ਏਹ ਸੋਨਾਹ ਦੇਈਏਂ
ਹਰਿਨਾਮ ਸਿੰਘਾਂ, ਸਿੰਘਾਂ ਦੇ ਸਦਾ ਵੈਰੀ, ਫੈਦਾ ਇਨਾਂ ਦੇ ਵਿਚ ਨਾ ਆਹ ਜਾਈਏਂ।

## ਸਿੰਘਾਂ ਨੇ ਦਫ਼ਤਰ ਖ਼ਾਨ ਕੋਲ ਫਰਿਆਦੀ ਆਉਣਾ

ਸਿੰਘਾਂ ਪੋਚਥਕੇ ਦਿਲੋਂ ਆਸ ਰੱਖੀ, ਕਿਥੇ ਜਾਇ ਕੇ ਜਾਨ ਛਪਾਈਏ ਜੀ
ਕਰੋ ਇਕ ਟੋਲਾ ਚਲੋਂ ਰੱਲ ਸਾਰੇ, ਦਫ਼ਤਰ ਖ਼ਾਨ ਨੂੰ ਗੱਲ ਸੋਨਾਈਏ ਜੀ
ਸਿੰਘਾਂ ਸਾਰਿਆਂ ਜਾ ਸਲਾਮ ਕੀਤੀ, ਖਾਨਾਂ ਅਸਾਂ ਤੇ ਰਹਿਮ ਕੋਮਾਈ ਜੀ
ਜਿਵੇਂ ਬੱਚਦੀ ਜਾਨ ਬਚਾਹ, ਸਾਨੂੰ, ਅਸੀਂ ਉਮਰ ਸਾਰੀ ਨਾ ਭੁਲਾਂ ਭੋਲਾਈਏ ਜੀ
ਚਾਰ ਦਿਨਾਂ ਦੀ ਜ਼ਿੰਦਗੀ ਜਗ ਮੇਲਾ, ਨੇਕੀ ਬੁਰਿਆਂ ਨਾਲ ਕੋਮਾਈਐ ਜੀ
ਹਰਿਨਾਮ ਸਿੰਘ ਪਰ ਜਿਨ੍ਹਾਂ ਦੇ ਦਿਲ ਖੋਟੇ, ਕੀ ਉਨ੍ਹਾਂ ਨੂੰ ਯਾਰ ਬੋਣਾਈਏ ਜੀ

## ਕਲਾਮ ਕਵੀ

ਸਿੰਘ ਆਇ ਸਨ ਜਦੋਂ ਪਨਾਹ ਲਈ, ਦਫ਼ਤਰ ਖਾਨ ਯਕੀਨ ਦੋਲਾਇ ਭਾਈ
ਖ਼ਾਨ ਆਖਿਆ ਜਾਉ ਨਾ ਕਿਤੇ ਸਿੰਘੋ, ਕੋਈ ਛੇੜ ਨਾ ਕਰੇ ਕੋਰਾਇ ਭਾਈ
ਰੱਖੋ ਅਲਾਹ ਤੇ ਤਕੀਆ ਰੱਬ ਰਾਖਾ, ਦੋਹਾਂ ਵਾਹਿਦਾ ਇਕ ਖਦਾਇ ਭਾਈ
ਮੈਂ ਮਾਰ ਕੇ ਮਾਰੇਂਗਾ ਆਪ ਤਾਈ, ਇਸ ਗਲ ਨੂੰ ਪਕ ਠੇਰਾਇ ਭਾਈ

## ਕੁੱਝ ਵਿਛੜੇ ਸਿੰਘਾਂ ਦਾ ਮੁੜ ਪਿੰਡ ਬਕੇ ਵਲ ਭੱਜ ਜਾਣਾ

ਜਿਹੜੇ ਸਿੰਘ ਸੀ ਵਿਛੜੇ ਖਾਲਸੇ ਤੋਂ ਸੁਣੋਂ ਉਨ੍ਹਾਂ ਦਾ ਹਾਲ ਲਿੱਖਾ ਦੇਵਾਂ
ਗਏ ਆਪਣੇ ਘਰਾਂ ਨੂੰ ਵਸਣੇ ਨੂੰ, ਅਗੋਂ ਮੌਤ ਦੇ ਲੜ੍ਹ ਲਗਾਂ ਦੇਵਾਂ
ਇਥੋਂ ਗਏ ਸੀ ਹਿਰਸ ਦੀ ਤਮਾਂ ਕਰਕੇ, ਅੱਗੇ ਹਿਰਸ ਦੀ ਤਾਂਗ ਮਟਾ ਦੇਵਾਂ
ਇਥੋਂ ਗਏ ਸਨ ਘਰਾਂ ਦੇ ਸੁਖ ਭੋਗਣ, ਅੱਗੇ ਲੱਖ ਮੁਸੀਬਤਾਂ ਪਾ ਦੇਵਾਂ
ਇਥੋਂ ਗਏ ਸਨ ਘਰਾਂ ਪੋਰਾਣਿਆਂ ਨੂੰ, ਅੱਜ ਨਵਾਂ ਹੀ ਘਰ ਬਣਾ ਦੇਵਾਂ
ਗਏ ਹੋਣੀ ਦੇ ਚੜ੍ਹ ਅਸਵਾਰ ਘੋੜੇ, ਅਣਹੋਣੀ ਲਗਾਮ ਫੜ੍ਹਾ ਦੇਵਾਂ
ਧਰਮ ਰਾਜ ਨੂੰ ਦਿਲੋਂ ਭੁਲਾ ਬੈਠੇ, ਅੱਜ ਉਸ ਦੇ ਦਰ ਭੇਂਚਾਹ ਦੇਵਾਂ
ਇਥੋਂ ਗਏ ਸਨ ਚੋਗ ਦੇ ਚੁਗਣੇ ਨੂੰ, ਚੋਗ ਧੁਰੋਂ ਹੀ ਅਜ ਮੁਕਣ ਦੇਵਾਂ
ਜਿਹੜੇ ਮੌਤ ਦੇ ਸਦਾ ਗਲਾਮ ਭਾਈ, ਉਨ੍ਹਾਂ ਮੌਤ ਤੋਂ ਕਿਵੇਂ ਬਚਾਹ ਦੇਵਾਂ
ਭੋਲੇ ਭਾਲਿਆ ਹਿਰਸ ਦਿਆਂ ਕਹਿੜੇਆਂ ਦਾ ਨਾਮ ਯਾਦ ਦੇ ਲਈ ਲਿਖਾ ਦੇਵਾਂ,
ਦੇਵੀ ਸਿੰਘ ਸੀ ਸੈਠ ਭਾਈ ਠੇਰਿਯਾਂ ਦਾ ਗੁਲਾਬ ਸਿੰਘ ਨੂੰ ਸਾਥ ਸਲਾਹ ਦੇਵਾਂ
ਹਰਦਿਤ ਸਿੰਘ ਸੀ ਗਮੀਯਾ ਵਿਚ ਰਾਗੀ ਧਰਮ ਸਿੰਘ ਨੂੰ ਸਾਥ ਗੁਣਾਹ ਦੇਵਾਂ
ਕਾਲਾ ਸਿੰਘ ਹੰਕੂਮੰਤਾਂ ਨੰਬਰਦਾਰੀ ਕਲ੍ਹ ਆਣ ਸਿੰਘ ਨੂੰ ਨਸ਼ਰ ਕਰਾਹ ਦੇਵਾਂ
ਦੋਰ ਬਹੁਤ ਸੁਣਿਆਂ ਸਿੰਘ ਨਾਲ ਇਨ੍ਹਾਂ ਹਾਂ ਉਮਰਾਂ ਕੀ ਸੋਨਾਹ ਦੇਵਾਂ
ਜੋ ਕੁੱਝ ਦਿਸਿਆ ਕਿਸੀ ਨੇ ਲਿੱਖ ਦਿਤਾ, ਕੋਈ ਲੋੜ ਨਾ ਝੂਠ ਲਿੱਖਾ ਦੇਵਾਂ
ਹਰਿਨਾਮ ਸਿੰਘ ਜਿਨ੍ਹਾਂ ਦੀ ਮੌਤ ਆਈ, ਦੋਸ਼ ਉਨ੍ਹਾਂ ਨੂੰ ਮੈਂ ਕੀ ਜਾ ਦੇਣਾਂ
ਸਿੰਘਾਂ ਜਾਇਕੇ ਵਿਚ ਮਕਾਨ ਡਕੇ, ਬਾਹਿਰੋਂ ਜੰਦਰੇ ਖੁਦ ਲਗਾਇ ਭਾਈ
ਵੈਰੀ ਚਾਰ ਚੋਫੇਰਿਉਂ ਲਾਏ ਘੇਰੇ, ਸਿੰਘ ਨਿਕਲ ਕੇ ਬਾਹਰ ਨਾ ਜਾਇ ਭਾਈ
ਖਬਰਦਾਰ ਰਹਿਣਾ ਹੁਮਾਂ ਦੀਨ ਵੀਰੋ ਦਫ਼ਤਰਖਾਨ ਨੇ ਹੁਕਮ ਸੋਨਾਹਿ ਭਾਈ
ਹਦੋਂ ਵੱਧ ਹੀ ਜ਼ਾਲਮਾਂ ਜ਼ੁਲਮ ਕੀਤਾ, ਅੱਗ ਸਾਰੇ ਮੁਕਾਨ ਨੂੰ ਲਾਇ ਭਾਈ
ਭਾਂਬੜ ਉਡਦੇ ਅੱਗ ਗੁਬਾਰ ਧੂਆਂ, ਅੰਦਰ ਖਾਲਸਾ ਤੜਪ ਤੜਪਾਇ ਭਾਈ
ਕਈਆਂ ਫੁਟਿਆਂ ਕਾਲਜਾਂ ਨਾਲ ਧੂਹੇਂ, ਕੇਈ ਮਿਟੀ ਨੇ ਸਿੰਘ ਦਬਾਇ ਭਾਈ
ਕਈ ਸੜ੍ਹਗੇ ਅੱਗ ਦੇ ਨਾਲ ਜ਼ਿੰਦੇ, ਮੁਖੋਂ ਵਾਹਿਗੁਰੂ ਫਤਿਹ ਗਜਾਇ ਭਾਈ
ਮਿੱਟੀ ਸੜ੍ਹ ਕੇ ਖਾਕ ਦੀ ਖ਼ਾਕ ਹੋਈ, ਰੂਹ ਉਡਗੀ ਵਾਂਗ ਹਵਾਇ ਭਾਈ
ਜ਼ੁਲਮ ਵੈਰੀਆਂ ਜਗ ਕਮਾਲ ਕੀਤਾ, ਮੇਰੀ ਕਲਮ ਵੀ ਥਿੜ ਥੋੜਾਇ ਭਾਈ
ਸਿੰਘ ਸੈਕੜੇਂ ਮੋਇ ਹਰਨਾਮ ਸਿੰਘ, ਗੁਰਪੁਰੀ ਨੂੰ ਅੰਤ ਸਧਾਇ ਭਾਈ।

## ਪੰਦਰਾਂ ਕਤਕ ਕਲਿਆਣ ਸਿੰਘ ਦੇ ਮਕਾਨ ਵਿੱਚ ਸਿੰਘਾਂ ਨੂੰ ਡੱਕ ਕੇ ਵੈਰੀ ਮੁਸਲਮਾਨਾਂ ਨੇ ਅੱਗ ਲਗਾਹ ਦੇਣੀ

ਦਿਤੇ ਸਿੰਘਾਂ ਨੇ ਜਦੋਂ ਜਵਾਬ ਚੰਗੇ, ਉਲਟੀ ਵੈਰੀ ਨੇ ਕਾਰ ਕਮਾਈ ਵੇਖੋ
ਕਿਹਾ ਵੈਰੀਆਂ ਆਇਕੇ ਸਿੰਘਾਂ, ਭਾਈ ਪਾਕਿਸਤਾਨ ਦੀ ਫੋਜ਼ ਹੈ ਆਈ ਵੇਖੋ
ਜਿਵੇਂ ਬੱਚਦੀ ਜਾਨ ਬਚਾਉ ਸਿੰਘੋ, ਦਫ਼ਤਰ ਖਾਨ ਨੇ ਗਲ ਸੁਣਾਈ ਵੇਖੋ

ਗਲ ਸੁਣ ਕੇ ਪੈ ਗਿਆ ਫ਼ਿਕਰ ਭਾਰਾ, ਕਾਲ ਗਜਿਆ ਸਿਰ ਕੌਮਾਈ ਵੇਖੋ
ਬਿਨਾ ਰੱਬ ਦੇ ਦਰਦੀ ਕੌਣ ਸਿੰਘਾਂ, ਚਾਰ ਪਾਸੇ ਹੈ ਅਨ ਆਈ ਵੇਖੋ
ਹਰਨਾਮ ਸਿੰਘਾਂ ਵੈਰੀ ਦੀ ਨੀਤ ਖੋਟੀ, ਦਾਹ ਫਬਿੰਆਂ ਦੇਰ ਨਾ ਲਾਈ ਵੇਖੋ।

## ॥ ਤੱਥਾ ॥

ਸਿੰਘ ਜਾਇ ਕੇ ਵਿਚ ਮਕਾਨ ਡੱਕੇ, ਬਾਹਰੋਂ ਜੰਦਰੇ ਝੱਟ ਲਗਾਇ ਭਾਈ
ਪੱਕੇ ਚਾਰ ਚੌਫੇਰਿਉਂ ਜਾਇ ਪੈਹਰੇ, ਬਾਹਰ ਸਿੰਘ ਨਾ ਕੋਈ ਜਾਇ ਭਾਈ
ਖਬਰਦਾਰ ਰਹਿਣਾ ਪੈਹਿਰੇਦਾਰ ਜੋ ਕੋ, ਦਫ਼ਤਰਖਾਨ ਨੇ ਹੁਕਮ ਸੋਨਾਇ ਭਾਈ
ਸਿੰਘ ਜਾਇ ਡਕੇ ਪਿੰਜਰੇ ਦੇ, ਕੌਲ ਕਸਮਾਂ ਸੱਭ ਭੋਲਾਇ ਭਾਈ
ਹਦੋਂ ਵੱਧ ਫ਼ਿਰ ਜ਼ਾਲਮਾਂ ਜ਼ੁਲਮ ਕੀਤਾ, ਅੱਗ ਝੱਟ ਮਕਾਨ ਨੂੰ ਲਗਾਇ ਭਾਈ
ਤਾਂਮਬੜ ਉਡਦੇ ਅੰਧ ਗੁਬਾਰ ਧੂਆਂ, ਅੰਦਰ ਫ਼ਰਸ਼ਾਂ ਤੜਪ ਤੜਫਾਇਭਾਈ
ਕਈਆਂ ਫੁਟਿਆਂ ਕਾਲਜਾ ਨਾਲ ਧੂਏਂ, ਝੜ ਮਿਟੀ ਨੇ ਸਿੰਘ ਦੋਬਾਇ ਭਾਈ
ਕਈ ਸੜ ਗਏ ਅੱਗ ਦੇ ਨਾਲ ਜਿਵੇਂ, ਲੱਖਾਂ ਨਸ਼ਟ ਸਰੀਰ ਤੇ ਉਠਾਇ ਭਾਈ।

## ਜ਼ਾਲਮਾਂ ਨੂੰ ਸਿੰਘਾਂ ਦਾ ਕੋਰਾ ਜਵਾਬ

ਸਿੰਘਾਂ ਆਖਿਆ ਦਫ਼ਤਰ ਖਾਨ ਮੀਆਂ, ਕੀ ਇਨਸਾਫ਼ ਤਕੜੀ ਤੋਲਇਓ
ਡਰ ਸਿੰਘਾਂ ਦਾ ਦਿਲੋਂ ਭੁਲਾ ਬੈਠੋ, ਵੇਖ ਤੀਵੀਆਂ ਸਧਰਾਂ ਭੁਲਗਿਇਓ
ਹੱਡ ਮਾਸ ਇਹ ਖ਼ਾਕ ਦੀ ਦੇਹ ਢੇਰੀ, ਕਿਸ ਮਰਨ ਸੁਮਾਨ ਤੇ ਫੁਲਗਿਓ
ਕਾਂਰੂ ਜਾਏ ਜਹਾਨ ਤੋਂ ਗਏ ਖਾਲੀ, ਔਰੰਗੇ ਵਾਂਗ ਹਨੇਰੀ ਤੇ ਝੁਲਗਿਓ
ਦੀਨ ਸੱਭ ਦਾ ਸੱਭ ਦੇ ਨਾਲ ਜਾਣਾ, ਪੜ੍ਹ ਕਲਮਾਂ ਕਸਮਾਂ ਭੁਲਗਿਓ
ਹੱਥੋਂ ਲੱਖ ਦਾ ਲਾਲ ਖਰੀਦਿਆ ਸੀ, ਭਾਅ ਕੌਡੀਆਂ ਦੇ ਪਾ ਮੁਲਗਿਓ
ਹੋਣਾ ਬਿਸਤਰਾ ਸੱਭ ਦਾ ਗੋਲ ਮੀਆਂ, ਜਿਵੇਂ ਸ਼ਮਾਂ ਪਤੰਗੇ ਦਾ ਗੁਲਗਿਓ
ਸਦਾ ਰਹਿਣਾ ਨਹੀਂ ਹਰਨਾਮ ਸਿੰਘਾਂ, ਮਿੱਟੀ ਖਾਕਦਰ ਖਾਨ ਜੀ ਰੁਲਗਿਓ

## ਕਬਾਲੀਆਂ ਲੁਟੇਰਿਆਂ ਨੇ ਚਕੋਠੀ, ਬਾਰਾਮੂਲਾ ਆਦਿ ਵਿੱਚ ਸਿੰਘਾਂ ਨੂੰ ਘੇਰਨਾ

ਬਾਰਾਮੂਲਾ ਤੇ ਸੋਪਰੋਂ ਲੈ ਊੜੀ ਗਏ ਸੱਭ ਕਬਾਇਲੀ ਛਾਹ ਭਾਈ
ਮਾਰੋਂ ਮਾਰ ਕੀਤੀ ਵਿਚ ਗੱਡੀਆ ਦੇ, ਗਏ ਮੰਦਰ ਗੁਰਦੁਵਾਰਿਆਂ ਢਾਹ ਭਾਈ
ਕਈ ਸਿੰਘ ਚਕੋਠੀ ਦੇ ਗਏ ਮਾਰੇ, ਬੇ ਫ਼ਿਕਰੇ ਗੋਲੀਆਂ ਖਾਹ ਭਾਈ
ਅੱਗ ਲਾਈ ਸੀ ਬਿਜਲੀ ਕਾਰਖਾਨੇ, ਸਾਨੂੰ ਚੱਕੀਆਂ ਗਏ ਚਲਾਹ ਭਾਈ
ਊੜੀ ਖਾਸ ਤਸੀਲ ਨੂੰ ਸਾੜਿਆ ਸੀ, ਬੇ ਫ਼ਿਕਰੇ ਕਦਮ ਵੱਧਾ ਭਾਈ
ਮਾਰੀ ਡੋਗਰਾ ਫੌਜ ਜੋ ਜਿੱਥੇ ਲਭੀ, ਟੱਕ ਟੰਮ ਬੰਦੂਕ ਚਲਾਹ ਭਾਈ
ਬਾਰਾਮੂਲੋਂ ਕਬਾਈਲੀਆ ਜਾਇ ਪਹੁੰਚੇ, ਵਿਚ ਗਿਣਤੀ ਬੇ-ਬਹਾਹ ਭਾਈ।
ਤੀਹ ਪੈਂਤੀ ਹਜ਼ਾਰ ਤੋਂ ਵੱਧ ਸੀਗੇ, ਫੌਜ ਧਾੜਵੀਂ ਸੱਭ ਰਲਾਹ ਭਾਈ।

## ਕੋਟ-ਗਲੀ ਸ਼ਹੀਦਾਂ ਦੀ ਯਾਦ

ਝੰਡੇ ਝੂਲਣ ਸ਼ਹੀਦਾਂ ਦਾ ਕੋਟ-ਗਲੀ, ਜਿੱਥੇ ਖਾਲਸਾ ਜੀ ਤੇਗਾਂ ਮਾਰੀਆਂ ਤੂੰ
ਨਾਲ ਸੈਕੜੇਂ ਆਇ ਕੇ ਜੰਗ ਕੀਤਾ, ਸਿੰਘਾਂ ਹਿੰਮਤਾਂ ਮੂਲ ਨਾ ਹਾਰੀਆਂ ਤੂੰ
ਹੱਥ ਵਿਚ ਮੈਦਾਨ ਦੇ ਤੂੰ ਦਸੇ, ਤੇਗਾਂ ਮਾਰੀਆਂ ਲੋੜ ਕਰਾਰੀਆਂ ਤੂੰ
ਸਿੱਦਕ ਰੱਖ ਕੇ ਖਾਲਸਾ ਗੁਰੂ ਸਿੱਖੀ, ਜਾਨਾ ਕੀਤੀਆਂ ਲਾਹੀਂ-ਪਿਆਰਿਆਂ ਤੂੰ
ਤੂੰ ਤਾਂ ਖਾਲਸੇ ਵਾਂਗ ਪ੍ਰਵਾਨਿਆਂ ਦੇ, ਜਾਨਾ ਧਰਮ ਤੋਂ ਜਾਇਕੇ ਵਾਰੀਆਂ ਤੂੰ
ਮਨੀ ਸਿੰਘ ਜਿਹੇ ਖਾਲਸਾ ਹਨ ਦਸੇ, ਤਾਰੂ ਸਿੰਘ ਵਾਗੋਂ ਖੋਪਰ ਉਤਾਰਿਆਂ ਤੂੰ
ਹਰਨਾਮ ਸਿੰਘ ਸ਼ਹੀਦਾਂ ਦੇ ਬੰਨ ਸੈਹਿਰੇ, ਪਰਨਾਈਆਂ ਮੌਤ ਦੀਯਾ ਜਾਇ ਕੇ ਸਾੜੀਆਂ ਤੂੰ

## ਕਲਾਮ ਕਵੀ ਸਿੰਘਾਂ ਦੀ ਸਿਫ਼ਤ

ਜਾਨਾ ਤੋੜ ਕੇ ਲੜਿਆ ਖਾਲਸਾ ਤੂੰ, ਕੀ ਖਾਲਸਾ ਸਿਫ਼ਤ ਕੋਰਾਹ ਦੇਵਾਂ
ਕਿਥੇ ਸੈਕੜੇਂ ਨਾਲ ਹਜ਼ਾਰ ਤੈਨੂੰ, ਲੱਖਾਂ ਜ਼ਾਲਮਾਂ ਨਾਲ ਲੋੜਾਹ ਦੇਵਾਂ
ਕਿਥੇ ਵੈਰੀਆਂ ਨਾਲ ਸੈਂ ਤੂੰ ਲੜਿਆ, ਤੇਰੇ ਜ਼ੋਰ ਨੂੰ ਕਿਵੇਂ ਛੋਪਾਹ ਦੇਵਾਂ
ਕਿਥੇ ਖਾਲਸਾ ਤੂੰ ਸੈਂ ਵਿੱਚ ਘੇਰੇ, ਤੇਰੇ ਦੁੱਖੜੇ ਕਿਨੂੰ ਸੋਨਾਹ ਦੇਵਾਂ
ਕਿਲਾ ਕੋਟ ਨਾ ਮੋਰਚਾ ਕੋਈ ਪਕਾ, ਰੜੇ ਵਿੱਚ ਮੈਦਾਨ ਲੋਜਾਹ ਦੇਵਾਂ
ਪੱਕੀ ਨਹੀਂ ਬੰਦੂਕ ਤੇ ਤੋਪ ਮਾਟਰ, ਸਿਰਫ ਤੇਗ ਦਾ ਜੰਗ ਲੋਖਾਹ ਦੇਵਾਂ
ਸਿਰ ਤੇ ਦੁਖ ਤੇ ਭੱਖਦਾ ਜ਼ੋਰ ਵੱਡਾ, ਐਪਰ ਹੌਂਸਲਾ ਨਾਹੀ ਹਰਾਹ ਦੇਵਾਂ
ਕੀੜੀ ਦਲ ਚੜ੍ਹਿਆ ਉੱਧਰ ਵੈਰੀਆਂ ਦਾ, ਮਾਰ ਨਾਹਰੇ ਧਰਤ ਹਲਾਰ ਦੇਵਾਂ
ਪਾਕਿਸਤਾਨ ਕਬਾਲੀਏ ਫੌਜ ਨਾਲੇ, ਆਈ ਨੜਾਂ ਦਾ ਨਾਲ ਮਲਾਹ ਦੇਵਾਂ
ਚੜਕ ਘੂਰਦਾ ਚੜ੍ਹਿਆ ਖਾਨ ਗੁੰਡਾ, ਚੋਰ ਧਾੜਵੀ ਸਭ ਰਲਾਹ ਦੇਵਾਂ
ਕਲਮ ਲਿਖਣੋਂ ਅੱਗੇ ਨਾ ਲਿਖਦੀ ਏ, ਕਿਹੜੀ ਕਲਮ ਦੇ ਨਾਲ ਲੋਖਾਹ ਦੇਵਾਂ
ਹਰਨਾਮ ਸਿੰਘ ਛੋੜ ਖਿਆਲ ਇੱਥੇ, ਪਹਿਲਾਂ ਜੰਗ ਦਾ ਹਾਲ ਸੋਨਾਹ ਦੇਵਾਂ

## *ਪਾਕਿਸਤਾਨੀਆਂ ਨਾਲ ਮਿਲ ਕੇ ਬਹਾਦਰ ਖਾਨ ਸਿੰਘਾਂ ਨੂੰ ਦੀਨ ਮਨਾਉਣ ਦੀਆਂ ਤਦਬੀਰਾਂ*

*

ਬਹਾਦਰ ਖਾਨ ਨੇ ਆਖਿਆ ਸੁਣੋ ਸਿੰਘੋ, ਕਿਉਂ ਜਾਣ ਕੇ ਜਾਨ ਮਰਾਉਣ ਲਗੇ
ਕਰੋ ਬੰਦ ਲੜਾਈ ਨੂੰ ਬਹੁਤ ਛੇਤੀ, ਹਿੰਦੁਸਤਾਨ ਹਾਂ ਸਿਘੋ ਲੈ ਜਾਣ ਲਗੇ
ਕਿਹਾ ਵਿਚ ਦੋਮੇਲ ਦੇ ਕੈਂਪ ਲਾਇਆ, ਇਸੀ ਕਾਰਨੇ ਇਥੋਂ ਲੈ ਜਾਣ ਲਗੇ
ਸੁਣੋ ਜੰਗੀ ਹਥਿਆਰ ਤੇ ਨਾਲ ਚਲੋ, ਤੁਸਾਂ ਨਾਲ ਨਾ ਛੇੜ੍ਹ ਕਰੋਉਣ ਲਗੇ
ਲੈਵੋ ਵਾਹਿਦਾ ਕਸਮ ਕੁਰਾਨ ਸਾਥੋਂ, ਦੇ ਕੇ ਕਸਮਾਂ ਸਿੰਘ ਫਸਾਉਣ ਲਗੇ
ਸਿੰਘ ਫ਼ਸ ਗਏ ਵੈਰੀਆਂ ਵਿਚ ਫੰਧੇਂ, ਵੈਰੀ ਆਪਣਾ ਢੰਗ ਲਗਾਉਣ ਲਗੇ

ਕੀ ਇਤਬਾਰ ਸੀ ਸਿੰਘਾਂ ਨੂੰ ਵੈਰੀਆਂ ਦਾ, ਮਿੱਤਰ ਬਣ ਕੇ ਦਗਾ ਕਮਾਉਣ ਲਗੇ
ਉਠ ਟੁਰੇ ਨੇ ਸਿੰਘ ਹਰਨਾਮ ਸਿੰਘਾਂ, ਬੁਰੇ ਦਿਨ ਸੀ ਜਿਨ੍ਹਾਂ ਦੇ ਆਉਣ ਲਗੇ

## ਵੈਰੀਆਂ ਦੇ ਕਾਸਦ ਦਾ ਸ਼ਹਿਰ ਪਹੁੰਚਣਾ

*

ਕਾਸਦ ਪਹੁੰਚਿਆ ਜਾਇ ਕੇ ਸ਼ਹਿਰ ਜਲਦੀ, ਪਾਕਿਸਤਾਨ ਨੂੰ ਹਾਲ ਸੁਣਾਇ ਸਾਰੇ
ਮਦੱਦਤ ਦਿਓ ਖਾਂ ਦੀਨ ਇਸਲਾਮ ਵੀਰੋ, ਤੁਸਾਂ ਵੱਲ ਹਾਂ, ਚਲ੍ਹ ਕੇ ਆਏ ਸਾਰੇ
ਮੋੜ੍ਹ ਪਿੰਡ ਸਿੰਘਾ ਇਕ ਹੈ ਛੋਟਾ, ਉਥੇ ਖਾਲਸੇ ਮੋਰਚੇ ਲਾਇ ਸਾਰੇ
ਸਿੰਘ ਬਹੁਤ ਢਾਡੇ ਸਾਥੋਂ ਹਾਰਦੇ ਨਹੀਂ, ਪਿੰਡ-ਪਿੰਡ ਤੋਂ ਰਲ ਕੇ ਧਾਇ ਸਾਰੇ
ਫ਼ੌਜਾਂ ਵਾਂਗ ਲੜਦੇ ਸਾਥੋਂ ਹਾਰਦੇ ਨਾਂ, ਇਸੀ ਵਾਸਤੇ ਹਾਂ ਖਬਰਾਇ ਸਾਰੇ
ਗਲ ਸੁਣ ਦੇ ਸਾਰ ਹਰਨਾਮ ਸਿੰਘਾਂ, ਵਿਚ ਜੋਸ਼ ਦੇ ਹੋਸ਼ ਹੋਆਇ ਸਾਰੇ

## ਸਿੰਘਾਂ ਦਾ ਛੱਟੀ ਪਾਤਿਸ਼ਾਹੀ ਦੋ ਜੱਥੇ ਬਣ ਜਾਣੇ। ਇਕ ਜੱਥਾ ਸਿਰਤੋੜ ਵੈਰੀ ਨੂੰ ਗੋਲੀ ਦਾ ਜਵਾਬ ਦੇਂਦਾ ਰਿਹਾ ਅਤੇ ਦੂਜਾ ਜੱਥੇ ਨੇ ਗੁਰੂ ਗ੍ਰੰਥ ਸਾਹਿਬ ਦੀਆਂ ਅਨੇਕਾਂ ਬੀੜਾਂ ਕਿਸ਼ਨ ਗੰਗਾ ਨੱਦੀ ਵਿਚ ਸੁਟਣੀਆਂ ਤੇ ਅਨੇਕਾਂ ਸਮਾਨਾ ਦਾ ਖੁਰਦਬੁਰਦ ਕਰਕੇ ਸਿੰਘਾਂ ਸ਼ਹੀਦੀ ਪਾਈ

*

ਗਿਆਨੀ ਜੀ ਦੀ ਮੁਕ ਗਈ ਆਸ ਜਦੋਂ, ਫੇਰ ਖਾਲਸੇ ਕਰੀ ਵੀਚਾਰ ਜਲਦੀ
ਜੱਥੇ ਬਣ ਕੇ ਸਿੰਘਾਂ ਦੇ ਦੋ ਛੇਤੀ, ਹੱਥ ਲੈ ਕੇ ਢਾਲ ਤਲਵਾਰ ਜਲਦੀ
ਕਮਰ ਕੱਸਾ ਕਰ ਲਿਆ ਵਾਂਗ ਫੋਜਾਂ, ਜੰਗ ਵਾਸਤੇ ਹੋਇ ਤਿਆਹ ਜਲਦੀ
ਕੁਦੇ ਵੈਰੀਆਂ ਦਲਾਂ ਵਿਚ ਸਿੰਘ ਸੂਰੇ, ਮਾਰ ਮਾਰ ਕੇ ਕਰੀ ਥੱਥਾੜ ਜਲਦੀ
ਦੂਜੇ ਜੱਥੇ ਨੇ ਭੰਨ ਕੇ ਹਾਲ ਛੇਤੀ, ਕਿਸ਼ਨ ਗੰਗਾ ਨੂੰ ਕੀਤਾ ਫ਼ੋਰਾਰ ਜਲਦੀ
ਸਿਰ ਚੱਕੀਏ ਗੁਰੂ ਗ੍ਰੰਥ ਬੀੜਾਂ, ਜਾਇ ਸੁਟੀਏ ਨਦੀ ਵਿਚ ਕਾਰ ਜਲਦੀ
ਆਪ ਮਾਰੀਏ ਨਦੀ ਦੇ ਵਿੱਚ ਛਾਲਾਂ, ਸਿਰ ਮਨ ਕੇ ਹੁਕਮ ਕਰਤਾਰ ਜਲਦੀ
ਲਖੀ ਮਾਲ ਬੇ-ਕੀਮਤੀ ਰੋੜਿਆ ਸੀ, ਜੰਗੀ ਰੋੜੇ ਕਈ ਹੱਥ ਯਾਰ ਜਲਦੀ
ਕਈ ਧੂਣੀਆਂ ਲਾ ਕੇ ਵਾਂਗ ਜੋਗੀ, ਮਕਸਦ ਯਾਰ ਦਾ ਕਰਨ ਦੀਦਾਰ ਜਲਦੀ
ਕਈ ਕਰਨ ਮੁਕਾਬਲਾ ਨਾਲ ਵੈਰੀ, ਗੁਰੂ ਹਰਿਗੋਬਿੰਦ ਦਰਬਾਰ ਜਲਦੀ
ਹੱਥ ਖ਼ੂਬ ਦਸੇ ਸਿੰਘਾਂ ਵੈਰੀਆਂ ਨੂੰ, ਜਿਹੜੇ ਆਇ ਸਨ ਬਾਹ ਲਲਕਾਰ ਜਲਦੀ

ਲੱਗ ਗਿਆ ਮੁਕਾਬਲਾ ਰਾਤ ਸਾਰੀ, ਅੰਤ ਹੋ ਗਏ ਸਿੰਘ ਸਵਾਰ ਜਲਦੀ
ਅੰਤ ਮੁਕਿਆ ਅਸਲਾ ਖਾਲਸੇ ਤੋਂ, ਧੋਖਾ ਲਾ ਗਏ ਸਿੰਘ ਸਰਦਾਰ ਜਲਦੀ
ਫਿਰ ਭੀ ਖਾਲਸਾ ਤੂੰ ਕਮਾਲ ਕੀਤੀ, ਸੀਸ ਦੇ ਗਿਉ ਵਿਚ ਦਰਬਾਰ ਜਲਦੀ
ਹਰਨਾਮ ਸਿੰਘ ਕੁਰਬਾਨੀਆਂ ਪਾ ਚਲੇ, ਛੋੜ ਦੁਨੀਆਂ ਗਏ ਵਿਹਾਰ ਜਲਦੀ

## *ਛੱਟੀ ਪਾਤਸ਼ਾਹੀ ਕੁੱਝ ਬੀਬੀਆਂ ਨੇ ਘਮਸਾਣ ਦੀ ਜੰਗ ਕਰਨੀ*

*

ਜ਼ਲਮ ਨਾਲ ਮੁਕਾਬਲਾ ਜੁਟ ਪਿਆ, ਹੱਥ ਬੀਬੀਆਂ ਲਈ ਤਲਵਾਰ ਭਾਈ
ਵੱਲ ਗੁਰਾਂ ਦੀ ਰੱਖ ਲਈ ਆਸ ਇਕੋ, ਲੜ੍ਹ ਮਰਨ ਤੇ ਹੋਈਆਂ ਤਿਆਰ ਭਾਈ
ਸ਼ੇਰ ਭੁਖਾਂ ਜਿਉਂ ਜੰਗਲਾਂ ਵਿੱਚ ਗਰਜੇ, ਮੁਖੋਂ ਕਹਿੰਦੀਆਂ ਫ਼ਤਹਿ ਅਕਾਲ ਭਾਈ
ਜਿਵੇਂ ਬਿਜਲੀ ਲਿਸ਼ਕਦੀ ਤੇਗ ਡਾਢੀ, ਮਾਰ ਮਾਰ ਕੇ ਕਰੇ ਥਥਾੜ ਭਾਈ
ਰਹੀ ਸੁੱਧ ਨਾ ਕੋਈ ਕਬਾਲੀਆਂ ਨੂੰ, ਨੱਠੇ ਜਾਂਵਦੇ ਅਲ੍ਹਾ ਪੁਕਾਰ ਭਾਈ
ਤੁਰ ਚਲਿਆ ਵਹਿਣ ਦਰਿਆ ਵਾਗੋਂ, ਲਾਸ਼ਾਂ ਹੋ ਗਈਆਂ ਕਈ ਹਜ਼ਾਰ ਭਾਈ
ਮਰੇ ਕਈ ਕਬਾਇਲੀਏ ਖਾਨ ਬੰਬੇ, ਕਈ ਫੌਜ਼ ਦੇ ਸਿਪਾ-ਸਲਾਰ ਭਾਈ
ਚੰਡੀ ਚਿਮਕੀ ਵਿਚ ਮੈਦਾਨ ਡਾਢੀ, ਮੀਂਹ ਵਰਸਦਾ ਜਿਵੇਂ ਪਹਾੜ ਭਾਈ
ਅਰਸ਼ ਕੰਬਿਆ ਫਰਸ਼ ਭੁਚਾਲ ਹੋਇਆ, ਆਸਨ ਹਿੱਲ ਗਏ ਕਿਰਸ਼ਨਸੋਵਾਰ ਭਾਈ

## *ਕੁੱਝ ਸਿੰਘ ਛੱਟੀ ਪਾਤਸ਼ਾਹੀ ਦਰਬਾਰ ਵਿਚ ਸ਼ਹੀਦ ਹੋ ਜਾਣਾ ਤੇ ਗੁਰ ਸਿੱਖਣੀਆਂ ਜੰਗ ਲਈ ਅਰਜ਼ ਕਰਨੀ*

*

ਸਮਾਂ ਬਣਿਆ ਆਣ ਕਥੌਰ ਦਾ ਏ, ਆਈ ਜਗ ਤੇ ਅਜ ਅਖ਼ੀਰ ਸਾਡੀ
ਕੋਈ ਪਤੀ ਤੇ ਪਿਤਾ ਹੋ ਵੀਰ ਸਾਡੇ, ਸਾਥੋਂ ਸੁਣਿਉ ਇਕ ਇਕ ਤਕਰੀਰ ਸਾਡੀ
ਅਸੀਂ ਚਾਹੁੰਦੀਆਂ ਜੰਗ ਸ਼ਹੀਦ ਹੋਣਾ, ਕੋਈ ਆਸ ਨਾ ਰਖਣੀ ਵੀਰ ਸਾਡੀ
ਲੜ੍ਹ ਮਰੀਏ ਵੈਰੀਆਂ ਮਾਰ ਕੇ ਤੇ, ਬੱਚ ਜਾਇ ਗਈ ਮਤ ਪਨੀਤ ਸਾਡੀ
ਸਾਨੂੰ ਬਖਸ਼ਣਾ ਜਾਂਦੀ ਵਾਰ ਸਿੰਘੋ, ਅਰਜ਼ ਆਜ਼ਯਾਂ ਵਾਂਗ ਅਖ਼ੀਰ ਸਾਡੀ
ਵਿਚ ਮਰੀਏ ਜੰਗ ਹਰਨਾਮ ਸਿੰਘਾਂ, ਯਾਦ ਰਹੇ ਗੀ ਜੱਗ ਤਸਵੀਰ ਸਾਡੀ

## ਤੱਥਾ

*

ਤੁਸੀਂ ਹੋਇ ਸ਼ਹੀਦ ਤੇ ਫ਼ੜਨ ਵੈਰੀ, ਸਾਡੇ ਵਾਸਤੇ ਜਗ ਮੋਹਾਲ ਹੋਣਾ
ਤੁਸਾਂ ਨਾਲ ਸਬੰਧ ਏ ਖਾਲਸਾ ਜੀ, ਤੁਸਾਂ ਬਾਝ ਸਾਡਾ ਮੰਦਾ ਹਾਲ ਹੋਣਾ
ਜ਼ੁਲਮ ਰਾਜ ਲੁਟੇਰਿਆਂ ਬਾਦ ਸਾਈਆ ਸੱਚੇ ਪ੍ਰੀਤਮ ਰਖਵਾਲ ਹੋਣਾ
ਲਾਜ ਰੱਖਣੀ ਵਾਂਗ ਦਰੋਪਤੀ ਦੇ, ਦਰਆਈ ਦਾ ਬੈੜਾ ਪਾਰ ਹੋਣਾ
ਤੁਹੀ ਤਾਰਿਆਂ ਪ੍ਰੀਤਮਾਂ ਪਾਪੀਆਂ ਨੂੰ ਤੇਰਾ ਪ੍ਰੀਤਮਾਂ ਜਗ ਕਮਾਲ ਹੋਣਾ
ਥੰਮ ਪਾੜਕੇ ਦੇ ਦੀਦਾਰ ਸਾਈਆਂ, ਰਾਖਾ ਵਾਂਗ ਸਾਡਾ ਪ੍ਰਹਿਲਾਦ ਹੋਣਾ
ਅਜ ਗਈਆਂ ਵੈਰੀਆਂ ਹੱਥ ਸਾਈਆਂ, ਜਤ ਸਤ ਪਾਲੀਂ ਸਾਡੇ ਨਾਲ ਹੋਣਾ
ਸਾਨੂੰ ਬਖਸ਼ਣਾ ਆਪ ਹਰਨਾਮ ਸਿੰਘਾਂ, ਤੇਰੇ ਦਰ ਤੇ ਇਉਂ ਸਵਾਰ ਹੋਣਾ
ਅਸੀਂ ਬੱਚੀਆਂ ਗੁਰੂ ਗੋਬਿੰਦ ਦੀਆਂ, ਜਗ ਸੁਹਿਯਾਂ ਵਾਂਗ ਹੋਲਾਹ ਮਰੀਐ
ਨਾਹੀਂ ਪਾਜ ਲਾ ਧਰਮ ਆਪਣੇ ਨੂੰ, ਜਾਂਦੀ ਵਾਰ ਦੀ ਫ਼ਤਹਿ ਗੁਜਾਮਰੀਏ
ਕੂੜੀ ਦੇਹ ਨਾ ਸਦਾ ਅਨਿਤ ਰੇਂਦੀ, ਹੰਸ ਬਣ ਕੇ ਕਾਂ ਨਾ ਹੋ ਮਰੀਏ
ਸੌਦਾ ਲਿਆ ਪ੍ਰੇਮ ਦੇ ਹੱਟ ਵਿਚੋਂ, ਕੁੱਝ ਨੇਕ ਦੀ ਰਾਸ ਕਮਾਹ ਮਰੀਐ
ਪੁਰਜੇ ਪੁਰਜੇ ਹੋ ਜਾਇ ਸਰੀਰ ਭਾਵੇਂ, ਮਨੀ ਸਿੰਘ ਜਾਹੇ ਬੰਦ ਕਟਾ ਮਰੀਏ
ਅੰਮ੍ਰਿਤ ਛਕਿਆ ਸ੍ਰੀ ਦਸ਼ਮੇਸ਼ ਵਾਲਾ, ਜਾਂਦੀ ਵਾਰ ਨਾ ਮੁਖ ਭਵਾਹ ਮਾਰੀਏ
ਜਾਨ ਜਾਏ ਸਾਡੀ ਤੁਸੀਂ ਜੀਉ ਵੀਰੋ, ਸ਼ੁਕਰ ਲੱਖ ਕਰਤਾਰ ਮਨਾਹ ਮਰੀਏ
ਹਰਿਨਾਮ ਸਿੰਘਾਂ ਕਿਹਾ ਬੀਬੀਆਂ ਨੇ, ਜ਼ੁਲਮ ਰਾਜ ਦੀ ਜੜ੍ਹ ਕਟਾ ਮਰੀਐ

## ਡੋਗਰਾ ਫ਼ੌਜ ਨੇ ਦੋਮੇਲ ਦਾ ਪੁੱਲ ਛੱਡ ਕੇ ਅਮਰ ਛੱਤਰ ਆ ਜਾਣਾ

*

ਰਿਹਾ ਖੂਬ ਮੁਕਾਬਲਾ ਦਿਨੇ-ਰਾਤੀਂ, ਪਿਛੋਂ ਵੈਰੀਆਂ ਦਾ ਹੋਇਆ ਜੋਰ ਭਾਈ
ਜਿੱਥੇ ਸੱਠ ਤੇ ਪੈਂਠ ਹਜ਼ਾਰ ਗੁੰਡਾ, ਨਾਲੇ ਜ਼ੋਰ ਦਾ ਜ਼ੋਰ ਬੇਜੋੜ ਭਾਈ
ਨਹੀਂ ਅਸਲਾ ਲੜ੍ਹਨ ਦਾ ਪਾਸ ਰਿਹਾ, ਪੈਗਈ ਹੋਰ ਦੀ ਹੋਰ ਹੀ ਹੋਰ ਭਾਈ
ਮਦਦੱਤ ਕੋਈ ਨਾ ਗਈ ਸਰਕਾਰ ਵਲੋਂ, ਨੱਠ ਗਏ ਦੋਮੇਲ ਤੋਂ ਅਮੋਰ ਭਾਈ
ਉੱਥੇ ਬਹੁਤ ਡਾਢਾ ਅਗੇ ਹਾਲ ਹੋਇਆ, ਵੈਰੀ ਚਾਰ ਚੁਫੇਹੇ ਘੁਨ ਘੇਰ ਭਾਈ
ਕਈ ਪਕੜੇ ਵੈਰੀਆਂ ਲਾ ਧੋਖਾ, ਮੁੱਕੀ ਜਿਨ੍ਹਾਂ ਦੀ ਜੱਗ ਤੋਂ ਚੋਗ ਭਾਈ
ਵੈਰੀ ਕੁਦ ਮੈਦਾਨ ਦੇ ਵਿਚ ਵੜ੍ਹਿਆ, ਸਿਰੋਂ ਸਿੰਘਾਂ ਚ ਡਰ ਅਖੋੜ ਭਾਈ
ਫ਼ੌਜ ਹੋਈ ਸ਼ਹੀਦ ਹਰਿਨਾਮ ਸਿੰਘਾਂ, ਕੂੜੀ ਦੁਨੀਆਂ ਮੋਹ ਤੋੜ ਭਾਈ

# ਸੰਤ ਗੁਫਾ ਵਿਚ ਵੈਰੀਆਂ ਦਾ ਭਾਰੀ ਹੱਲਾ ਤੇ ਸੰਤ ਕਿਸ਼ਨ ਸਿੰਘ ਜੀ ਆਦਿ ਦਾ ਸ਼ਹੀਦ ਹੋ ਜਾਣਾ

*

ਸੁਣੋਂ ਵੈਰੀਆਂ ਦੇ ਅੱਗੇ ਕਾਰਨਾਮੇਂ, ਸੰਤ ਗੁਫ਼ਾ ਨੂੰ ਵੈਰੀ ਸੀ ਜਾਣ ਲਗੇ
ਹੱਥ ਛੁਰੇ ਬੰਦੂਕਾਂ ਪਕੀਆਂ ਜੀ, ਅਨ ਹੋਣਾ ਵੈਰ ਕਮਾਣ ਲਗੇ
ਛੰਬੀ ਬਲਮਾ ਤਿਖੜੇ ਤੇਜ ਧਾਰੇ, ਰਹੀ ਫ਼ਿਕਰਾਂ ਨੂੰ ਹੱਥ ਅਜ਼ ਖਾਣ ਲਗੇ
ਜੁੱਝ ਭਗਤੀ ਭਗਤ ਪਰਸਤਿ ਬੈਠੇ, ਦੇਹ ਉਹਨਾਂ ਦੀ ਕਿਵੇਂ ਦੁਖਾਣ ਲਗੇ
ਵੈਰੀ ਪਹੁੰਚ ਕੇ ਗੁਫ਼ਾ ਦੇ ਹਾਲ ਅੰਦਰ, ਲੁਟਮਾਰ ਦੀ ਮੌਜ ਉਡਾਣ ਲਗੇ
ਅੱਗ ਲਾਈ ਹਵੇਲੀਆਂ ਮੰਦਰਾਂ ਨੂੰ, ਮਿਟੀ ਖ਼ਾਕ ਦੀ ਖਾਕ ਬਨਾਣ ਲਗੇ
ਅਲ੍ਹਾ-ਹੂ-ਅਲ੍ਹਾ ਕਡੋਂ ਜਾਨ, ਅਗੋਂ ਗੰਦੇ ਮੂੰਹ ਤੋਂ ਬੋਲ ਸੁਨਾਣ ਲਗੇ
ਕੈਦ ਪਕੜੋ ਤੀਵੀਆਂ ਸ਼ੂਦਰਾਂ ਨੂੰ, ਨਾਲ ਖੁਸ਼ੀ ਦੇ ਚੁੰਮ ਹੋ ਜਾਣ ਲਗੇ
ਅੱਗੇ ਸਜਿਆ ਗੁਰੂ ਦੀਵਾਣ ਜੀ, ਸਿੰਘ ਜਾਪ ਕਰਤਾਰ ਜਪਾਣ ਲਗੇ
ਮਨ ਵਾਸ਼ਨਾ ਰੋਕ ਕੇ ਜੱਗ ਸੰਦੀ, ਇੱਕ ਆਸਰਾ ਗੁਰੂ ਤਕਾਣ ਲਗੇ
ਤੇਰੇ ਬਾਜ਼ ਉਹ ਸਤਿਗੁਰ ਕੌਣ ਰਖੇ, ਵੈਰੀ ਹਦੋਂ ਤੋਂ ਜ਼ੁਲਮ ਟੱਪਾਣ ਲਗੇ
ਤਾੜ ਤਾੜ ਲੱਗੀ ਗੋਲੀ ਵਰਨ, ਡਾਡੀ ਬੱਚੇ ਕਈ ਮਾਸੂਮ ਘੁਰਲਾਣ ਲਗੇ
ਤਾੜੀ ਲਾਈ ਸੀ ਜਿਨ੍ਹਾਂ ਅਕਾਲ ਸੰਦੀ, ਦੇਹ ਚੱਮੜੀ ਛੋਕ ਕਮੋਉਣ ਲਗੇ
ਜ਼ੋਰੀ ਪਕੜ ਕੇ ਤੀਵੀਆਂ ਸ਼ੂਦਰਾਂ ਨੂੰ, ਪੜ੍ਹਦੇ ਉਨ੍ਹਾਂ ਦੇ ਫ਼ਾਇਸ਼ ਕੋਹਾਣ ਲਗੇ
ਬੈਠੀ ਮੂਰਤੀਆਂ ਰਾਹੀਂ ਅਭੇਦ ਵਾਲੀ, ਉਨ੍ਹਾਂ ਛੁਰੀਆਂ ਨਾਲ ਦੱਖਾਣ ਲਗੇ
ਬੈਠੇ ਅਗੋਂ ਨਾ ਡੋਲਦੇ ਸੰਤ ਮੂਰਤ, ਆਸਨ ਰਵੀ ਦੇ ਅਜ ਹੁਲਾਣ ਲਗੇ
ਤੇਗਾਂ ਮਾਰੀਆਂ ਜਾਏ ਦੇ ਵਿੱਚ ਸੀਨੇ, ਮਿਟੀ ਖ਼ੂਨ ਦੇ ਰੰਗ ਰੋਲਾਣ ਲਗੇ

(ਸੰਤ ਗੁਫ਼ਾ ਦੇ ਇਕ ਮਹਾਨ ਯਾਦਗਾਰ ਤੱਪ ਅਸਥਾਨ ਹੈ, ਜੋ ਸੰਤ ਭਾਈ ਜੋਗਾ ਸਿੰਘ ਦੇ ਨਾਮ ਤੇ ਮਸ਼ਹੂਰ ਹੈ। ਇਥੇ ਪੁਰਾਣੀਆਂ ਗੁਫ਼ਾਂ ਯਾਦਗਾਰ ਬਣੀਆਂ ਹਨ। ਦਰਿਆ ਕਿਸ਼ਨ ਗੰਗਾ ਦੇ ਕਿਨਾਰੇ ਵਾਕਿਆ ਹੈ)

# ਸੂਰਮੇਂ ਦੀ ਤਲਵਾਰ

*

ਕੀਤੀ ਖਾਸ ਤਲਵਾਰ ਦੀ ਮਾਰ ਚੰਗੀ, ਚੰਡੀ ਖ਼ੂਨ ਦਾ ਰੰਗ ਆਂਵਦੀ ਏ
ਵੈਰੀ ਸੈਕੜੇਂ ਮੌਤ ਦੀ ਗੋਦ ਪੈ ਗਏ, ਚੰਡੀ ਆਪਣਾ ਜ਼ੋਰ ਵਖਾਂਦੀ ਏ
ਜਹਿਨੂੰ ਵਜੱਦੀ ਸੀਸ ਉਤਾਰ ਦੇਂਦੀ, ਜਾਮ ਮੌਤ ਦਾ ਰਜ ਪਲਾਵਦੀ ਏ
ਭਾਲ ਭਾਲ ਕੇ ਵੈਰੀ ਦਾ ਨਾਸ਼ ਕੀਤਾ, ਸ਼ਰਮ ਕਿਸੇ ਦਾ ਨਾਹੀਂ ਰੱਖਾਵਦੀਂ ਏ

ਠਾਠਾਂ ਮਾਰੀਆਂ ਖ਼ੂਨ ਦੀ ਕਿਸ਼ਨ ਗੰਗਾ, ਉੱਤੇ ਲਾਸ਼ਾਂ ਦੇ ਲਾਸ਼ ਤਰਾਵਦੀ ਏ
ਹਰਿਨਾਮ ਸਿੰਘ ਧਰਮ ਦੀ ਕਰੋ ਰਾਖੀ, ਜੜ੍ਹ ਜ਼ੁਲਮ ਦੀ ਪੁੱਟ ਵਖਾਉਂਦੀ ਏ

## *ਵੈਰੀਆਂ ਨੇ ਗੋਲੀ-ਬੰਦ ਕਰਨੀ ਤੇ ਸਿੰਘਾਂ ਹਫੜਾ ਦਫੜੀ ਵਿੱਚ ਨਿਕਲ ਜਾਣਾ ਤੇ ਹਰਨਾਮ ਸਿੰਘ ਦਾ ਪ੍ਰਵਾਰ ਸ਼ਹੀਦ ਹੋਣਾ*

*

ਉੱਧਰ ਬੰਦ ਕੀਤੀ ਗੋਲੀ ਵੈਰੀਆਂ ਨੇ, ਇਧਰ ਦਾਨਿਆ ਅਕਲ ਦੌੜਾਈ ਚਲੈ
ਅੱਧੀ ਰਾਤ ਨੂੰ ਪਤਰਾ ਵਾਚ ਚਲੈ, ਘਟਾਂ ਵੈਰੀ ਦੀ ਅੱਖ ਵਿਚ ਪਾ ਚਲੈ
ਪਹਿਲੀ ਰਾਤ ਕੀਤਾ ਸਿੰਘ ਕੂੱਚ ਇਥੋ, ਨਾਲ ਢੰਗ ਦੇ ਜਾਨ ਬਚਾਈ ਚਲੈ
ਕਈ ਸਿੰਘ ਸੀ ਮੋਰਚਾ ਲਾਉਂਦੇ ਰਹੇ, ਨਾਲ ਵੈਰੀ ਦੇ ਕਰ ਸੜਾਈ ਚਲੈ
ਕਈ ਸਿੰਘ ਸੀ ਘਰਾਂ ਨੂੰ ਗਏ ਮੁੜਕੇ, ਜਾਣ ਬੁਝ ਕੇ ਜਾਨ ਫਸਾਈ ਚਲੈ
ਬਹੁਤੇ ਸਿੰਘ ਸੀ ਵਿਛੜੇ ਖਾਲਸੇ ਤੋਂ, ਛੱਤਰ ਵੱਲ ਕੀਤੀ ਉੱਠ ਧਾਈ ਚਲੈ
ਕਈ ਛੁੱਪ ਕੇ ਜੰਗਲਾਂ ਵਿਚ ਰਾਤੀ, ਜਿੰਦ ਵੈਰੀ ਤੋਂ ਜਾ ਲੁਕਾਈ ਚਲੈ
ਕਈ ਮਾਰ ਮੋਇ ਨਦੀ ਵਿੱਚ ਛਾਲਾਂ, ਤਾਰੀ ਲਾ ਜ਼ੋਰ ਦੇਸਾਈ ਚਲੈ
ਕਈਆਂ ਚੜ੍ਹ ਬਹਾਦਰ ਸੂਰਿਆਂ ਨੂੰ, ਜਾਨ ਤਲੀ ਤੇ ਜਿਨ੍ਹਾਂ ਟੁਕਾਈ ਚਲੈ
ਇਸ ਵਿਚ ਹੈ ਸੀ ਹਾਕਮ ਸਿੰਘ ਮਾਸਟਰ, ਜੋਸ਼ ਨਾਲ ਤਲਵਾਰ ਚੁਲਾਈ ਚਲੈ
ਕੀਤਾ ਪਰਵਾਰ ਤਲਵਾਰ ਭੇਟਾ, ਸਿੱਖੀ ਅੱਣਖ ਨੇ ਜੋਸ਼ ਕਟਾਈ ਚਲੈ
ਅਣੋਖੀ ਸਿੰਘਾਂ ਅਣਖ ਦਾ ਲੈ ਤੇਗਾ, ਸਿੱਖੀ ਸਿਦਕ ਦੀ ਹੱਦ ਮਕਾਈ ਚਲੈ
ਹਦੋਂ ਵੱਧ ਕੀਤੀ ਗੁਰੂ ਸਿੰਘ ਸੂਰੇ, ਕਾਮ, ਮੋਹ ਦੀ ਹਿਰਸ ਮਟਾਈ ਚਲੈ
ਭੇਟਾ ਲਗਾ ਪ੍ਰਵਾਰ ਗੁਰੂ ਸੂਰਮੇ ਦਾ, ਸਿੱਖੀ ਸਵਾਸਾਂ ਨਾਲ ਨੁਬਾਈ ਚਲੈ
ਫ਼ਿਕਰ ਦੂਰ ਕੀਤਾ ਪ੍ਰਵਾਰ ਵਾਲਾ, ਫਿਰ ਹੱਥ ਤਲਵਾਰ ਉਠਾਈ ਚਲੈ
ਵੈਰੀ ਨਾਲ ਮੁਕਾਬਲਾ ਕਰਨ ਖਾਤਰ, ਕੀਤੀ ਵੱਲ ਵੈਰੀ ਉੱਠ ਧਾਈ ਚਲੈ
ਅਜਿਹਾ ਵੈਰੀ ਨਾ ਕੋਈ ਮੁਕਾਬਲਾ ਤੇ, ਧਾਂਕ ਸੂਰਮੇ ਖੂਬ ਪਵਾਈ ਚਲੈ।

(ਹੱਥ-ਲਿਖਤਾਂ 'ਚ)



## ਜੋਗਾ ਸਿੰਘ ਕਾਸ਼ (1925 ਈ.)

## ਉਨੀ ਸੌ ਸੰਤਾਲੀ

*

ਹੱਥ ਕੰਬਦੇ ਸੀਨਾ ਧੜਕ ਉਠੇ,
ਜੇ ਕਰ ਸੰਨ ਸੰਤਾਲੀ ਦੀ ਲਿਖਾਂ ਕਾਰੀ।
ਬਦ ਘਟਾਂ ਚੋਂ ਘਟਾ ਘਨਘੋਰ ਉਠੀ,
ਕੌਮੀ-ਤਅਸਬ ਦਾ ਆਇਆ ਤੂਫ਼ਾਨ ਭਾਰੀ।
ਪ੍ਰਵੇਸ਼ ਹੈਵਾਨੀ ਹੋਈ ਰੂਹ ਇਨਸਾਨ ਅੰਦਰ,
ਤਦੋਂ ਸੱਭ ਦੀ ਗਈ ਸੀ ਮੱਤ ਮਾਰੀ।
ਦੀਨ ਧਰਮ ਨਾ ਕਰਮ ਕਮਾਨ ਲੱਗਿਆ,
ਸੁਣੀ ਕਿਸੇ ਨ ਕਿਸੇ ਦੀ ਗਿਰਾ-ਜ਼ਾਰੀ।
ਰੂਪ ਸੀਹਾਂ ਦਾ ਸੰਤਾ ਨੇ ਧਾਰ ਲੀਤਾ,
ਬਨ ਗਈ ਭਘਿਆੜ ਮਖਲੂਕ ਸਾਰੀ।
ਬੈਠੇ ਸਨ ਅਡੋਲ ਜੋ ਸਦੀਆਂ ਤੋਂ,
ਉਹ ਵੀ ਉਡ ਗਏ ਦੋਸਤੋ ਮਾਰ ਡਾਰੀ।
ਕਰੋੜਪਤੀਏ ਹੋ ਫ਼ਕੀਰ ਤੁਰ ਗਏ,
ਬਣ ਗਏ ਕੰਗਾਲ ਕਈ ਮਾਇਆਧਾਰੀ।
ਧੁਆੜੇ ਪਏ ਉਜਾੜੇ ਬਸਾਉ ਸੰਦੇ,
ਐਸੀ ਦੀਨ ਤੇ ਦੇਸ਼ ਵਿਚ ਚਲੀ ਆਰੀ।
ਵਿਛੋੜਾ ਘੜੀ ਦਾ ਜਿਹੜੇ ਨ ਝਲਦੇ ਸਨ,
ਉਹ ਵੀ ਸਦਾ ਲਈ ਤੁਰ ਗਏ ਤੋੜ ਯਾਰੀ।
ਭਾਂਬੜ ਦੁਖਾਂ ਦੇ ਬਲ ਗਏ ਵਿਚ ਸੀਨੇ,
ਐਸੀ ਈਰਖਾ ਦੀ ਲਗੀ ਚਿਣਗ ਆਰੀ।
ਭੈਣਾਂ ਬਿਨਾ ਭਰਾਵਾਂ ਤੇ ਮਾਂ ਪੁੱਤਾਂ,
ਕੋਈ ਪਤੀ ਲਈ ਹੋਈ ਦੁਖਿਆਰ ਨਾਰੀ।
ਉਥੇ ਨੇਕ ਵੀ ਹੋ ਤਬਾਹ ਗਏ,
ਚਾਹੀਦੇ ਜਿੱਥੇ ਸਨ ਹੋਣੇ ਬਦਕਾਰੀ।
ਨ ਬਹੁੜਿਆ ਫਰਿਸ਼ਤਾ ਦੇਵ ਕੋਈ,

ਮਹੰਤ ਪੀਰ ਦੀ ਚਲੀ ਨ ਸਿੱਕਦਾਰੀ।
ਰਖਸ਼ਾ ਰਬ ਤੇ ਕੀਤੀ ਖ਼ੁਦਾ ਵੀ ਨ,
ਨ ਕੋਈ ਕੰਮ ਆਇਆ ਉਸ ਦਾ ਪੂਜਆਰੀ।
ਦਿਲ ਦੇਸ਼ ਦੇ ਟੁਕੜੇ ਕਰਨ ਲਗਿਆ,
'ਕਾਸ਼' ਕਿਸੇ ਨਾ ਅਕਲ ਤੋਂ ਗਲ ਸਾਰੀ।
ਕਿਵੇਂ, ਕਿਉਂ ਕੀ ਹੋਇਆ ਤੇ ਨਹੀਂ ਹੋਇਆ,
ਜੋ ਵੀ ਹੋਇਆ ਨਹੀਂ ਭੁਲਣੀ ਯਾਦਗਾਰੀ।

## ਹਮਲੇ ਉਪਰੰਤ ਕਸ਼ਮੀਰ ਨੂੰ

*

ਤਦੋਂ ਪੁਛਿਆ ਸੀ ਕਸ਼ਮੀਰ ਨੂੰ ਮੈਂ,
ਤੇਰੇ ਪਹਾੜਾਂ ਤੇ ਅੱਜ ਬਹਾਰ ਕਿਉਂ ਨਹੀਂ।
ਸਰੂ ਦੇਉਦਾਰ ਚੀੜ ਬਿਆੜ ਰੋਂਦੇ,
ਹੱਸਦੇ ਸੇਬ ਸਫੈਦੇ ਚਿਨਾਰ ਕਿਉਂ ਨਹੀਂ।
ਜਿਹੜਾ ਰੂਪ ਤੇਰਾ ਰੂਹ ਨੂੰ ਖਿਚਦਾ ਸੀ,
ਸੂਰਤ ਹੈ ਪਰ ਕੀਤਾ ਸ਼ਿੰਗਾਰ ਕਿਉਂ ਨਹੀਂ।
ਲੱਜਾ ਹੋਣ ਹੂਰਾਂ ਹੁਸਨ ਦੇਖ ਜਿਹੜਾ,
ਹੁਸੀਨਾਂ ਹੈ ਪਰ ਉਹ ਨਿਖਾਰ ਕਿਉਂ ਨਹੀਂ।
ਮੇਰੀ ਫੁਟੀ ਤਕਦੀਰ ਕਸ਼ਮੀਰ ਆਖੇ,
ਵੈਰੀ ਆਏ ਨੇ ਕਈ ਹਜ਼ਾਰ ਹੈ ਸੀ।
ਮੁਜ਼ੱਫ਼ਰਾਬਾਦ ਜੋ ਹੋਇਆ ਬਰਬਾਦ ਸਾਰਾ,
ਬਾਰਾਮੂਲੇ ਤੱਕ ਆਈ ਨ ਹਾਰ ਹੈ ਸੀ।
ਪਾਜ਼ੀ ਛਾਏ ਨੇ ਪੁਣਛ ਦੇ ਦੇਸ ਉਤੇ,
ਲੱਖਾਂ ਮਿਲੇ ਘਰੇਲੂ ਗਦਾਰ ਹੈ ਸੀ
ਝੰਗਾੜ, ਮੀਰਪੁਰ, ਕੋਟਲੀ, ਰਾਜੋਰੀ,
ਭਿੰਬਰ, ਗਲਗਿੱਤ ਹੋਇਆ ਖੁਵਾਰ ਹੈ ਸੀ।
ਭਗਤ ਦੇਸ਼ ਅਤੇ ਲੱਖਾਂ ਵੀਰ ਭੈਣਾਂ,
ਬਦਲੇ ਆਣ ਇੱਜ਼ਤ ਬਲੀਦਾਨ ਹੋਏ।
ਟੁੱਟੇ ਜਤ ਸੱਤ ਕਈ ਸਤਵੰਤਿਆਂ ਦੇ,
ਲਾਲ ਲਾਡਲੇ ਭੇਟਾ ਕਿਰਪਾਨ ਹੋਏ।
ਸੋਮ, ਰਾਇ, ਰਾਜਿੰਦਰ, ਉਸਮਾਨ ਯੋਧੇ,
ਦੇਸ਼ ਦਰਦ ਦੇ ਲਈ ਕੁਰਬਾਨ ਹੋਏ।
ਹਾਸਲ ਕਰਨ ਲਈ ਮੌਤ ਮਾਸ਼ੂਕ ਸੁੰਦਰ,

ਆਸ਼ਕ ਸਿੱਖ ਹਿੰਦੂ ਮੁਸਲਮਾਨ ਹੋਏ।
ਬਚਾਉਂਦੀ ਹਿੰਦ ਨਾ ਜੇਕਰਾਂ ਜਿੰਦ ਮੇਰੀ,
ਗੁਲਸਤਾਨ ਅੱਜ ਸਾਰਾ ਵੈਰਾਨ ਹੁੰਦਾ।
ਹੁੰਦੇ ਢੱਠੇ ਮਕਾਨ ਖੰਡਰਾਤ ਖੋਲੇ,
ਰੂਹ ਰੰਗ ਨਾ ਰੂਪ ਇਨਸਾਨ ਹੁੰਦਾ।
ਬਣ ਜਾਂਵਦੀ ਅਸੀਰ ਨਜ਼ੀਰ ਜਨੱਤ,
ਧੰਨ ਮਾਲ ਦਾ ਨਛੀ ਨਿਸ਼ਾਨ ਹੁੰਦਾ।
ਕਿਸੇ ਦੀਨ ਦਾ ਦੁੱਖ ਕੋਈ ਵੰਡਦਾ ਨਾ,
ਭਾਵੇਂ ਦੀਨ ਅਧੀਨ ਵਿਧਾਨ ਹੁੰਦਾ।
'ਕਾਸ਼' ਬੀਤਿਆ ਹਾਲ ਜੋ ਨਾਲ ਮੇਰੇ,
ਮੈਂ ਵੀਰਾਨ ਨਾਂ ਹੋਵਾਂ ਤਾਂ ਕੀ ਹੋਵਾਂ।
ਥਾਂ ਫੁੱਲਾਂ ਦੇ ਵਰ੍ਹਦੇ ਬੰਬ ਗੋਲੇ,
ਪਰੇਸ਼ਾਨ ਨਾ ਹੋਵਾਂ ਤਾਂ ਕੀ ਹੋਵਾਂ।

## ਸੰਨ ਸੰਤਾਲੀ

*

ਆਈ ਰੁੱਤ ਆਜ਼ਾਦੀ ਸੰਦੀ
ਹਰ ਹਿਰਦੇ ਦਿਸੀ ਹਰਿਆਲੀ।
ਉਜੜਿਆਂ ਤਾਈਂ ਪਿਆ ਉਜਾੜਾ
ਬੈਠਿਆਂ ਦੇ ਘਰ ਹੋਈ ਦੀਵਾਲੀ।
ਕਈ ਭਰੇ ਭੰਡਾਰ ਸੁਵਰਣ ਦੇ
ਕਈਆਂ ਘਰ ਨਾ ਰਹੀ ਪਿਆਲੀ।
ਪਤੀ ਪਿਉ ਬਿਨ ਭੈਣ ਭਰਾਵਾਂ
ਮਾਂ ਫਿਰੇ ਕੋਈ ਝੋਲੀ ਖਾਲੀ।
ਘਰ ਜਿਨ੍ਹਾਂ ਸਨ ਲੰਗਰ ਚਲਦੇ
ਹੁਣ ਫਿਰਦੇ ਉਹ ਬਣ ਸੁਵਾਲੀ।
ਉਜਾੜ ਵਸਾਉਂਦੇ ਪਾ ਪੁਆੜੇ
'ਕਾਸ਼' ਅੱਜ ਬੀਤਿਆ ਸੰਨ ਸੰਤਾਲੀ।

(ਸਮੇਂ ਦੀਆਂ ਸੱਧਰਾਂ 'ਚ)



# ਰਾਣਾ ਫ਼ਜ਼ਲ ਹਸਨ ਰਾਜੌਰਵੀ (1931 ਈ.)

## ਵਿਛੱੜੇ ਸੱਜਣ

*

ਵਿਛੜੇ ਸਜਣਾ ਨੂੰ ਮੈਂ ਤੇ ਲੌੜਦਾਸਾਂ, ਕਿਹੜਾ ਪਤਾ ਸੀ ਅੱਡ ਜਹਾਨ ਹੌਸਨ
ਲੰਮੇ ਪੰਧ ਤੇ ਸਫ਼ਰ ਦਾ ਪਤਾ ਨਹੀਂ ਸੀ, ਡੂੰਘੇ ਇਸ਼ਕ ਪੈਂਡੇਂ ਬੀਆਬਾਂ ਹੌਸਨ
ਨਾਂ ਹੀਂ ਸੀ ਸਤਾਂ ਜ਼ਮੀਨਾਂ ਦੀ ਖ਼ਬਰ ਮੈਨੂੰ, ਨਹੀਂ ਸਾਂ ਜਾਣਦਾ ਸਤ ਅਸਮਾਨ ਹੌਸਨ
ਮੈਂ ਤਾਂ ਲੌੜਦਾ ਸਾਂ ਕੂੱਚਾ ਯਾਰ ਵਾਲਾ, ਕਿਹੜਾ ਪੱਤਾ ਸੀ ਰਾਹ ਤੂਫ਼ਾਨ ਹੌਸਨ
ਸੌਖਾ ਸਮਝਿਆ ਸੀ ਜਿਹੜੀ ਮੰਜ਼ਲਾਂ ਨੂੰ, ਔਖੀ ਘਾਟੀਆਂ ਸਖ਼ਤ ਵੈਰਾਨ ਹੌਸਨ
ਮੈਂ ਤਾਂ ਸੋਚਿਆ ਸੀ ਕਰਮਾਂ ਵਾਲੜੇ ਉਹ, ਸੋਹਣੇ ਯਾਰ ਆਪਣੇ ਮਿਹਰਬਾਨ ਹੌਸਨ
ਨਹੀਂ ਸਾਂ ਜਾਣਦਾ ਇਸ਼ਕ ਦੀ ਅੱਗ ਅੰਦਰ, ਸੜ੍ਹ ਸੜ੍ਹ ਨਿੱਤ ਪਤੰਗ ਕੁਰਬਾਨ ਹੌਸਨ
ਹੋਸੀ ਉੱਚ ਵਿਛੌੜੇ ਦੀ ਭਾਂਬੜੀ ਨੱਦੀ, ਅਵਜ਼ਾਰ ਅੰਗਾਰ ਅਰਮਾਨ ਹੌਸਨ
ਕਰਦਾ ਪਿਆਰ ਮੈਂ ਜੇਕਰ ਖ਼ਬਰ ਹੁੰਦੀਂ, ਸੋਹਣੇ ਸਾਂਝਦੇ ਉੱਚੇ ਸ਼ਾਨ ਹੌਸਨ
ਦੂਰ ਦੂਰ ਡੇਰਾ ਸਾਡੇ ਸਾਂਝ ਦਾ, ਉੱਥੇ ਪਹੁੰਚਣਾ ਦੁੱਖ ਸਨਸਾਨ ਹੌਸਨ
ਸੱਚਾ ਪਿਆਰ ਤਾਂ ਯਾਰ ਜ਼ਰੂਰ ਮਿੱਲਸੀ, ਜਿਸਮ ਦੋ ਭਾਵੇਂ ਇਕੋ ਜਾਨ ਹੌਸਨ
ਭੱਸਮ ਅੱਗ ਫ਼ਿਰਾਕ ਦੀ ਹੋ ਪਹਿਲੇ, ਸੌਖੇ ਇੰਝ ਨਾ ਯਾਰ ਮਨਾਣ ਹੌਸਨ
ਧੁੱਪ ਹਿੱਜਰ ਦੀ ਦਿਲਾਂ ਨੂੰ ਸਾੜਦੀ ਹੈ, ਸੋਚਾਂ ਸੜਦੀਆਂ ਸਦਾ ਹੈਰਾਨ ਹੌਸਨ
ਡਾਢੀ ਸਖ਼ਤ ਵਿਚੱੜੇ ਦੀ ਅੱਗ ਤੱਤੀ, ਧੂਆਂ ਧਾਰ ਹੁੰਦੇ ਮੇਰੇ ਮਾਣ ਹੌਸਨ
ਮੈਨੂੰ ਧੁੱਪ ਜੱਦਾਈ ਨਿਜ਼ਾਮ ਸਾੜੇ, ਛਾਵਾਂ ਠੰਡੀਆਂ ਮੇਰੇ ਜਾਨਨ ਹੌਸਨ
ਫ਼ਜ਼ਲ ਭਾਂਬੜਾਂ ਹੋਲੀਆਂ ਨਾਲ ਖੇਡਾਂ, ਸ਼ੋਲੇ ਭੱੜਕਦੇ ਕਦੇ ਫੁੱਲ ਨਿਸ਼ਾਨ ਹੌਸਨ
(ਕਿਦਾਵਰ 'ਚ)



## ਅਲਤਾਫ਼ ਕੁਰੈਸ਼ੀ (1931 ਈ.)
### ਕਸ਼ਮੀਰ

*

ਮੈਂ ਹੁਣ ਸਮਝੀ
ਮੇਰਾ ਵੈਰੀ
ਮੇਰਾ ਆਪਣਾ ਰੂਪ
ਨਾ ਮੈਂ ਸੁਹਣੀ ਹੁੰਦੀ
ਨਾ ਇਹ ਦੁਖੜੇ ਸਿਰ 'ਤੇ ਆਂਦੇ
ਨਾ ਇਹ ਲੋਕ ਹਯਾਤੀ ਵਾਂਗੂ
ਮੇਰੇ ਗਲ ਪੈ ਜਾਂਦੇ
ਮੈਨੂੰ ਮੇਰਿਆ ਸੁਹਣਿਆ ਰੱਬਾ
ਕੋਝਾਂ ਕਰਦੇ,
ਝੋਲੀ ਭਰਦੇ।
('ਲਹਿਰਾਂ' ਲਾਹੌਰ 'ਚ)



## ਉਜਾਗਰ ਸਿੰਘ ਮਹਿਕ (1931 ਈ.)
### ਖੋਪਰੀਆਂ ਦਾ ਖਿਲਾਰ

*

ਛੈਲ ਛਬੀਲਾ ਇਕ ਚਰਵਾਹਿਆ
ਗੀਤ ਪਹਾੜੀ ਗਾਂਦਾ।
ਪੁੱਜਾ ਜਾ ਇਕ ਟਿਬੇ ਉਤੇ
ਇੱਜੜ ਨੂੰ ਚਰਾਂਦਾ
ਬਹਿ ਕੇ ਇਕ ਸਿਲਾ ਤੇ
ਜਦ ਉਸ ਅਗੇ ਨੂੰ ਤਕਾਇਆ।
ਵੇਖ ਖਿਲਾਰ ਖੋਪਰੀਆਂ ਦਾ
ਦਿਲ ਉਸ ਦਾ ਘਬਰਾਇਆ।
ਨੀਵੀਂ ਪਾਕੇ ਜਦ ਚਰਵਾਹਿਆ
ਕੋਲੋਂ ਦੀ ਸੀ ਲੰਘਿਆ।
ਦਰਦ ਭਰੀ ਆਵਾਜ਼ ਕਿਸੇ ਨੇ
ਉਸ ਕੋਲੋਂ ਇਹ ਮੰਗਿਆ।
ਬਿਨਾਂ ਡਰ ਦੇ ਕੋਲ ਅਸਾਡੇ
ਬਹਿ ਜਾ ਨਾਲ ਪ੍ਰੀਤੀ।
ਸੁਣ ਜਾ ਕਹਾਣੀ ਦਰਦਾਂ ਵਾਲੀ
ਨਾਲ ਜੋ ਸਾਡੇ ਬੀਤੀ।
ਖੌਰੇ ਯਾਦ ਹੋਵੇ ਨਾ ਹੋਵੇ,
ਤੈਨੂੰ ਸਨ ਸੰਤਾਲੀ।
ਹਿੰਦੁਸਤਾਨ ਨੂੰ ਉਸ ਦੇ ਪੁਤਰਾਂ
ਚਾੜ੍ਹੀ ਖੂਨ ਦੀ ਲਾਲੀ।
ਗੂੜ੍ਹਾ ਰਿਸ਼ਤਾ ਸਦੀਆਂ ਵਾਲਾ
ਮਿਟਾਂ ਵਿੱਚ ਭੁਲਾਇਆ।
ਖੋਭ ਕਟਾਰਾਂ ਇਕ ਦੂਜੇ ਨੂੰ
ਗੂੜ੍ਹੀ ਨੀਂਦ ਸੰਵਾਇਆ।
ਚਲੀ ਹਨੇਰੀ ਮਜ਼ਬਾਂ ਵਾਲੀ
ਸਭ ਦੀ ਹੋਸ਼ ਭੁਲਾ ਗਈ।

ਪਿਆਰਾਂ ਦੇ ਵਿਚ ਘੋਲ ਕੇ ਨਫ਼ਰਤ
ਉਸ ਨੂੰ ਜ਼ਹਿਰ ਬਣਾ ਗਈ।
ਧਰਤੀ ਤੇ ਆ ਵਜਣ ਲਗੇ
ਇਸ ਘ੍ਰਿਣਾ ਦੇ ਸ਼ੋਲੇ।
ਨਿਰਦੋਸ਼ਾਂ ਦੀਆਂ ਲਾਸ਼ਾਂ ਦੇ ਨਾਲ
ਭਰ ਗਏ ਜੰਗਲ ਬੇਲੇ।
ਹੁਣ ਮੈਂ ਤੈਨੂੰ ਖੋਲ ਸੁਣਾਵਾਂ
ਆਪਣੀ ਦਰਦ ਕਹਾਣੀ।
ਖਤਮ ਕਿਵੇਂ ਸੀ ਕੀਤੀ ਗਈ
ਸਾਡੀ ਇਹ ਜ਼ਿੰਦਗਾਨੀ।
ਵਿਚ ਸੰਤਾਲੀ ਸਾਡੇ ਪਿੰਡ ਤੇ
ਚੜ੍ਹ ਜਰਵਾਣੇ ਆਏ।
ਨਾਲ ਬੇ-ਰਹਿਮੀ, ਕਈ ਬੰਦੇ
ਉਨ੍ਹਾਂ ਮਾਰ ਮੁਕਾਏ।
ਸਾੜ ਫੂਕ ਕੇ ਪਿੰਡ ਨੂੰ ਉਨ੍ਹਾਂ
ਉਥੋਂ ਚਾਲੇ ਪਾਏ।
ਸਣੇ ਪਤੀ ਤੇ ਦੋ ਬਚਿਆਂ ਦੇ
ਮੈਨੂੰ ਇਥੇ ਲਿਆਏ।
ਮੇਰੇ ਮੂਹਰੇ ਪਤੀ ਮੇਰੇ ਦਾ
ਸਿਰ ਉਨ੍ਹਾਂ ਸੀ ਲਾਹਿਆ।
ਫਿਰ ਮੇਰੇ ਦੋ ਬਚਿਆਂ ਤਾਈ
ਮੌਤ ਦੀ ਨੀਂਦ ਸੰਵਾਇਆ।
ਮਗਰੋਂ ਖੋਭ ਕਟਾਰੀ ਮੈਨੂੰ
ਜਾਨੋ ਮਾਰ ਮੁਕਾ ਗਏ।
ਸਾਥ ਆਪਣੇ ਤੋਂ ਵਿਛੜ ਚੁਕੀ ਨੂੰ
ਮੁੜ ਕੇ ਨਾਲ ਰਲਾ ਗਏ।
ਨਿਕੀਆਂ ਨਿਕੀਆਂ ਖੋਪਰੀਆਂ ਜੋ
ਮੇਰੇ ਨੇ ਦੋ ਜਾਏ।
ਬਿਨਾਂ ਕਿਸੇ ਦੇ ਡਰ ਤੋਂ ਅਜ ਮੈਂ
ਆਪਣੇ ਕੋਲ ਬਿਠਾਏ।
ਇਹ ਜੋ ਤੀਜੀ ਖੋਪਰੀ ਏ
ਮੇਰੇ ਪਤੀ ਪਿਆਰੇ।
ਮਰਨ ਪਿਛੋਂ ਵੀ ਹੋ ਗਏ ਅਸੀਂ
ਮੁੜ ਇੱਕਠੇ ਸਾਰੇ।
ਦੁਨੀਆਂ ਦੇ ਵਿੱਚ 'ਜੀਵ ਖੁਣ'
ਸਾਨੂੰ ਇਹੀ ਮਿਲਾਪ ਚੰਗੇਰਾ।
ਲੁਟ ਨਾ ਸਕੇ ਇਸ ਨਗਰੀ ਨੂੰ
ਆ ਕੇ ਕੋਈ ਲੁਟੇਰਾ।

ਜਿੱਥੇ ਜ਼ਹਿਰ ਛਿੜਕ ਨਾ ਸਕੇ,
ਮਜ਼ਬੀ ਕੋਈ ਜਨੂਨੀ।
ਨਾਜ਼ਕ ਜਿੰਦਾ ਕੁਹ ਨਾ ਸਕੇ
ਬਣਕੇ ਕੋਈ ਖ਼ੂਨੀ
ਵਸ ਆਪਣੀ ਦੁਨੀਆਂ ਦੇ ਵਿੱਚ
ਨਾਲ ਅਮਨ ਦੇ ਰਹੀਏ।
ਅੱਖ ਬਚਾ ਇਸ ਦੁਨੀਆਂ ਕੋਲੋਂ
ਕਠੇ ਹੋ ਅਸੀਂ ਬਹੀਏ।
ਨਿਤ ਨਿਤ ਹੋਵਣ ਮਾਂ ਪੁਤਾਂ ਵਿੱਚ
ਗਲਾਂ ਰੀਝਾਂ ਭਰੀਆਂ।
ਕੋਲ ਬਿਠਾ ਕੇ ਪਿਤਾ ਇਨ੍ਹਾਂ ਨੂੰ
ਦੇਂਦਾ ਏ ਦਿਲਬਰੀਆਂ।
ਡਰ ਨਾ ਅੱਜ ਕੋਈ ਇਥੇ ਸਾਨੂੰ
ਸੰਨ ਸੰਤਾਲੀ ਵਾਲਾ।
ਦੁਖੀ ਅਸੀਂ ਉੱਕਾ ਨਾ ਹੋਈਏ
ਸਰਦੀ ਹੋਵੇ ਜਾਂ ਪਾਲਾ।
ਚੰਗਾ ਤੰਗ ਦਿਲ ਦੁਨੀਆਂ ਨਾਲੋਂ
ਜ਼ਰਾ ਦੁਰਾਡੇ ਰਹਿਣਾ।
ਨਾਲ ਆਜ਼ਾਦੀ ਘੁਮਣਾ ਫਿਰਨਾ
ਬਿਨਾਂ ਸਹਿਮ ਦੇ ਬਹਿਣਾ।
ਲਾਅਨਤ ਏ ਉਸ ਦੁਨੀਆਂ ਨੂੰ
ਜਿੱਥੇ ਮਜ਼੍ਹਬ ਪੈਰਾਂ ਵਿੱਚ ਰੁਲਦਾ।
ਇਸ ਦੇ ਨਾਂ ਪਵਿਤਰ ਹੇਠਾਂ
ਖ਼ੂਨ ਮਨੁਖਤਾ ਡੁਲ੍ਹਦਾ
(ਸੱਜਣੀ 'ਚ)



## ਅਵਤਾਰ ਸਿੰਘ ਚੰਦਨ (1934 ਈ.)
## ਪਾਕਿਸਤਾਨੀ ਕਵੀ ਅਹਿਮਦ ਸਲੀਮ ਦੇ ਨਾਂ

*

ਐ ਮੇਰੇ ਅਣ ਡਿਠੇ ਮਿਤਰਾ, ਸੁਣ ਵੇ ਮਿਤਰਾ, ਸੁਣ ਵੇ ਕਵੀਆ
ਤੂੰ ਤਾਂ ਮੈਨੂੰ, ਮੇਰੀਆਂ ਸੋਚਾਂ ਦੇ ਵਿਪਰੀਤ
ਜਾਪੇਂ, ਆਧੁਨਿਕ ਦੁਨੀਆਂ ਦਾ ਸੰਗਰਾਮੀ
ਸਚਮੁਚ ਸੱਚ ਮੰਨੀ ਕਿ ਮੇਰਾ ਰੋਮ ਰੋਮ ਤੇਰਾ ਹਾਮੀ।
ਐ ਮੇਰੇ ਅਣ ਡਿਠੇ ਮਿਤਰਾ, ਤੂੰ ਤਾਂ ਆਪਣੇ ਦੇਸਾਂ ਵਾਲਾ
ਤੂੰ ਦੇਸ਼ਾਂ ਵਿਚ ਮੌਜਾਂ ਮਾਣੇ, ਵਾਰਸ ਦਾ ਤੂੰ ਵਾਰਸ ਬਣਿਆ,
ਤਖਤ ਹਜਾਰੇ ਤੂੰ ਰਾਂਝਾ, ਰਜ ਰਜ ਮਨ ਦੀਆਂ ਰੀਝਾਂ ਲਾਹਵੇਂ
ਮਸਤੀ ਦੇ ਵਿਚ ਮਿਠੜੇ ਮਿਠੜੇ ਬੋਲ ਘੋਲ ਕੇ
ਹੀਰਾਂ ਦੇ ਤੂੰ ਮਨ ਪਰਚਾਵੇਂ।
ਐ ਮੇਰੇ ਅਣ ਡਿਠੇ ਮਿਤਰਾ, ਨਾਨਕ ਦਾ ਨਨਕਾਣਾ ਤੇਰਾ
ਪਿੰਡੀ ਤੇਰੀ, ਬੇਰਾ ਤੇਰਾ, ਪੋਠੋਹਾਰ ਦੀ ਸੋਹਣੀ ਧਰਤੀ
ਦੀ ਕੂਕ ਤੈਨੂੰ ਯਾਦ ਕਰਾਂਵਾ।
ਓ ਟੈਕਸਿਲਾ, ਮੌਰੀਆਂ ਦੀ ਤਹਿਜ਼ੀਬ ਦਾ ਪੀਊੜਿਆ
ਬਟਰਾਸੀ ਦੀਆਂ ਸੁਹਣੀਆਂ ਰਾਹਵਾਂ, ਤੇਰਾ ਮਿਤਰਾ
ਤਨ ਮਨ ਠਾਰਨ ਮਰੀ ਦੀਆਂ ਉਹ ਮਸਤ ਹਵਾਵਾਂ
ਐ ਮੇਰੇ ਅਣਡਿਠੇ ਮਿਤਰਾ
ਅਜ ਮੈਨੂੰ ਉਹ ਯਾਦ ਹੈ ਆਂਦੀ, ਮੇਰੇ ਸਵਰਗ ਦੀ ਸ਼ਹਿਜ਼ਾਦੀ
ਕਿਸ਼ਨ ਗੰਗਾ ਅਜ਼ਲੋਂ ਮਿਲੀ ਜਿਹਨੂੰ ਅਜ਼ਾਦੀ
ਉਸ ਦਾ ਵੀ ਤੂੰ ਨਾ ਬਦਲਿਆ, ਕਹਿੰਦੇ ਉਸਨੂੰ ਨੀਲਮ ਵਾਦੀ
ਨੀਲਮ ਵਰਗਾ ਉਸਦਾ ਪਾਣੀ, ਉਸਦੀਆਂ ਉਹ ਅਲਬੇਲੀਆਂ ਛਲਾਂ
ਛੇਤੀ ਛੇਤੀ, ਦੌੜ ਦੌੜ ਕੇ, ਸੰਗਮ ਤੇ ਆ
ਜਿਹਲਮ ਦੇ ਨਾਲ ਕਰਦੀਆਂ ਗੱਲਾਂ।
ਅਜ਼ਲਾਂ ਤੋਂ ਦੋਮੇਲ ਦੀ ਸੁਹਣੀ ਨਿਖਰਦੀ ਤਸਵੀਰ ਹੈ ਜਿਥੇ
ਉਸਨੂੰ ਕਿਵੇਂ ਭੁਲਾਵਾਂ ਮਿਤਰਾ
ਭਾਗਭਰੀ ਉਸ ਧਰਤੀ ਉਤੇ, ਭਾਗਾਂਵਾਲੀ ਨਦੀਆਂ ਕੰਢੇ
ਬੈਠਾ ਛੇਵਾਂ ਪੀਰ ਹੈ ਜਿਥੇ, ਐ ਮੇਰੇ ਅਣਡਿਠੇ ਮਿਤਰਾ।
ਤੂੰ ਦੇਸਾਂ ਵਿਚ ਮੈਂ ਪਰਦੇਸੀ ਹਾਂ, ਮੈਂ ਬਦਨਸੀਬਾ

ਦੂਰ ਦੇਸਾਂ ਤੋਂ ਵਸਣ ਵਾਲਾ,
ਜਿਸਨੂੰ ਆਪਣੇ ਦੇਸੋਂ ਮਿਲਿਆ ਦੇਸ਼ ਨਿਕਾਲਾ।
ਐ ਮੇਰੇ ਅਣਡਿਠੇ ਮਿਤਰਾ, ਯਾਦ ਹੈ ਆਉਂਦੀ ਜਦ ਕਦੀ ਵੀ
ਹੋ ਜਾਂਦੇ ਨੇ ਸਜਰੇ ਫਿਰ ਅਣਮੋਏ ਫਟ।
ਯਾਦ ਨੇ ਆਂਦੀਆਂ ਆਪਣੇ ਸ਼ਹਿਰ ਦੀਆਂ ਗਲੀਆਂ
ਮੇਰਾ ਸ਼ਹਿਰ ਕਿੰਨਾ ਚਿਰ ਪਹਿਲਾਂ ਵਸਦਾ ਸੀ
ਮੇਰੇ ਸ਼ਹਿਰ ਤੇ ਸੁਖਾਂ ਦਾ ਇਕ ਖੇੜਾ ਸੀ
ਯਾਦ ਹੈ ਮੈਨੂੰ ਮੇਰਾ ਸ਼ਹਿਰ ਫੁਲਾਂ ਵਾਂਗੂ ਹਸਦਾ ਸੀ।
ਜਿਸਨੂੰ ਸਮੇਂ ਦੇ ਬੇ-ਰਹਿਮ ਹੱਥਾਂ, ਝਟ ਵਿਚ ਸਾੜ ਸੁਆਹ ਕਰ ਦਿੱਤਾ।
ਮੈਨੂੰ ਯਾਦ ਹੈ ਐ ਮੇਰੇ ਅਣਡਿਠੇ ਮਿਤਰਾ।
ਸਈਦ, ਅਕਰਮ, ਮੁਜ਼ਫਰ ਸ਼ਾਹ, ਮੁਬਾਰਿਕ, ਕਰੈਸ਼ੀ
ਹਬੀਬ, ਹਲੀਫ਼, ਰਸ਼ੀਦ, ਮਲਿਕ ਅਤੇ ਇਕਬਾਲ
ਜੋ ਚਿਰਾਂ ਤੋਂ ਮੇਰੀਆਂ ਅੱਖਾਂ ਵਿਚ ਹਸਦੇ, ਤੇ
ਦਿਲ ਵਿਚ ਵਸਦੇ ਨੇ।
ਜਦ ਯਾਦਾਂ ਦਾ ਪ੍ਰਵਾਹ ਖਿੰਡ ਜਾਂਦਾ ਹੈ ਤਾਂ
ਬੀਤੇ ਵਿਚ ਗੁੰਮ ਹੋ ਜਾਂਦਾ ਹਾਂ, ਤਾਂ ਤਕਣ ਲਗਦਾ ਹਾਂ
ਆਪਣੀ ਸਮਿਰਤੀ ਦੇ ਬੀਤੇ ਦਿਨ
ਤਾਂ ਅੱਖਾਂ ਅਗੇ ਫਿਰਨ ਲਗਦੇ ਨੇ
ਮੌਲਵੀ ਅਬਦੁਲ ਰਹਿਮਾਨ ਜਿਹੇ ਨੇਕ ਅਧਿਆਪਕ
ਮਾਸਟਰ ਫ਼ੀਰੋਜ਼ਦੀਨ-ਵਿਦਿਆ ਦੇ ਭੰਡਾਰ
ਮਾਸਟਰ ਗਿਆਨ ਸਿੰਘ ਜੀ ਗਿਆਨੀ
ਮਾਸਟਰ ਆਸਾ ਨੰਦ, ਸਈਦ ਸਾਹਿਬ, ਮਾਸਟਰ ਗੁਲਾਮ ਰਸੂਲ ਪੇਂਟਰ
ਮਾਸਟਰ ਮੁਹੰਮਦ ਮਕਬੂਲ ਜੀਲਾਨੀ, ਨਾਲੋਂ ਬਾਂਕ ਤੇ ਸੁਹਣੇ ਗਭਰੂ
ਜਿਨ੍ਹਾਂ ਨੇ ਹਸਦੇ, ਹਸਦੇ, ਖਿੜੇ ਮਥੇ ਆਪਣੀ ਜਿੰਦ ਬਲੀ ਚੜ੍ਹਾਈ
ਤੇ ਲਾੜੀ ਮੌਤ ਵਿਆਹੀ, ਐ ਮੇਰੇ ਅਣਡਿਠੇ ਮਿਤਰਾ।
ਜਦ ਕਦੀ ਵੀ ਮੈਂ ਸੋਚਾਂ ਦੀਆਂ ਦੁਨੀਆ ਵਿਚ ਡੁੱਬ ਜਾਂਦਾ ਹਾਂ
ਤਾਂ ਮੇਰੀਆਂ ਅੱਖਾਂ, ਚੋਂ ਬੇਮੁਹਾਰੇ ਅਥਰੂ ਕਿਰਨ ਲਗ ਪੈਂਦੇ ਨੇ
ਕਈ ਭੈਣਾਂ ਤੇ ਕਈ ਮਾਵਾਂ, ਜੋ ਅਜ ਤੀਕ ਇਹ ਆਸ ਲਗਾ ਕੇ ਬੈਠੀਆਂ ਨੇ
ਤੇਰੇ ਦੇਸ ਵਿਚ ਯਾ ਮੇਰੇ ਦੇਸ ਵਿਚ, ਕਿ ਉਨ੍ਹਾਂ ਦੇ ਵਿਛੜੇ ਆਣਗੇ
ਇਹ ਇਕ ਵਹਿਮ ਹੈ, ਐ ਮੇਰੇ ਅਣਡਿਠੇ ਮਿਤਰਾ।
ਯਾਦ ਹੈ ਮੈਨੂੰ ਕਲ ਦੇ ਵਾਂਗਰ ਸੰਤਾਲੀ ਦਾ ਉਹ ਭਿਆਨਕ ਸਾਲ
ਇਨਸਾਨੀਅਤ ਦੇ ਮੂੰਹ ਕਾਲਖ ਪੋਚੀ, ਇਨਸਾਨਾਂ ਨੇ ਹਾੜੇ ਕੀਤੇ
ਇਨਸਾਨਾਂ ਨੇ ਪਾਏ ਸੁਆਲ, ਐ ਮੇਰੇ ਅਣਡਿਠੇ ਮਿਤਰਾ।
ਹੋਇਆ ਨਾ ਕਿਸੇ ਤੇ ਅਸਰ ਸੁਣੀ ਨਾ ਕਿਸੇ, ਕਿਸੇ ਦੀ ਆਹ
ਢਇਆ ਨਾ ਕੋਈ ਵੀ ਦਿਲ, ਖੋਲ੍ਹਿਆ ਨਾ ਕੋਈ ਵੀ ਹਿਰਦਾ
ਕਈ ਹੀਰਾਂ, ਕਈ ਸੋਹਣੀਆਂ, ਗਈਆਂ ਫੜੀਆਂ
ਜ਼ਿੰਦਾ ਸੜੀਆਂ, ਜ਼ਿੰਦਾ ਰੁੜ੍ਹੀਆਂ ਵਿਚ ਨਦੀ ਦੇ
ਮੇਰੇ ਵਰਗੇ ਕਈ ਸੌ ਰੋਂਦੇ, ਤਰਲੇ ਕਰਦੇ,

ਸਹਿਮੇ ਹੋਏ ਕੋਮਲ ਜਿਹੇ ਚਿਹਰੇ, ਸੁਆਸ ਉਨ੍ਹਾਂ ਦੇ ਸਨ ਛਿਨਾ 'ਤੇ
ਰਤਾ ਨਾ ਹੋਇਆ ਤਰਸ ਜਿਨ੍ਹਾਂ ਤੇ; ਐ ਮੇਰੇ ਅਣਡਿਠੇ ਮਿਤਰਾ।
ਬੇਦੋਸ਼ਾਂ ਨੂੰ ਇਦਾਂ ਕੋਹਿਆ, ਮਾਰ ਮਾਰ ਕੇ ਛਵੀਆਂ, ਟੋਕੇ ਅਤੇ ਕੁਹਾੜੇ
ਬੇਦੋਸ਼ਾਂ ਨੂੰ ਮਾਰੇ ਬੱਟ ਬੰਦੂਕਾਂ ਦੇ, ਮੇਰੀਆਂ ਅੱਖਾਂ ਸਾਹਵੇਂ
ਆਂਦੇ ਅਜ ਉਹ ਗਭਰੂ ਕਿੰਨੇ
ਜਾਹਿਲ ਅਤੇ ਵਹਿਸ਼ੀ ਹੱਥਾਂ ਉਨ੍ਹਾਂ ਦੇ ਉਹ ਚੌੜੇ ਸੀਨੇ ਛਿਨ ਵਿਚ ਵਿੰਨੇ
ਮੇਰੀ ਅੰਬੜੀ, ਮੇਰੇ ਬਾਪੂ, ਮੇਰੇ ਵੀਰ; ਮੇਰੇ ਹਾਣੀ
ਜਬਰ ਅਗੇ ਜੋਬਨ ਹਾਰੇ; ਦਗਾ ਕਰਾਹ ਕੇ, ਚੀਖ ਚੀਖ ਕੇ
ਸੁੱਤੇ ਗੂੜ੍ਹੀ ਨੀਂਦ ਵਿਚਾਰੇ, ਮੇਰੇ ਦਿਲ ਤੇ, ਮੇਰੇ ਦਿਮਾਗ ਤੇ
ਯਾਦਾਂ ਦੇ ਜੋ ਅਜ ਵੀ ਛਾਲੇ, ਅੰਬੜੀ ਬਾਪੂ ਹੋਰ ਸੰਬੰਧੀ
ਕਰ ਆਇਆ ਉਸ ਮਿਟੀ ਹਵਾਲੇ, ਐ ਮੇਰੇ ਅਣਡਿਠੇ ਮਿਤਰਾ।
'ਜਨ ਸਾਹਿਤ' ਯਾਰ 'ਆਰਸੀ' ਵਿਚ ਯਾ ਫਿਰ ਕਰਦੀ ਪ੍ਰੀਤਲੜੀ ਵਿਚ
ਪੜ੍ਹਦਾ ਹਾਂ ਕੋਈ ਤੇਰੀ ਰਚਨਾ, ਸਾਂਝਾ ਵਾਲੀ,
ਮੇਰੀ ਆਤਮਾ ਬੋਲ ਉਠਦੀ ਹੈ
ਹੁਣ ਨਹੀਂ ਆਣਾ ਫਿਰ ਸੰਤਾਲੀ, ਐ ਮੇਰੇ ਅਣਡਿਠੇ ਮਿਤਰਾ।
ਕੁੱਝ ਸਮੇਂ ਯਾ ਕੁਝ ਚਿਰ ਪਹਿਲਾਂ ਤੇਰਾ ਇਹ ਅਹਿਸਾਸ ਜਾਗਦਾ
ਤੇਰਾ ਇਹ ਵਿਸ਼ਵਾਸ ਜਾਗਦਾ, ਮੁੜਕਾ ਖਾਂਦੀ ਤੇਰੀ ਕਾਨੀ
ਤੰਗ ਨਾ ਹੁੰਦਾ ਦਿਲਾਂ ਦਾ ਘੇਰਾ, ਅਹਿਮਦ ਰਾਹੀ ਵੀ ਦੇਸ ਨਾ ਛੱਡਦਾ
ਨਾ ਛੱਡਦੇ ਬਲਰਾਜ ਵੀ ਡੇਰਾ, ਤੇਰੀ ਰਚਨਾ ਤੋਂ ਹੁਣ ਜਾਪੇ
ਤੂੰ ਉਹ ਚਾਹਵੇਂ ਜੋ ਮੈਂ ਚਾਹਵਾਂ, ਮੋਢੇ ਦੇ ਨਾਲ ਮੋਢਾ ਡਾਹ ਕੇ
ਆ ਵੇ ਮਿਤਰਾ, ਕਢੀਏ ਰਲ, ਜੁਗਾਂ ਜੁਗਾਂ ਲਈ,
ਅਮਨਾਂ ਦੀਆਂ ਰਾਹਵਾਂ, ਐ ਮੇਰੇ ਅਣਡਿਠੇ ਮਿਤਰਾ।

(ਹਿਮਾਲ 'ਚ)



# ਮਹਿੰਦਰ ਸਿੰਘ ਪਰਿੰਦਾ (1935 ਈ.)
## ਤਹਿਸੀਲ ਬਾਗ਼ ਦਾ ਬੀਰ ਯੋਧਾ
### (ਸ: ਗਿਆਨ ਸਿੰਘ ''ਵੀਰ ਚੱਕਰ'')

*

ਮਹਾਰਾਜਾ ਰਣਜੀਤ ਸਿੰਘ ਦੇ ਸਿੱਖ ਰਾਜ ਵੇਲੇ
ਨਿੱਕਾ ਸਿੰਘ ਸੂਦਨ ਨੇ ਅੰਮ੍ਰਿਤ ਪਾਨ ਕੀਤਾ।
ਅੱਗੇ ਚਲ ਕੇ ਸਿੱਖੀ ਦਾ ਓਹੀ ਮਾਰਗ
ਸਾਰੇ ਪਰਿਵਾਰ ਨੇ ਮਿਲ ਪ੍ਰਵਾਨ ਕੀਤਾ।
ਪੁਰਾਤਨ ਵਿਰਸਾ ਕਿਸੇ ਨੇ ਸਾਂਭਿਆ ਨਾ,
ਨਾ ਏਸ ਗੱਲ ਵੱਲ ਕਿਸੇ ਧਿਆਨ ਕੀਤਾ।
ਚਾਚਾ ਗੌਹਰ ਸਿੰਘ ਤੋਂ ਪਿਛੋਕੜ ਦੀ ਸੇਧ ਲੈ ਕੇ,
ਮੈਂ ਆਪਣੀ ਕਲਮ ਨਾਲ ਇਹਨੂੰ ਬਿਆਨ ਕੀਤਾ।

ਸਰਬੱਤ ਭਲੇ ਲਈ ਸਿਧਾਂਤਾਂ ਨੂੰ ਸਮਝ ਬਿਹਤਰ,
ਸਾਡੇ ਬਾਬਿਆਂ ਇਹ ਧਰਮ ਅਖ਼ਤਿਆਰ ਕੀਤਾ।
ਰਹਿਤ ਬਹਿਤ ਰੱਖ ਕੇ ਪੂਰਨ ਗੁਰਸਿਖ ਸਜ ਕੇ,
ਇਸ ਦਾ ਘਰ-ਘਰ ਜਾ ਪ੍ਰਚਾਰ ਕੀਤਾ।

ਆਤਮਾ ਸਿੰਘ ਦੇ ਬਾਗ ਦਾ ਅਨਮੋਲ ਬੂਟਾ,
ਸ: ਗਿਆਨ ਸਿੰਘ ਜਿਸਦਾ ਨਾਮ ਹੈਸੀ।
ਸਟੇਟ ਕਸ਼ਮੀਰ ਪੁਣਛ ਦਾ ਰਹਿਣ ਵਾਲਾ,
ਟੋਪੀ ਖੇਰੂਟਾ ਜਿਸਦਾ ਗ੍ਰਾਮ ਹੈਸੀ।
ਲੰਮਾ ਉੱਚਾ ਤੇ ਗਠਿਆ ਬਦਨ ਉਸਦਾ,
ਕਸਰਤ ਕਰਦਾ ਸੁਬਹ ਤੇ ਸ਼ਾਮ ਹੈਸੀ।
ਹੱਕ ਇਨਸਾਫ਼ ਲਈ ਅੜਨ-ਲੜਨ ਵਾਲਾ,
ਨਜ਼ਰ ਦੁਨੀਆਂ ਵਿਚ ਤਾਈਓਂ ਨਾਮ ਹੈਸੀ।

ਅੱਖ ਝਪਕਦੇ ਵਿਚ ਵਿਰੋਧੀ ਨੂੰ ਚਿਤ ਕਰਦਾ,
ਭੱਜ ਦੌੜ ਵਿੱਚ ਤੇਜ਼ ਰਫ਼ਤਾਰ ਉਸ ਦੀ।
ਸਮੇਂ ਕਈ ਬੀਤੇ ਜ਼ਮਾਨੇ ਨੇ ਰੰਗ ਬਦਲੇ,
ਢਿੱਲੀ ਹੋਈ ਨਾ ਕਦੇ ਦਸਤਾਰ ਉਸਦੀ।

ਮਹਿਲ ਦੇਈ ਦੇ ਮਹਿਲ ਦੀ ਮਜ਼ਬੂਤ ਕੜੀਏ,
ਤੇਰੇ ਜਿਹਾ ਨਾ ਕੋਈ ਬਲਕਾਰ ਡਿੱਠਾ।
ਆਣ ਅਣਖ ਲਈ ਜੀਣ ਤੇ ਮਰਨ ਵਾਲਾ,
ਮੋਮਨਾ ਹਿੰਦੂਆਂ ਵਿਚ ਤੇਰਾ ਸਤਿਕਾਰ ਡਿੱਠਾ।
ਊਚ ਨੀਚ ਵੇਲੇ ਗ਼ਮੀ ਖੁਸ਼ੀ ਅੰਦਰ,
ਤੈਨੂੰ ਪਰਿਵਾਰ ਦੇ ਸਦਾ ਵਿਚਕਾਰ ਡਿੱਠਾ।
ਕੋਈ ਤੇਰੇ 'ਤੇ ਯਕੀਨ ਕਰੇ, ਨਾ ਕਰੇ ਭਾਵੇਂ,
ਪਰ ਤੈਨੂੰ ਸਭ ਤੇ ਕਰਦਾ ਇਤਬਾਰ ਡਿੱਠਾ।

ਬਟਵਾਰੇ ਵੇਲੇ ਪਠਾਣ ਕਬਾਇਲੀਆਂ ਨਾਲ,
ਇਕੱਲਾ ਹੱਥੋਂ ਹੱਥ ਲੜਿਆ ਤੂੰ ਸ਼ੇਰ ਬੱਚਾ।
ਤਹਿਸੀਲ ਬਾਗ ਦੀ ਧਰਤਿ ਗਵਾਹ ਅੱਜ ਵੀ,
ਕਿਸੇ ਮਾਂ ਜੰਮਿਆ ਨਹੀਂ ਐਸਾ ਦਲੇਰ ਬੱਚਾ।

ਭੇਤ ਗਿਆਨ ਸਿੰਘ ਦੀ ਤਾਕਤ ਦਾ ਇਕ ਦਸਾਂ
ਖ਼ੁਰਾਕ ਘਿਓ ਮੱਖਣ ਰਜ ਕੇ ਖਾਣ ਵਾਲਾ।
ਕੱਪੜੇ ਲਤੇ ਵਲੋਂ ਬੇ-ਪਰਵਾਹ, ਰਹਿੰਦਾ,
ਸਿਧਾ ਸਾਦਾ ਸੀ ਪਾਣ ਹੰਢਾਣ ਵਾਲਾ।
ਆਪਣੀ ਹੋਸ਼ ਵਿਚ ਜਦ ਤੋਂ ਤਕਿਆ ਮੈਂ
ਉਹ ਘੜੀ ਪੱਲ ਸੀ ਨਹੀ ਸੁਸਤਾਣ ਵਾਲਾ।
ਜਿਸ ਸ਼ਤੀਰ ਨੂੰ ਚਾਰ ਜਵਾਨ ਚੁਕਣ,
ਸ਼ੇਰ ਮਰਦ ਸੀ ਇਕਲਾ ਸੀਚਾਣ ਵਾਲਾ।

ਕਮਾਂ ਕਾਜਾਂ ਦੇ ਬਹੁਤ ਸਨ ਗੁਣ ਉਸ ਵਿਚ
ਆਪਦੇ ਸਮੇਂ ਦਾ ਮੰਨਿਆ ਦਸਤਕਾਰ ਸੀ ਉਹ।
ਕੋਈ ਮੰਨੇ ਉਸਨੂੰ ਭਾਵੇਂ ਨਾ ਮੰਨੇ,
ਪੂਰੇ ਇਲਾਕੇ ਦਾ ਨੰਬਰਦਾਰ ਸੀ ਉਹ।
ਤੇਰੇ ਜਿਹਾ ਨਾ ਕੋਈ ਹਮਦਰਦ ਡਿੱਠਾ,
ਪਲਕਾਂ ਪੈਰਾਂ ਦੇ ਹੇਠ ਵਿਛਾਣ ਵਾਲਾ।
ਆਸਰਾ ਕਦੇ ਵੀ ਕਿਸੇ ਦਾ ਟੋਲਿਆ ਨਾਂ
ਦਸਾਂ ਨੋਹਾਂ ਦੀ ਕਿਰਤ ਕਮਾਣ ਵਾਲਾ।
ਆਏ ਗਏ ਦੀ ਪਹਿਲਾਂ ਕਰ ਸੇਵਾ
ਬਚੀ ਖੁਚੀ ਹੋਈ ਬਾਅਦ ਵਿਚ ਖਾਣ ਵਾਲਾ।
ਆਪਣਿਆ ਬਾਰੇ ਤਾਂ ਉਸ ਦੀ ਗੱਲ ਛਡੋ
ਰਾਹ ਜਾਂਦੇ ਨੂੰ ਕੋਲ ਬਿਠਾਣ ਵਾਲਾ।

ਦਾਦੇ ਮੰਗਲ ਸਿੰਘ ਦੇ ਭਰੇ ਮੈਖਾਨੇ ਦੇ ਚੋਂ,
ਜਾਮ-ਵੰਡੇ ਤੂੰ ਪ੍ਰੇਮ ਪਿਆਰ ਵਾਲੇ।
ਗਿਣਤੀ ਗਿਨਣ ਲਗਿਆ ਸਾਲੋਂ ਸਾਲ ਲਗਣ
ਤੇਰੇ ਗਿਣੇ ਜਾਣ ਨਾ ਕਮ ਉਪਕਾਰ ਵਾਲੇ।

ਸੋਨੇ ਵਰਗਾ ਸੁਨਹਿਰੀ ਇਤਿਹਾਸ ਸਾਡਾ
ਦੇਸ਼ ਬਟਵਾਰੇ ਵਿਚ ਅਸੀਂ ਬਰਬਾਦ ਹੋ ਗਏ।
ਸਾਂਝ ਜਿਨ੍ਹਾਂ ਨਾਲ ਸਦੀਆਂ ਤੋਂ ਸੀ ਸਾਡੀ,
ਰਿਸ਼ਤੇ ਸਾਰੇ ਉਹ ਬੇ-ਸੁਆਦ ਹੋ ਗਏ।
ਸਾਡਾ ਕਤਲੇ ਆਮ ਓਧਰ ਓਨ੍ਹਾਂ ਕੀਤਾ,
ਏਧਰ ਉਨ੍ਹਾਂ ਲਈ ਅਸੀਂ ਜਲਾਦ ਹੋ ਗਏ।
ਰੋਜ਼ੀ ਰੋਟੀ ਤੇ ਰਬ ਦੇ ਹੁਕਮ ਅੰਦਰ
ਅਸੀਂ ਵਖੋ ਵਖ ਥਾਂ ਆਬਾਦ ਹੋ ਗਏ।

ਘਰ ਬਾਹਰ ਤੇ ਛੱਡ ਜਾਇਦਾਦ ਸਾਰੀ,
ਅਸਾਂ ਕੇਵਲ ਤੇ ਕੇਵਲ ਬਚਾਈ ਸਿੱਖੀ।
ਉਸ ਸਮੇਂ ਤੋਂ ਲੈ ਕੇ ਅੱਜ ਤੀਕਰ,
ਜਿਥੇ ਰਹੇ ਹਾਂ ਉਥੇ ਵਧਾਈ ਸਿੱਖੀ।

ਤੇਰੀ ਬਹਾਦਰੀ ਉਭਰ ਕੇ ਆਈ ਉਤੇ
ਜਦੋ ਬਟਵਾਰੇ ਦੀ, ਹੋਈ ਜੰਗ ਹੈਸੀ।
ਦੇਖ-ਦੁਸ਼ਮਨ ਨੂੰ ਚੋਟੀ 'ਤੇ ਐਨ ਉਪਰ
ਤੇਰਾ ਫਰਕਿਆ ਇਕ-ਇਕ ਅੰਗ ਹੈਸੀ।
ਐਸਾ ਡਿਠਾ ਨਾ ਕਿਸੇ ਨੇ ਅੱਜ ਤੀਕਰ,
ਅਨੋਖਾ ਲੜਨ ਦਾ ਤੇਰਾ ਜੋ ਢੰਗ ਹੈਸੀ।
ਜਦ ਗੋਲਾ ਬਾਰੀ ਕਰ ਚੋਟੀ ਤੂੰ ਸਰ ਕੀਤੀ,
ਰੰਗ ਦੁਸ਼ਮਨ ਦਾ ਹੋਇਆ ਬਦਰੰਗ ਹੈਸੀ।

ਤੂੰ ਟਿਕਾਣੇ ਦੁਸ਼ਮਨ ਦੇ ਸਾਰੇ ਫ਼ਨਾਹ ਕੀਤੇ
ਮਾਰ ਦੁਸ਼ਮਨ ਤੇ ਹੋਈ ਨਾ ਝੱਲ ਤੇਰੀ।
ਯੋਧੇ ਅੱਜ ਵੀ ਮੂਹ 'ਚ ਪਾਣ ਉਂਗਲਾਂ
ਜਦੋਂ ਮਹਿਫ਼ਲ ਵਿਚ ਚਲਦੀ ਗੱਲ ਤੇਰੀ।

ਦਸ਼ਮੇਸ਼ ਪਿਤਾ ਦਾ ਓਟ ਤੇ ਆਸਰਾ ਲੈ
ਦੁਸਮਨ ਉਤੇ ਤੂੰ ਭਰਵਾਂ ਵਾਰ ਕੀਤਾ।
ਤੇਰੇ ਵੱਧਦੇ ਕਦਮ ਵੱਧਦੇ ਗਏ ਅਗੇ,
ਪਿਛੋਂ ਮਦਦ ਦਾ ਨਹੀਂ ਇੰਤਜ਼ਾਰ ਕੀਤਾ।
ਕਿਲਾ ਦੁਸ਼ਮਨ ਦਾ ਕੀਤਾ ਢਾਹ ਢੇਰੀ।
ਹਮਲਾ ਐਸਾ ਤੂੰ ਤੇਜ ਤਰਾਰ ਕੀਤਾ।
ਮੋਰਚਾ ਵੈਰੀ ਦਾ ਜੋ ਅਜਿਤ ਹੈਸੀ
ਘੜੀ ਪਲਾਂ ਦੇ ਵਿਚ ਮਿਸਮਾਰ ਕੀਤਾ॥

ਤੇਰੇ ਕਾਰਨਾਮਿਆਂ ਕਰਕੇ ਸੂਰਬੀਰ ਸਿੰਘ,
ਝੂਲਦਾ ਰਹੇਗਾ ਉਚਾ ਨਿਸ਼ਾਨ ਤੇਰਾ।
ਚਮਕਦਾ ਰਹੇਗਾ ਹਿੰਦ ਇਤਿਹਾਸ ਅੰਦਰ,
ਸਦਾ ਯੋਧਿਆਂ ਵਿਚ ਅਸਥਾਨ ਤੇਰਾ।

ਜੋ ਹੱਥ ਬਹਾਦਰੀ ਦੇ ਗਿਆਨ ਸਿੰਘ ਦਸੇ,
ਤੁਸੀਂ ਦਸੋ ਮੈਂ ਕਰਾ ਬਿਆਨ ਕਿਉਂ ਨਾ।
ਜਿਹੜੇ ਦੁਸ਼ਮਨ ਦੇ ਕੀਤੇ ਓਸ ਦੰਦ ਖਟੇ,
ਤੁਹਾਡਾ ਉਸ ਵਲ ਖਿਚਾਂ ਮੈਂ ਧਿਆਨ ਕਿਉਂ ਨਾ।
ਜੋਹਰ ਜੋ ਉਸ ਦਸੇ ਮੈਦਾਨ ਅੰਦਰ
ਦੇਸ਼ ਅੱਜ ਵੀ ਕਰੇ ਗੁਮਾਨ ਕਿਉਂ ਨਾ।
ਕਾਬਲੇ ਤਾਰੀਫ ਜੋ ਉਸ ਨੇ ਕੰਮ ਕੀਤੇ।
ਸੁਣੇ ਗਲ ਮੇਰੀ ਜਿਮੀ ਅਸਮਾਨ ਕਿਉਂ ਨਾ।

ਤੇਰੀ ਗਜ਼ਬ ਦੀ ਬਹਾਦਰੀ ਦੇਖ ਕੇ ਤੇ
ਹਿੰਦ ਸਰਕਾਰ ਨੇ ਮੰਨਿਆ ਵਰਿਆਮ ਤੈਨੂੰ।
ਆਪਣੇ ਹਥੀਂ ਯੁੱਵਰਾਜ ਕਰਨ ਸਿੰਘ ਜੀ ਨੇ,
"ਵੀਰ ਚਕਰ" ਦਾ ਦਿਤਾ ਇਨਾਮ ਤੈਨੂੰ।

(ਸੂਦਨ ਬੰਸਾਵਲੀ 'ਚ)



# ਸੁਮੇਰ ਸਿੰਘ ਮਸਤਾਨਾ (1939 ਈ.)

## ਪੰਜ ਵਾਰਾਂ

*

**ਪਹਿਲੀ ਵਾਰ :**

ਦੇਸ਼ ਹੋਇਆ ਦੁਫਾੜ ਸੀ, ਪੈ ਗਈ ਮੰਦਹਾਲੀ।
ਆਂਧੀ ਜ਼ਬਰ ਦੀ ਲੈ ਕੇ, ਆ ਗਈ ਸੰਤਾਲੀ।
ਟੁੱਟ ਪਏ ਕਸ਼ਮੀਰ ਤੇ ਅਣਗਿਣਤ ਕਬਾਲੀ।
ਇੱਕ ਪੈਰੀਂ ਜੁੱਤੀ ਪਾਈ, ਦੂਜਾ ਸੀ ਖਾਲੀ।
ਮਾਣਸਖਾਣੇ ਤੌਸਬੀ ਅਨਪੜ੍ਹ ਤੇ ਜਾਹਲੀ।
ਨਾਲ ਰਲਾਏ ਮੁਲਖੀਏ, ਛਾਂਗੀ ਹਰ ਡਾਲੀ।
ਰੱਜ ਰੱਜ ਕੀਤੀ ਲੁਟਮਾਰ, ਘਰ ਕੀਤੇ ਖਾਲੀ।
ਚੁਣ ਚੁਣ ਮਾਰੇ ਗੱਭਰੂ, ਵਰਤੀ ਦੁਨਾਲੀ।
ਅੱਗ ਘਰਾਂ ਨੂੰ ਲਾ ਦਿਤੀ, ਜਿਉਂ ਲੋਹੜੀ ਬਾਲੀ।
ਪੱਤ ਨਾਰਾਂ ਦੀ ਜਿਸ ਤਰ੍ਹਾਂ ਜੇਹਲਮ ਸੰਭਾਲੀ।
ਕਈ ਸਿੰਘਾਂ ਲਾ ਮੋਰਚਾ, ਤਲਵਾਰ ਵਿਖਾਲੀ।
ਉੱਥਲ ਪੁੱਥਲ ਹੋ ਗਈ ਸਾਰੀ ਪ੍ਰਣਾਲੀ।
ਕਈ ਸਦੀਆਂ ਦੀ ਮੁੱਕ ਗਈ ਸਾਂਝੀ ਭਾਈਵਾਲੀ।
ਨਿਹੱਥਿਆਂ ਦਾ ਰਹਿ ਗਿਆ, ਰੱਬ ਸਵਾਲੀ।

**ਦੂਜੀ ਵਾਰੀ :**

ਬਾਰਾਮੂਲਾ ਲੁੱਟਿਆ ਰੱਜ ਕਹਿਰ ਕਮਾਇਆ।
ਬੋਰਡਿੰਗ ਹਾਲ 'ਚ ਲੁੱਟਮਾਰ ਦਾ ਮਾਲ ਲਿਆਇਆ।
ਚੜ੍ਹੇ ਦਿਵਸ ਤੇ ਸ਼ਹੀਦੀ ਪਹਿਲੂ ਨਵਾਂ ਵਿਖਾਇਆ।
ਅਰਜਨ ਸਿੰਘ ਚੱਕਗੁਜਰੀ ਨੂੰ ਫੜ ਲਿਆਇਆ।
ਦਾਇਰਾ ਬਨ ਪੱਖਤੂਨੀਆਂ ਇੱਕ ਪਿੜ ਬਣਾਇਆ।
ਅੱਗ ਬਾਲਕੇ ਸੈਂਟਰ ਵਿਚ ਤਵਾ ਗਰਮਾਇਆ।
ਤਲਵਾਰ ਨਾਲ ਸਿੰਘ ਦਾ ਸਿਰ ਧੜੋਂ ਲਾਹਿਆ।
ਗਰਮ ਤਵੇ ਤੇ ਰੱਖ ਕੇ ਇਹ ਖੂਬ ਨਚਾਇਆ।
ਮਾਰ ਮਾਰ ਕੇ ਤਾਲੀਆਂ ਭੰਗੜਾ ਸੀ ਪਾਇਆ।

ਪਸ਼ਤੋ ਦੇ ਵਿਚ ਗਾਂਵਦੇ, ਕਿਆ ਜਸ਼ਨ ਮਨਾਇਆ।
ਸਿਤਮ ਜ਼ਰੀਫ਼ੀ ਵੇਖ ਕੇ ਪਿੜ ਨਾ ਸ਼ਰਮਾਇਆ।
ਓਧਰ ਸ਼ੇਰਵਾਨੀ; ਅਜ਼ੀਜ਼ ਨੂੰ ਲਿਆ ਲਟਕਾਇਆ।
ਹੱਥ 'ਚ ਕਿੱਲਾਂ ਠੋਕੀਆਂ ਤੇ ਸ਼ਹੀਦ ਕਰਾਇਆ।
ਖਲਕਤ ਰਹਿ ਗਈ ਵੇਖਦੀ ਕਿਸੇ ਤਰਸ ਨਾ ਆਇਆ।
ਹਾਏ ਸਮੇਂ ਦੇ ਗਾਜ਼ੀਆਂ ਤੂੰ ਨਾ ਸ਼ਰਮਾਇਆ।

**ਤੀਜੀ ਵਾਰ :**

ਵੱਡਾ ਕਾਫਲਾ ਜਦ ਨਿੰਗਲੀ ਦੇ ਵਲ ਹੋ ਚਲਿਆ।
ਸੂਹ ਲੱਗਣ 'ਤੇ ਵੈਰੀਆਂ ਜਾ ਪਿੱਛਾ ਸੀ ਮੱਲਿਆ।
ਗੱਨ ਸ਼ਮੀਨਾਂ ਚਲ ਪਈਆਂ ਸਾਰਾ ਪਿੜ ਹਿੱਲਿਆ।
ਘੇਰ ਪਹਿਲਾਂ ਚੱਕ ਬਾਲੀਆਂ ਸਿੰਘਪੁਰਾ ਮੱਲਿਆ।
ਸ਼ਹੀਦ ਹੋਏ ਕਈ ਖਾਲਸੇ ਮੱਚੀ ਤਰਥੱਲਿਆ।
ਛੂਰਾ ਪੁੱਜ ਕੇ ਖਾਲਸਾ, ਕੁਝ ਥੱਕ ਕੇ ਖੱਲਿਆ।
ਬੋਲੇ ਸੋਨਿਹਾਲ ਬੋਲ ਕੇ, ਵੈਰੀ ਛੱਲ ਛੱਲਿਆ।
ਸਿੰਘਾਂ ਸਮਝ ਕੇ ਆਪਣੇ, ਸੀ ਰੁੱਖ ਬਦਲਿਆ।
ਮਾਰੇ ਗਏ ਸਿੰਘ ਸੈਂਕੜੇ, ਜਦ ਫਾਇਰ ਚੱਲਿਆ।
ਛਬੀਲ ਸਿੰਘ ਜੀ ਤੇਗ ਲੈ ਐਸਾ ਮੱਚਲਿਆ।
ਪੂਰੀ ਗੱਡੀ ਵੱਡ ਦਿੱਤੀ ਡਰਾਇਵਰ ਬੱਚ ਚੱਲਿਆ।
ਕੁਮਕ ਦੂਣੀ ਆ ਗਈ, ਸਿੰਘ ਹਜ਼ਾਰਾਂ ਸੱਲਿਆ।
ਖੂਨੀ ਹੋ ਗਈ ਨਰਸਰੀ ਤਾਂ ਸੂਰਜ ਢੱਲਿਆ।
ਟਾਵਾਂ ਟਾਵਾਂ ਸੂਰਮਾਂ ਸੀ ਬੱਚ ਨਿਕਲਿਆ।
ਦੂਜੇ ਦਿਨ ਸੀ ਇਛਾਹਾਮੇ ਭਾਂਬੜ ਬਲਿਆ।
ਸਿੰਘਾਂ ਨੇ ਹੱਥ ਦੱਸਦੇ ਇਕ ਗੁਰਨਾ ਤੱਲਿਆ।
ਉਹ ਘਮਸਾਨ ਸੀ ਮਚਿਆ ਹਰ ਕੋਈ ਰੁੱਖ ਠੱਲਿਆ।
ਜੋ ਜਿੱਧਰ ਨੂੰ ਨਿਕਲਿਆ, ਹੱਥ ਆਏ ਨਾ ਭਲਿਆ।

**ਚੌਥੀ ਵਾਰ :**

ਰਫੀਆਬਾਦੋਂ ਚੋਗਲੇ ਤਕ ਪਿੰਡ ਉਜਾੜੇ।
ਕਰਦੇ ਮਾਰੋ ਮਾਰ ਸੀ ਆ ਗਏ ਹੰਦਵਾੜੇ
ਪੰਡਤਾਂ ਜੰਝੂ ਲਾਹ ਸੁੱਟੇ ਸਭ ਰੱਖਤ ਵਿਗਾੜੇ।
ਸਿੰਘਾਂ ਰੱਖਿਆ ਅਖੰਡ ਪਾਠ ਸੀ ਗੁਰਦੁਵਾਰੇ।
ਘੇਰ ਲਿਆ ਆ ਵੈਰੀਆਂ ਸੀ ਚਲ ਪਏ ਦਗਾੜੇ।
ਐਸੀ ਗੋਲੀ ਚਲੀ ਜਿਉਂ ਭੁੱਜਣ ਸਿੰਗਾੜੇ।
ਹੱਲਾ ਬੋਲ ਕੇ ਵੈਰੀਆਂ ਸਿੰਘ ਅੰਦਰ ਸਾੜੇ।
ਕੰਧਾਂ ਨਾਲ ਪਲੱਮ ਦੇ ਬੱਚੇ ਗਏ ਲਿਤਾੜੇ।
ਹਾਏ ਹਾਏ ਜਿੰਦਾਂ ਸੜ ਗਈਆਂ ਮੁੱਕੇ ਕਈ ਹਾੜੇ।
ਪੈਂਠ ਖਾਲਸਾ ਸ਼ਹੀਦ ਹੋ ਗਿਆ ਦਿਨ ਦਿਹਾੜੇ।

ਮੌਤ ਨਾਲ ਪਰਨਾਏ ਗਏ ਇਹ ਸੱਜਰੇ ਲਾੜੇ।
ਖਾਕ ਜਿੰਨਾਂ ਦੀ ਛਾਣ ਛਾਣ ਲੋਕਾਂ ਸਿਰ ਪਾੜੇ।
ਕਹਿਰ ਕਮਾ 'ਮਸਤਾਨਿਆ' ਤੁਰ ਗਏ ਭੱਘਿਆੜੇ।

**ਪੰਜਵੀਂ ਵਾਰ :**

ਸ਼ਾਲਕੋਟ ਤੋਂ ਉੱਤਰੇ ਜਦ ਵਾਪਸ ਜਰਵਾਣੇ।
ਪੁੱਜ ਗਏ ਸੀ ਗੁੜ ਪਾਂਜਲੇ ਰੰਗ ਸੱਜਰੇ ਮਾਣੇ।
ਖਲਕਤ ਜਮਾ ਕਰ ਲਈ, ਕਈ ਪੀਰ ਮੁਲਾਣੇ।
ਅੰਗ ਫੂਕ ਗਏ ਤੌਸਬੀ, ਉਹ ਕਹਿਰ ਕਮਾਣੇ।
ਲਿਆਏ ਘਰੋਂ ਘਰ ਕੱਢ ਕੇ, ਸਿੰਘਾਂ ਦੇ ਨਿਆਣੇ।
ਉਮਰ ਪੰਜਾਂ ਤੋਂ ਥੱਲੇ ਸੀ, ਸਭ ਮਾਂ ਪਿਉ ਖਾਣੇ।
ਜੰਗਲ ਦੇ ਵਲ ਧੂਹ ਲਏ, ਬੱਚੇ ਕੁਰਲਾਣੇ।
ਕੁੱਤੇ ਨਾਲ ਕਈ ਰਾਖਵੇਂ ਤੇ ਢੋਲ ਵਜਾਣੇ।
ਡੂੰਘੀ ਖਾਈ ਵਿਚ ਰੱਖ ਕੇ ਇਹ ਬਾਲ ਨਿਮਾਣੇ।
ਇਨ੍ਹਾਂ ਬੱਚਿਆਂ ਤੇ ਕੀਤੇ ਕੁੱਤੇ ਹੁੱਸਕਾਣੇ।
ਬੋਟੀ ਬੋਟੀ ਨੋਚ ਕੀਤੇ ਕੁੱਤਿਆਂ ਨੇ ਖਾਣੇ।
ਸ਼ੀਰ ਖੋਰਾਂ ਦੀਆਂ ਚੀਖਾਂ ਜਾਂ ਚੜ੍ਹੀਆਂ ਅਸਮਾਣੇ।
ਕੁੱਤੇ ਚੱਬਣ ਹੱਡੀਆਂ ਜਿਉਂ ਚੱਬਦੇ ਦਾਣੇ।
ਅੰਬਰ ਰੱਜ ਕੇ ਰੋ ਪਿਆ ਬਹਿ ਧਰਤੀ ਸਿਰਹਾਣੇ।
ਹੱਦ ਮੁੱਕੀ 'ਮਸਤਾਨਿਆ' ਸੱਚਾ ਰੱਬ ਜਾਣੇ।



## ਜੋਗਿੰਦਰ ਸਿੰਘ ਪਾਂਧੀ (1943 ਈ.)

### ਸ਼ਹੀਦੀ-ਦ੍ਰਿਸ਼

*

ਸਤਰਨਾ ਪਿੰਡ ਤੋਂ ਕਾਫ਼ਲਾ
ਅਗੇ ਵਲ ਤੁਰਦਾ ਹੀ ਰਿਹਾ
ਸਹਿਮਾ ਸਹਿਮਾ ਹਰ ਕਦਮ
ਦਿਲ ਨੈਣਾਂ 'ਚ ਧੜਕਦਾ ਰਿਹਾ
ਸਾੜ-ਫੂਕ, ਮਾਰ-ਧਾੜ ਚੁਪਾਸੇ
ਆਦਮੀ, ਆਦਮੀ ਨੂੰ ਲੁਟਦਾ ਰਿਹਾ
ਧਰਮ ਦੀ ਰੂਹ ਕਰਕੇ ਜ਼ਖਮੀ
ਮਨੁੱਖਤਾ ਦਾ ਗਲਾ ਘੁਟਦਾ ਰਿਹਾ।
ਚਲਦੇ ਚਲਦੇ ਇਕ ਸੁਆਣੀ
ਕਾਫ਼ਲੇ ਤੋਂ ਹੋ ਗਈ ਓਹਲੇ
ਜਿਉਂ ਕੂੰਜ ਕੋਈ ਹੈ ਜ਼ਖਮੀ
ਡਾਰੋਂ ਵਿਛੜੀ ਦਾ ਹਿਰਦਾ ਡੋਲੇ
ਦੂਰ ਦਿਸਦਾ ਜਨੂਨੀ ਹਜੂਮ
ਮਨੁੱਖ ਦਾ ਖੂਨ ਵਹਾ ਰਿਹਾ
ਵਹਿਸ਼ੀ ਬਣ ਕੇ ਹਰ ਤਰਫ਼
ਕਹਿਰ ਸਿੱਖਾਂ ਤੇ ਢਾਹ ਰਿਹਾ
ਦੋ ਜਰਵਾਣੇ ਭੱਜ ਕੇ ਝੱਟ
ਫੜ 'ਸੁੰਦਰੀ' ਨਾਮੀ ਸੁਆਣੀ
ਇਕ ਧੂਹੰਦਾ ਖੱਬੇ ਵਲ ਨੂੰ
ਦੂਜਾ ਖਿੱਚਦਾ ਸੱਜੇ ਤਾਣੀ
ਇਕ ਕਹਿੰਦਾ ਪਹਿਲਾਂ ਮੈਂ ਵੇਖੀ
ਇਹ ਤਾਂ ਮੇਰੀ ਰਾਣੀ ਹੈ
ਦੂਜਾ ਹੱਕ ਜਤਲਾਂਦਾ ਕਹੇ, ਮੇਰੇ
ਮਾਲਕ ਦੀ ਧੀ ਮੈਂ ਵਿਆਹਣੀ ਹੈ
ਦੋ ਪੁੜਾਂ ਵਿਚਕਾਰ ਪਿਸਦੀ ਕਹੇ
ਨਾ ਕਰੋ ਮੈਨੂੰ ਲੀਰੋ-ਲੀਰ

ਔਰਤ ਦੀ ਵੀ ਮਰਜ਼ੀ ਸੁਣੋ
ਜਿਹਦੀ ਕੂਕਦੀ ਰਹੀ ਜ਼ਮੀਰ
ਜ਼ੁਲਮ ਦੀ ਮਾਰੀ ਨੂੰ ਛੱਡ
ਜ਼ਾਲਮ ਥੋੜੇ ਹੋਏ ਪਰਾਂ
ਪੱਤ ਆਪਣੀ ਬਚਾਣ ਦੇ ਲਈ
ਸੁੰਦਰੀ ਸੋਚੇ ਹੁਣ ਕੀ ਕਰਾਂ
ਦੌੜ ਦੌੜੀ ਅਗੇ ਵਲ ਹੋ ਕੇ
ਸੜਦੇ ਮਕਾਨ 'ਚ ਉਹ ਠੱਲ ਗਈ
ਇਕ ਧਰਤੀ ਆਪਣੀ ਪੱਤ ਬਚਾਣ
ਅੱਗ ਨਾਲ ਅੱਗ ਰੱਲ ਗਈ

**2**

ਹਰਨਾਮਾ ਉਰਫ "ਨਾਮਾ ਪਾਗਲ"
ਪਿੰਡ ਦੀਆਂ ਗਲੀਆਂ 'ਚ ਭੌਂਦਾ
ਗੁਰੂ-ਵਾਲਾ ਕੋਈ ਰੋਟੀ ਖਿਲਾ ਦੇਵੇ
ਪਹਿਲਾਂ ਹੱਸਦਾ ਫਿਰ ਖੁਦ ਹੀ ਰੋਂਦਾ
"ਕੱਤਕ" ਮਹੀਨੇ ਉਜੜੇ ਘਰ ਦੀ
ਦਹਿਲੀਜ਼ੇ ਬਹਿ ਉਹ ਕੁੱਝ ਗਾਂਦਾ
ਉਮਰਾਂ ਦੇ ਬਨਵਾਸਚ ਭਟਕਾ
ਭਟਕਿਆ ਕਦੀ ਨਾ ਸੌਂਦਾ
ਸੜਦੇ ਘਰਾਂ ਦੇ ਮਲਬੇ ਨੂੰ
ਉਹ ਨੂੰਹਾਂ ਨਾਲ ਖਰੋਚੇ
ਉਠ ਕੇ ਫਿਰ ਭੱਜਣ ਲਗਦਾ
ਚੀਥੜੇ ਆਪਣੇ ਹੀ ਨੋਚੇ
ਪਿੰਡ ਵਿੱਚ ਪਿਛੇ ਰਿਹਾ ਸਿੱਖ
ਪਾਗਲ ਸਮਝ ਉਸਨੂੰ ਘੇਰਦੇ
"ਬਣ ਜਾ ਮੁਸਲਮਾਨ ਨਾਮਿਆ"
ਫਿਰਕੂ ਲੋਕ ਆ ਛੇੜਦੇ
ਨਕਲਾਂ ਲਾਂਦਾ ਕੋਈ ਗਾਲਾਂ ਦੇਂਦਾ
ਬੱਚਾ, ਜੁਆਨ ਕੰਕਰ ਵਰਸਾਂਦਾ
"ਸਿਖਨ ਬਿਉਲ, ਖੁਦਾਇਨ ਗੋਲ"
"ਇਸਲਾਮ ਜ਼ਿੰਦਾਬਾਦ" ਅਲਾਹੁੰਦਾ

ਫਿਰ ਪਾਗਲ ਹਜੂਮ ਚੋਂ ਕੋਈ ਗਰਜਿਆ
"ਬੋਲ ਨਾਮਿਆ ਪਾਕਿਸਤਾਨ ਜ਼ਿੰਦਾਬਾਦ"
ਨਾਮਾ ਕਹੇ "ਨਾ ਮਾਰੋ, ਨਾ ਮਾਰੋ"
ਪਾ...ਪਾ...ਪਾਗਲਸਤਾਨ ਜ਼ਿੰਦਾ-ਬਾਦਾ"

## 3

ਹੈਰਾਨੀ ਵਾਲੀ ਕੋਈ ਗੱਲ ਨਹੀਂ
ਜੇਕਰ ਉਸਦੇ ਅੰਦਰ ਦੇ
ਖੂੰਖਾਰ ਜਨੌਰ ਜਾਗ ਪੈਣ।
"ਹੱਫ-ਹੱਫ" ਕਰਦਾ ਭਗਿਆੜ
ਮਾਸ ਦੀ ਤਲਾਸ਼ 'ਚ ਭਟਕਿਆ
ਗਿੱਧ ਲਹੂ-ਲਿਬੜੀ ਚੁੰਜਾ ਲੈ ਕੇ
ਮਾਸ ਢੂੰਡਣ ਨੂੰ ਬੇਤਾਬ
ਉਸਦੇ ਅੰਦਰ ਦੇ ਕੁੱਤੇ
ਮਨੁੱਖੀ ਲਾਸ਼ਾਂ ਦੀ ਸੂਹ ਪਾਣ
ਹਵਾ ਵਿੱਚ ਹੀ ਸੁੰਘਦੇ ਜਾਣ
ਅੰਦਰ ਦੇ ਜਨੌਰਾ ਸਾਵੇਂ
ਜਦ ਵੀ ਉਹ ਹੋਇਆ
ਡਰਦਾ ਕੰਬਦਾ 'ਖਾਲਕਾ'
ਖਿੜਕੀ ਤੇ ਆਣ ਖੜੋਇਆ
ਖਾਲਕੇ ਵੇਖਿਆ ਦੂਰ-ਨੇੜੇ
ਸਿੱਖਾਂ ਦੇ ਘਰ
ਖੰਡਰ ਹੋ ਚੁੱਕੇ ਨੇ।
ਇਕ ਘਰ ਦੇ ਵਿਹੜੇ 'ਚ ਬੈਠਾ
ਕੁੱਤੇ ਦਾ ਪਿੱਲਾ
ਉਦਾਸ ਬੈਠਾ ਹੈ।
ਦੁਪਹਿਰ ਵੇਲੇ ਤਾਂ ਕੁੱਤਾ
ਗਊ ਨੂੰ ਖੇਤਾ ਵਲ ਲੈ ਜਾਂਦਾ
ਸ਼ਾਮ ਨੂੰ ਮੁੜ
ਮਕਾਨ ਦੇ ਮਲਬੇ ਤੇ ਆਣ ਬਹਿੰਦਾ।
ਡੱਬਖੜਬਾ ਕੁੱਤਾ ਉਦਾਸ ਹੋਇਆ
ਮੂਹ ਉਠਾ ਕੇ ਜਦ
ਲੰਮੀਆਂ ਹੂਕਾਂ ਦੇਂਦਾ ਹੁਵੇ,
ਲਗਦਾ ਮਾਲਕ ਦੇ ਵਿਛੋੜੇ 'ਚ
ਜ਼ਾਰ ਜ਼ਾਰ ਪਿਆ ਰੋਂਦਾ ਹੁਵੇ
ਲੰਮੀਆਂ ਹੂਕਾਂ ਦਾ ਰੁਦਨ ਸੁਣ ਕੇ
'ਖਾਲਕਾ' ਸੋਚਦਾ
"ਖਸਮ-ਖਾਣਾ! ਬਦਸ਼ਗਨ ਵਾਜਾਂ ਕਢਦੈ"
ਕਲ ਨੂੰ ਕੁਹਾੜੀ ਲੈ ਕੇ............
ਜਿਵੇਂ ਆਦਮੀ, ਆਦਮੀ ਨੂੰ ਵੱਢਦੈ

4

ਦੋ ਹਮਲਾਵਰ ਸਿੱਖ ਕੰਨਿਆ ਨੂੰ
ਉਜਾੜ ਪਏ ਮਕਾਨ 'ਚ ਲੈ ਗਏ
ਚੁੰਮਦੇ, ਚੱਟਦੇ, ਛੇੜਦੇ
ਜਿਉਂ ਸ਼ਿਕਾਰ ਨਾਲ, ਦੋ ਬਿੱਲੇ ਖੇਡਦੇ
ਵਾਰੀ-ਵਾਰੀ ਮਦੌਣ ਲਈ
ਦੋਵੇਂ ਰਜ਼ਾਮੰਦ ਹੋਏ
ਕੰਨਿਆ ਡਰਦੀ ਕੰਬਦੀ
ਜ਼ਾਰ-ਜ਼ਾਰ ਪਈ ਰੋਏ
ਪਾਟੇ ਕਪੜੇ, ਬਿਖਰੇ ਵਾਲ
ਪਰ ਹੁਸਨ ਡੁੱਲ੍ਹ-ਡੁੱਲ੍ਹ ਪੈਂਦਾ ਨਾਲ
ਨੈਣ-ਹਿਰਨੀ, ਸ਼ਰੀਰ ਇਕਹਿਰਾ
ਮੱਖਣ ਜੈਸਾ ਗੋਰਾ ਚਿਹਰਾ।
ਇਕ ਅੰਦਰ ਪਾਪ ਕਮਾਣ ਲੱਗਾ
ਦੂਜਾ ਬਾਹਰ ਉਡੀਦਾ
ਅੰਗ-ਅੰਗ ਗਰਮਾਣ ਲੱਗਾ
ਸਮਾਂ ਪਾਕੇ ਬਾਹਰ ਵਾਲਾ
ਉਤੇਜਿਤ ਹੋ ਕੇ ਬੋਲਿਆ
"ਇਤਨੀ ਦੇਰ ਹੋ ਗਈ
ਹੁਣ ਤਾਂ ਨਿਕਲ ਬਾਹਰ
ਮਸਜਿਦ ਤੋਂ ਅਜ਼ਾਨ ਗੂੰਜੀ
ਸੁਣੀਦਾ ਨਹੀਂ ਤੈਨੂੰ ਯਾਰ!
ਮੈਂ ਆਪਣੀ ਵਾਰੀ
ਉਂਝ ਭੁਲਿਆ ਨਹੀ
ਫਿਰ ਵਜ਼ੂ ਵੀ ਕਰਨਾ
ਨਮਾਜ਼-ਮਗਰਬ ਪੜ੍ਹਨੇ ਨੂੰ
ਅਜੇ ਕੁੱਝ ਡੁੱਲ੍ਹਿਆ ਨਹੀਂ
ਅਜੇ ਕੁੱਝ ਡੁੱਲ੍ਹਿਆ ਨਹੀਂ



## ਕੀਰਤ ਸਿੰਘ ਇਨਕਲਾਬੀ (1946 ਈ.)

### ਉਜਾੜਾ

*

ਸੋਨੇ ਵਰਗੀ ਮਿਟੀ 'ਚ ਚਾਰ ਤੇ ਸਤ ਦੇ
ਗੁੰਬਦ ਤੇ ਚੜ੍ਹਿਆ ਸੀ ਇਕ ਉਦਾਸ ਤਾਰਾ
ਹਰ ਪਲ ਦੇ ਦੋ ਅਧ ਚਾਨਣ ਜਾਂ ਹਨੇਰਾ
ਬਰਫਾਂ ਦੀਆਂ ਕੰਧਾਂ ਉੱਤੇ ਰਾਜੇ ਬੈਠੇ
ਆਪਣੀ ਅੰਤਲੀ ਲੜਾਈ ਵੀ ਹਾਰ ਗਏ।
ਸਹਿਮੇਂ ਮਾਨਵ ਦੀਆਂ ਉਦਾਸ ਅੱਖਾਂ
ਯੁੱਗਾਂ ਦੀ ਭੁੱਖ 'ਚ ਤਹਿਰੱਦੀਆਂ ਗਈਆਂ
ਸਮੇਂ ਦਾ ਹਨੇਰਾ ਪੀਣ ਲਗੀਆਂ
ਕਿਥੇ ਗਿਆ ਅੰਵਤੀ-ਵਰਮਨ.. ?
ਅਕਬਰ ਵਰਗਾ ਸਹਿਨਸ਼ਾਹ...??
ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਵਰਗਾ
ਬਾਦਸ਼ਾਹ
ਸ਼ਬਦਾਸ, ਹਨੇਰੇ ਦੀਆਂ ਵਿਰਲਾਂ 'ਚ ???
ਹਰ ਪਾਸੇ ਅਵਾਰਾ ਅੱਗਾਂ
ਪਲਾ ਵਿਚ ਢੱਲ ਗਏ ਸੀ
ਸੁਖੀ ਵਸਦੇ ਘਰ ਵਾਸੀ ਧੁੰਦ 'ਚ
ਲੰਘਦੇ ਲੰਘਦੇ ਹੋ ਗਏ
ਬੇਘਰੇ, ਖਾਨਾਂ ਬੰਦੋਸ਼ ਤੇ ਟਪਰੀਵਾਸ,
ਸੀਜ਼ਰ[1] ਦੀ ਚੋੜੀ-ਹਿੱਕ ਉਤੇ
ਬਰੂਟਸ[2] ਦੇ ਖੰਜਰ ਦਾ ਅੰਤਲਾ ਜ਼ਖ਼ਮ ਵੇਖ
ਮੈਂ ਸੂਲੀ ਤੇ ਲਟਕਾਇਆ ਗਿਆ ਸਾਂ।

---

1. ਰੋਮ ਦਾ ਬਾਦਸ਼ਾਹ ਜਿਸ ਨੂੰ ਉਸਦੇ ਦੋਸਤਾਂ ਕਤਲ ਕੀਤਾ ਸੀ।
2. ਕਸ਼ਮੀਰ ਦਾ ਪ੍ਰਾਚੀਨ ਬਾਦਸ਼ਾਹ।

ਮਾਂ ਦੀ ਮਮਤਾ ਨੂੰ ਭੁਲ
ਉਸਦਾ ਮਾਸ ਨੋਚ ਨੋਚ ਕੇ
ਵੰਡ ਦਿਤਾ ਅਣਚਾਹਿਆ।
ਫਿਰ 5+ਆਬਾਂ ਦੀ ਮਾਂਖਿਓ ਮਿਠੀ ਬੋਲੀ
ਵੰਡਣੋ ਨਾ ਰਹਿ ਸਕੇ
ਸ਼ਾਹਮੁਖੀ ਨੂੰ ਉਹ ਲੈ ਗਏ
ਗੁਰਮੁਖੀ ਸਾਡੇ ਹਿਸੇ ਆਈ।
ਪਰ ਦੋਹਾਂ ਦੀ ਰੂਹ ਸਦਾ ਰਹੀ ਤ੍ਰਿਹਾਈ।
ਦਿਨ ਦਿਹਾੜੇ ਇਬਾਦਤ ਘਰਾਂ ਵਿਚ
ਸਮੇਂ ਦਾ ਜੰਗਲ ਫੂੰਕਾਰ ਰਿਹਾ ਸੀ
ਦੂਜੇ ਫੁਰਨੇ ਅਨੁਭਵ ਹੋਇਆ
ਦੂਜਾ ਜਲਢੂ[3]
ਦਿਨ ਦਿਹਾੜੇ ਜੇਹਲਮ ਘਾਟੀ ਦੀ
ਸੀਰਤ ਤੇ ਸੂਰਤ ਨੂੰ ਲੁਟ ਰਿਹਾ ਸੀ
ਹਰ ਦਿਸ਼ਾ ਵਲ ਲਾਸ਼ਾਂ ਦੇ ਢੇਰ
ਜਾਪਦਾ ਸੀ ਜਿਵੇਂ
ਮੌਤ ਦੇ ਫਰਿਸ਼ਤੇ ਉਡ ਰਹੇ ਸੀ
ਸਮਾਂ ਬੀਤ ਗਿਆ ਪਤਝੜਾਂ ਵਾਂਗ
ਹੁਣ ਬੀਤੇ ਤੇ ਨਜ਼ਰਸਾਨੀ ਕਰਦਿਆਂ
ਮੇਰੇ ਹੋਠਾਂ ਉੱਤੇ ਬੋਹਰਾਂ ਉਗ ਆਈਆਂ
ਸਰੀਰ ਦਾ ਤਾਪਮਾਨ
ਮਾਰੇ ਕੋਲੋਂ ਵੀ ਅਗੇ ਲੰਘ ਚੁਕਾਏ
ਧਰਤੀ ਦੀ ਰੂਹ
ਪੁਤਰਾਂ ਦੇ ਭਾਰ ਨਾਲ ਕੰਬਦੀ ਪਈਏ
ਹਲੀ ਤਾਂ ਉਜਾੜੇ ਦੀ ਦਾਸਤਾਨ ਨਹੀਂ ਮੁਕੀ ?
ਤੁਸੀਂ ਹੀ ਦਸੋਂ
ਜਸ਼ਨ ਦਾ ਆਗਾਜ਼ ਕਿਵੇਂ ਹੋ ਸਕਦਾ ਏ ??
ਸਾਂਝ ਦਾ ਮਹਾਨ ਵਿਰਸਾ ਤੇ
ਅਜ਼ਾਨਾਂ ਨੇ ਨਿਤ ਸਮੇਂ ਦਾ ਲਾਇਆ ਗਵੇੜ
ਮਾਂ ਦੇ ਘਟਦੇ ਵੱਧਦੇ ਸਾਏ ਨੂੰ ਵੇਖ
ਬੱਚੇ ਅਨਮੋਲ ਪੁਛਦੇ ਨੇ ਅਜ ਕਿਉਂ ਨਹੀਂ

---

3. *ਮੰਗੋਲ ਹਮਲਾਵਾਰ, ਜਿਸ ਕਸ਼ਮੀਰ ਦੇ ਲੋਕਾਂ ਦਾ ਸ਼ਰੇਆਮ ਕਤਲ ਕੀਤਾ ਸੀ।*

ਕਰਦੇ ਪੇਪਰਵੇਟ ਹੇਠਾ ਦਬੀ
ਅਜ਼ਾਦੀ ਨੂੰ ਲਬਰੇਟ ਜਾਂ ਸਲੋਬਰੇਟ ?
ਅਸੀਂ ਮੰਨਦੇ ਹਾਂ ਕਿ ਤੁਸੀਂ ਸਾਨੂੰ
ਦਿਤਾ ਹੈ ਗਿਆਨ ਤੇ ਵਿਗਿਆਨ
ਪਰ ਘਰ ਦੀ ਤਰਬੀਅਤ ਨਹੀਂ ਦਿਤੀ
ਕਿ ਕਿਵੇਂ ਕਰਨਾਂ ਹੈ ਵਿਰਸੇ ਦਾ ਅਦਬ
ਤੇ ਹਰ ਮੁਸ਼ਕਿਲ ਦੀ ਰਵਾਨੀ 'ਚ
ਵਾਹਿਗੁਰੂ ਦੇ ਭਾਵੇ ਨੂੰ ਮੰਨਣਾ
ਦੇਹ ਤਾਂ ਸੰਸਾਰ ਨੂੰ ਚਲਾਉਣ ਦਾ
ਇਕ ਅਦਭੁਤ ਮਾਧਿਅਮ ਹੈ
ਇਸ ਜਸ਼ਨ ਨੂੰ ਮਨਾਉਣਾ ਕਿਉਂ ਭੁਲ ਗਏ ਹਾਂ
ਅਜ਼ਾਦੀ ਦੀ ਸਾਲਗਿਰਾ ਤੇ
ਮੇਰੀ ਇਹੀ ਕਵਿਤਾ ਵੀ
ਸਮੇਂ ਵਾਂਗ ਹੈ ਅੰਨਤ
ਜੋ ਪਾਠਕਾਂ ਤੇ ਸਰੋਤਿਆਂ ਨੂੰ
ਲੂਹਦੀਂ ਜਾਂਦੀ ਹੈ ਅੱਗ ਵਾਂਗ॥



## ਅਜੀਤ ਸਿੰਘ ਮਸਤਾਨਾ (1947 ਈ.)

## ਵਾਰ ਭਾਈ ਸੇਵਕ ਸਿੰਘ ਸ਼ਹੀਦ

*

ਇਹ ਟੁਕੜੀ ਕਸ਼ਮੀਰ ਦੀ, ਜੋ ਸੁਰਗ ਕਹਾਏ।
ਰਿੱਸ਼ੀਆਂ, ਮੁੰਨੀਆਂ ਆਣ ਕੇ, ਇੱਥੇ ਡੇਰੇ ਲਾਏ।
ਇੱਥੇ, ਨੱਬੀ, ਔਲੀਆਂ ਸੱਚ ਦੇ, ਪੈਗਾਮ ਸੁਣਾਏ।
ਨਾਥਾਂ, ਜੋਗੀਆਂ, ਸਾਰਿਆਂ, ਰੱਲ ਗੀਤ ਸੀ ਗਾਏ।
ਇੱਥੇ ਗੁਰੂ ਨਾਨਕ ਦੀਆਂ ਰਹਿਮਤਾਂ ਨੇ ਫੁੱਲ ਵਰਸਾਏ।
ਛੇਵੇਂ, ਸਤਵੇਂ, ਪਾਤਸ਼ਾਹ, ਇੱਥੇ ਚਰਨ ਛੁਹਾਏ।
ਇੱਥੇ ਬਰਫ਼ੌਂ ਜਨਮੇਂ ਸ਼ੋਹਲਿਆਂ, ਤੂਫਾਨ ਮਚਾਏ।
ਇੱਥੇ ਠੰਡੀ ਛਾਂ ਚਿਨਾਰ ਦੀ, ਨੇ ਲਹੂ ਗਰਮਾਏ।

ਇਹ ਅਣਖੀ ਸੂਰਿਆਂ ਯੋਧਿਆਂ ਦਾ ਸਾਂਭਿਆ ਖੇਤ॥
ਸੂਰਾ ਸੋ ਪਹਿਚਾਨੀਏ, ਜੋ ਲਰੈ ਦੀਨ ਕੇ ਹੇਤ॥

'ਗੁਲਮਰਗ' ਦੀ ਗੋਦ ਵਿਚ, ਇਕ ਪਿੰਡ "ਬਿਆਵਾ"।
ਜਿੱਦੇ ਲਹਿੰਦੇ ਵਲ ਹੈ ਦਿਸਦਾ, ਇਕ ਜੰਗਲ ਸਾਵਾ।
ਜਿੱਥੇ ਸੱਤਾਂ ਜ਼ਾਤਾਂ ਵਾਲਿਆਂ, ਦਾ ਸਾਂਝਾ ਦਾਅਵਾ
ਅਠਾਰ੍ਹਾਂ ਸੋ ਛਿਆਨਵੇਂ ਦਾ, ਸਮਾਂ ਸੁਹਾਵਾ।
ਇੱਥੇ ਵਸਦਾ ਘਿਆਲ ਘਰਾਣੇਂ, ਦਾ ਜਗਤ ਸਿੰਘ ਬਾਵਾ।
'ਸੇਵਕ ਸਿੰਘ' ਦੇ ਰੂਪ ਵਿਚ, ਜਿਸ ਜਨਮਿਆ ਲਾਵਾ।
ਜੋ ਬਣਿਆਂ ਸੇਵਕ ਗੁਰਾਂ ਦਾ, ਫੜ ਚਰਨ ਕਲਾਵਾ।
ਉਹ ਆਖੇ ਅੰਮ੍ਰਿਤ ਛੱਕ ਲੋ, ਨਾ ਦਸੋ ਦਿਖਾਵਾ।

ਕਿਰਦਾ ਸਿੱਖ ਬੇ-ਅਮ੍ਰਤੀਆ, ਜਿਉਂ ਕਿਰਦੀ ਰੇਤ॥
ਸੂਰਾ ਸੋ ਪਹਿਚਾਨੀਏ, ਜੋ ਲਰੈ ਦੀਨ ਕੇ ਹੇਤ॥

ਬਣ ਅੰਮ੍ਰਿਤਧਾਰੀ ਸਿਦਕ ਦੀ ਉਹਨੂੰ ਚੜ ਗਈ ਲਾਲੀ।
'ਕਾਨਾਹਾਮੇਂ" ਗੁਰੂ ਘਰ ਦੀ, ਉਸ ਸੇਵਾ ਸੰਭਾਲੀ।
ਹੋ ਸ਼ਾਮਲ 'ਸੋਪਰ-ਮੋਰਚੇ', ਉਹਨੇ ਸਿੱਖੀ ਪਾਲੀ।

ਉਸ ਮਨਮਤ ਬ੍ਰਹਿਮਣਵਾਦ ਦੀ, ਹੱਥੀਂ ਜੜ ਗਾਲੀ।
ਉਹ ਆਖੇ ਮੜੀਆਂ ਪੂਜਣਾਂ, ਹੈ ਉਲਟ ਖਿਆਲੀ।
ਗੁਰਧਾਮ ਅਜ਼ਾਦ ਕਰਾਉਣੇ, ਬਣ ਸੱਚੇ ਅਕਾਲੀ।
ਲੜ ਲੱਗੋ ਗੁਰੂ ਗਰੰਥ ਦੇ, ਜੋ ਪੰਥ ਦਾ ਵਾਲੀ।
ਬਿਨ ਸੇਵਾ ਇਸ ਬੂਟੇ ਨੂੰ, ਨਹੀਂ ਲਗਣੀਂ ਟਾਹਲੀ।

ਲਾ ਦਿਓ ਪਨੀਰੀ ਪ੍ਰੇਮ ਦੀ, ਨਾ ਉਡੀਕੋ ਚੇਤ॥
ਸੂਰਾ ਸੋ ਪਹਿਚਾਨੀਐ, ਜੋ ਲਰੈ ਦੀਨ ਕੇ ਹੇਤ॥
ਤੋਸ਼ੇ-ਮੈਦਾਨ, ਤੋਂ ਦਿੱਸਦੀ, ਇਕ ਘਾਟੀ ਪਿਆਰੀ।
ਜੋ 'ਬੇਰਵਾ' ਨਾਂ ਦੇ ਨਾਲ ਅੱਜ, ਹੈ ਜਾਏ ਪੁਕਾਰੀ।
ਜੋ ਗੁਰੂ ਨਾਨਕ ਦੀ ਚਰਨ ਛੁਹ ਨਾਲ, ਗਈ ਸ਼ਿੰਗਾਰੀ।
ਇਸ ਘਾਟੀ ਵਿਚੋਂ ਲੰਘਦੀ, ਇਕ ਨਦੀ ਕੰਵਾਰੀ।
'ਸੰਤ ਹਜ਼ਾਰਾ ਸਿੰਘ' ਨੂੰ ਇੱਥੇ ਚੜ੍ਹੀ ਖੁਮਾਰੀ।
ਨਦੀ ਕਿਨਾਰੇ ਬੈਠ ਕੇ, ਕੀਤਾ ਤੱਪ ਭਾਰੀ।
ਸੰਤਾਂ ਤਿਆਗੇ ਸਵਾਸ ਜਦ, ਜੁੜੀ ਸੰਗਤ ਸਾਰੀ।
ਗਡਿਆ ਪਰਚਮ ਪੰਥ ਦਾ, ਇੱਥੇ ਪਹਿਲੀ ਵਾਰੀ।
ਇਸ 'ਦੇਹਰੀ' ਤੇ ਸੱਭ ਜੁੜ ਗਏ, ਤਜ ਸਾਰੇ ਭੇਤ॥
ਸੂਰਾ ਸੋ ਪਹਿਚਾਨੀਐ, ਜੋ ਲਰੈਂ ਦੀਨ ਕੇ ਹੇਤ॥

ਇਸ ਅਸਥਾਨ ਤੇ 'ਸੇਵਕ ਸਿੰਘ' ਜਦ ਗਰੰਥੀ ਲੱਗਿਆ।
ਮਨਮਤ ਦੀ ਥਾਂ ਗੁਰਮਤਿ ਦਾ, ਮੁੜ ਦੀਵਾ ਜੱਗਿਆ।
ਉਹਨੂੰ ਸੱਚਾ ਸੇਵਕ ਬਣਨ ਦਾ, ਕੰਮ ਐਸਾ ਤੱਗਿਆ।
ਸੇਵਾ ਦੀ ਫੁਹਾਰ ਨਾਲ, ਉਸ ਗੁਲਸ਼ਨ ਸੱਗਿਆ।
ਉਸ ਅੰਦਰ ਸਿਖ ਇਤਹਾਸ ਦਾ, ਹੜ੍ਹ ਐਸਾ ਵੱਗਿਆ।
ਉਹ ਆਖੇ ਬਣਨਾਂ 'ਮਨੀ ਸਿੰਘ', ਨਹੀਂ ਜਾਣਾਂ ਠੱਗਿਆ।
'ਮਰੌਂ ਤੌਂ ਹਰਿ ਕੇ ਦਵਾਰ' ਦਾ ਉਹਨੂੰ ਭਾਂਬੜ ਮੱਗਿਆ।
ਮੈਂ ਮਰਨਾ ਵਾਂਗਰ ਸੂਰਮੇ, ਨਾਂ ਵਾਂਗਰ ਢੱਗਿਆ।
ਹੈ ਸਿੱਖੀ ਨਿਭਾਣੀਂ ਅੰਤ ਤੀਕ, ਕੇਸਾਂ ਸਵਾਸਾਂ ਸਮੇਤ॥
ਸੂਰਾ ਸੋ ਪਹਿਚਾਨੀਐ, ਜੋ ਲਰੈ ਦੀਨ ਕੇ ਹੇਤ॥

ਹੋਇਆ ਸੰਨ ਸੰਤਾਲੀ ਦਾ, ਜਦ ਘਲੂਘਾਰਾ।
ਛਿੱਡਾ ਸਿੱਖ ਸ਼ਹੀਦਾਂ, ਇਕ ਅਜਬ ਨਜ਼ਾਰਾ।
ਜਿਨ੍ਹਾਂ ਜਾਨਾਂ ਵਾਰ ਬੱਚਾ ਲਿਆ, ਕਸ਼ਮੀਰ ਪਿਆਰਾ।
ਸਿੰਘ ਜੂੱਝੇ ਹਰ ਇਕ ਮੋੜ ਤੇ, ਲਾ ਅਰਸ਼ੀ ਨਾਅਰਾ।
ਲੱਗਾ ਵੱਡਾ ਮੋਰਚਾ, ਇਛਾਹਾਮੇ ਭਾਰਾ।
ਸਿੰਘ ਲੜੇ ਬਾਝ ਹਥਿਆਰ ਦੇ ਬਲ ਲਾ ਕੇ ਸਾਰਾ।
ਇੱਥੇ ਖੂੰਨ ਵੈਰੀ ਦਾ ਡੁਲਿਆ, ਜਿਉਂ ਚਲੇ ਫੁਹਾਰਾ।

ਬਿਨ ਜਾਮ ਸ਼ਹਾਦਤ ਪੀਣ ਦੇ, ਕੋਈ ਰਿਹਾ ਨਾ ਚਾਰਾ।
ਕਈ ਮੌਤ ਲਾੜੀਂ ਅਪਨਾ ਗਏ, ਬਿਨ ਚੜੇ ਜਨਤੇ॥
ਸੂਰਾ ਸੋ ਪਹਿਚਾਨੀਐ, ਜੋ ਲਰੈ ਦੀਨ ਕੇ ਹੇਤ॥

ਫਿਰ ਟਿੱਡੀ ਦਲ ਸੀ ਵੈਰੀਆਂ ਦਾ, ਪਿੰਡ 'ਅਤਨੇ' ਚੱੜਿਆ।
ਗਈ ਧਰਤੀ ਰੰਗੀ ਰੱਤ ਨਾਲ, ਸਿੰਘ ਐਸਾ ਲੱੜਿਆ।
ਉੱਥੇ ਤੜ, ਤੜ ਚਲੀਆਂ ਗੋਲੀਆਂ, ਪਿੰਡ ਸਾਰਾ ਸੱੜਿਆ।
ਉੱਥੇ 'ਮਾਂ-ਗੰਗੀ' ਦੇ ਸਿਦਕ ਨੇ, ਜਾ ਮੌਤ ਨੂੰ ਫੱੜਿਆ।
ਉਧਰ ਵੇਖ ਸਿੰਘਾਂ ਦਾ ਕਾਫਲਾ, ਸੇਵਕ ਸਿੰਘ, ਅੜਿਆ।
ਗੁਰ ਕਾ ਲੰਗਰ ਤਿਆਰ ਹੈ, ਉਸ ਸੋਲਾ ਪੱੜਿਆ।
ਉਹ ਦਿਸਿਆ ਪਾਣੀ ਵੰਡਦਾ, ਫੜ ਗਾਗਰ ਖੜਿਆ।
ਨਹੀਂ ਛੱਡਣਾਂ ਭੁੱਖਾ ਕਿਸੇ ਨੂੰ, ਭਾਂਵੇਂ ਜਾਵਾਂ ਕੜਿਆ।
ਇਹ ਜੀਵਨ ਮੁੜ ਨਹੀਂ ਲਭਣਾਂ, ਕਿਉਂ ਬਣਾਂ ਪਰੇਤ॥
ਸੂਰਾ ਸੋ ਪਹਿਚਾਨੀਐ, ਜੋ ਲਰੈ ਦੀਨ ਕੇ ਹੇਤ॥

ਭਾਈ ਸਾਹਿਬ ਨੂੰ ਲੈਣ ਲਈ, ਪੁਤ "ਕੀਰਤ" ਆਇਆ।
ਨਹੀਂ ਜਾਣਾਂ, ਮੈਂ ਛਡ ਗੁਰਾਂ ਨੂੰ, ਉਸ ਆਖ ਸੁਣਾਇਆ।
ਵਾਂਗ ਸੁਬੇਗ, ਸ਼ਾਹਬਾਜ਼ ਸਿੰਘ ਉਨ੍ਹਾਂ ਮੱਤਾ ਪਕਾਇਆ।
ਪੁਤ ਸਣੇਂ, ਅਰਜਨ ਸਿੰਘ ਮਾਸਟਰ, ਵੀ ਪਹਿਰਾ ਲਾਇਆ।
ਸੋਦਾਗਰ ਸਿੰਘ ਸੂਰਮੇ, ਫਿਰ ਖੰਡਾ ਉਠਾਇਆ।
ਸੋਧ ਅਰਦਾਸਾ ਪੰਜਾਂ ਨੇ, ਜੈਕਾਰਾ ਲਾਇਆ।
ਇਤਨੇ ਵਿਚ ਜਰਵਾਣਿਆਂ, ਆ ਕਹਿਰ ਮਚਾਇਆ।
"ਸਿਰ ਦੇਣਾਂ, ਧਰਮ ਨਾ ਛਡਣਾ," ਉਹ ਬਣੇ ਸੁਚੇਤ॥
ਸੂਰਾ ਸੋ ਪਹਿਚਾਨੀਐ, ਜੋ ਲਰੈ ਦੀਨ ਕੇ ਹੇਤ॥

ਦੱਸੀ ਸੇਵਕ ਸਿੰਘ ਨੇ, ਕਿੰਝ ਸਿੱਖੀ ਨਿਭਾਵੀਂ।
ਖਾਤਰ ਦੇਸ਼ ਤੇ ਧਰਮ ਦੇ, ਪੈਂਦੀ ਰੱਤ ਲਾਣੀਂ।
ਉਸ ਵੇਖਿਆ ਪੁੱਤ ਦੇ ਖ਼ੂਨ ਵਿਚ ਕਿਵੇਂ ਚਲੀ ਮਧਾਣੀਂ।
ਉਸ ਵੇਖੇ ਸਾਥੀ ਨੁਚੜਦੇ, ਜਿਉਂ ਕੋਲੂ ਘਾਣੀਂ।
ਉਹ ਛਲਨੀ ਛਲਨੀ ਹੋ ਗਿਆ, ਨਾ ਛੱਡੀ ਬਾਣੀਂ।
ਭਾਈ ਮੰਨੀ ਸਿੰਘ ਵਾਂਗਰਾਂ, ਦੱਸੀ ਸਿੱਖੀ ਕਮਾਣੀਂ।
ਆਉ ਇਨ੍ਹਾਂ ਸ਼ਹੀਦਾਂ ਦੀ, ਜੇ ਯਾਦ ਮਨਾਣੀ॥
ਅਮਲੀ ਜੀਵਨ ਜੀਵੀਏ, ਨਾ ਰਿੜਕੀਏ ਪਾਣੀਂ।
ਨਾਂ ਭੁਲੀਂ 'ਮਸਤਾਨਿਆਂ' ਸ਼ਹਾਦਤ ਦਾ ਇਹ ਸੰਕੇਤ॥
ਸੂਰਾ ਸੋ ਪਹਿਚਾਨੀਐ, ਜੋ ਲਰੈ ਦੀਨ ਕੇ ਹੇਤ॥ (ਪੰਥਕ ਸੰਦੇਸ਼ 'ਚ)



## ਸੂਰਜ ਸਿੰਘ ਸੂਰਜ (1950 ਈ.)
## ਇਛਰਾਮਾ ਤੇ ਅਤਨੇ ਦਾ ਮੋਰਚਾ

*

ਦੇਸ਼ ਤੇ ਧਰਮ ਦੇ ਲਈ ਨੇ ਜੋ ਸੀਸ ਕਟਾਂਦੇ
ਧਰਤੀ ਮਾਂ ਦੇ ਲਾਲ ਉਹ ਸੂਰੇ ਅਖਵਾਂਦੇ।
ਸੀਸ ਤਲੀ ਤੇ ਧਰਕੇ ਜੋ ਜੁਲਮ ਮਿਟਾਂਦੇ
ਰਹਿੰਦੀ ਦੁਨੀਆਂ ਤਕ ਨੇ ਉਹ ਅਮਰ ਹੋ ਜਾਂਦੇ।
ਉਨੀ ਸੋ ਸੰਤਾਲੀ ਦਾ ਸੀ ਘਲੂਘਾਰਾ
ਦੁਸ਼ਮਨ ਚੜ੍ਹ ਕੇ ਆ ਗਿਆ ਲਾ ਜ਼ੋਰ ਸੀ ਸਾਰਾ।
ਜੰਮੂ ਤੇ ਕਸ਼ਮੀਰ ਤੇ ਜੋ ਪਾਈਐ ਝਾਤ
ਮੁਜ਼ਫਰਾਬਾਦ ਸ਼ਹਿਰ ਤੋਂ ਕੀਤੀ ਸ਼ੁਰੂਆਤ।
ਅਮਨ ਤੇ ਸ਼ਾਂਤੀ ਨਾਲ ਸੀ ਜਿਥੇ ਹਰ ਕੋਈ ਰਹਿੰਦਾ
ਦੁੱਖ ਸੁੱਖ ਸਾਂਝੇ ਸਭ ਦੇ ਸੀ ਹਰਦਿਲ ਕਹਿੰਦਾ।
ਅਚਨਚੇਤ ਹੀ ਵੈਰੀ ਨੇ ਸੀ ਘੇਰਿਆ ਸ਼ਹਿਰ
ਲੁਟਮਾਰ ਤੇ ਕਤਲਆਮ ਦਾ ਮਚਿਆ ਕਹਿਰ।
ਅੱਗ ਦੀਆਂ ਲਾਟਾਂ ਵਿਚ ਸੀ ਘਿਰਿਆ ਕਸ਼ਮੀਰ
ਸੂਫ਼ੀ ਸੰਤਾਂ ਵਾਲੀ ਸੀ ਵਿਗੜੀ ਤਸਵੀਰ।
"ਸਿੱਖ਼ ਕਾ ਸਰ, ਹਿੰਦੂ ਕਾ ਜ਼ਰ ਤੇ ਮੁਸਲਮਾਨੂੰ ਕਾ ਗਰ"
ਸੀ ਵੈਰੀ ਦਾ ਨਾਹਰਾ,
ਪੰਥ ਖਾਲਸੇ ਦਾ ਸਮਝੋ ਤੀਜਾ ਘਲੂਘਾਰਾ।
ਸਿਖਾਂ ਰਲਮਿਲ ਥਾਂ-ਥਾਂ ਖੰਡਾਂ ਖੜਕਾਇਆ
ਜਿਵੇਂ ਵੈਰੀ ਨੇ ਆਣ ਕੇ ਸੁਤਾ ਸ਼ੇਰ ਜਗਾਇਆ।
ਕਰੂਣ, ਕਾਮਰਾਜ, ਮਜ਼ਫੁਰਾਬਾਅਦ ਤੋਂ ਸਿੰਘ ਲੜਦੇ ਆਏ
ਪਿੰਡ ਇਛਹਾਮੇ ਆਣ ਕੇ ਸਨ ਡੇਰੇ ਲਾਏ।
ਪਿੰਡ ਵਿਚ ਸਿੰਘਾਂ ਮਿਲ ਕੇ ਫਿਰ ਲੰਗਰ ਚਲਾਏ
ਵੈਰੀ ਬਹੁਤੇ ਵੇਖ ਕੇ ਸਿੰਘ ਨਾਂ ਘਬਰਾਏ।
ਸ੍. ਭਗਤ ਸਿੰਘ ਕਾਨਾਂਹਾਮੀਆਂ ਤੇ ਮੋਹਣ ਸਿੰਘ ਨਿਰਮਾਣ
ਹਲਾ-ਸ਼ੇਰੀ ਦੇਵਦੇ ਸਿੰਘ ਸੂਰਮਿਆਂ ਨੂੰ ਆਣ।
ਵੇਖ ਦਲੇਰੀ ਮਾਈ ਗੁਲੋ ਕੋਰ ਦੀ ਸਭ ਹੋਏ ਹੈਰਾਨ
ਕੁਲਹਾੜੀ ਨਾਲ ਵੈਰੀ ਦੀ ਜਿਸ ਕਢੀ ਜਾਨ।

ਦਰਸ਼ਨ ਸਿੰਘ ਤੀਬ ਨੇ ਕੀਤਾ ਬਹੁਤ ਕਮਾਲ
ਵੇਰੀ ਨੂੰ ਬਾਹਰ ਕਢਿਆ ਅੱਗ ਦੇ ਭਾਬੜਾਂ ਨਾਲ।
ਕਈ ਕਬਾਇਲੀ ਮਾਰ ਕੇ ਕਰਤਾਰ ਸਿੰਘ ਕਾਨਾਹਾਮਾਂ
ਆਮੋ-ਸਾਹਮਣੇ ਟਕਰ ਦੇ ਕੇ ਪਾ ਗਏ ਸ਼ਹੀਦੀ ਜਾਮਾਂ।
ਪ੍ਰੇਮ ਸਿੰਘ, ਸਾਧੂ ਸਿੰਘ ਚਫੜੇ ਨਾਲੇ ਤੇਜਾ ਸਿੰਘ ਸਰਦਾਰ
ਹਥੋਂ ਹੱਥੀਂ ਲੜਕ ਵੇਰੀ ਨੂੰ ਦਿਤੀ ਹਾਰ।
ਬਲਵੰਤ ਸਿੰਘ ਕਾਨਸਪੁਰਾ ਤੇ ਉਜਾਗਰ ਸਿੰਘ ਇਛਹਾਮਾਂ
ਨੇ ਵੀ ਤੋਪਾਂ ਲਈਆਂ ਸੰਭਾਲ
ਗੁਰਬਖਸ਼ ਸਿੰਘ ਸਿੰਘ ਪੁਰਾ ਤੇ ਚੜਿਆ ਸ਼ਹੀਦੀ ਜਲਾਲ।
ਵੇਰੀ ਨੂੰ ਭਾਜੜਾਂ ਪਾ ਕੇ ਦੇ ਗਏ ਕਰਾਰੀਹਾਰ
ਆਪਾ ਪੰਥ ਤੋਂ ਵਾਰ ਕੇ ਗੁਰਪੁਰੀ ਗਏ ਸਧਾਰ।
ਕਈ ਸਿੰਘਾਂ ਸਿੰਘਣੀਆਂ ਨੇ ਸ਼ਹਾਦਤ ਪਾਈ।
ਬਾਕੀ ਸੰਗਤ ਰਾਤੋ ਰਾਤ ਵਲ ਸ਼ਹਿਰ ਦੇ ਆਈ।
ਫਿਰ ਵੇਰੀ ਦਲ ਨੇ ਪਿੰਡ ਅਤਨਾਂ ਤੇ ਕਰੀ ਚੜ੍ਹਾਈ
ਸਿੰਘਾਂ ਨਕਲੀ ਤੋਪਾਂ ਜੋੜ ਕੇ ਸੀ ਹਿੰਮਤ ਵਖਾਈ।
ਸ੍ਰ ਚਰਨ ਸਿੰਘ ਕਾਬਲੀ ਇਕ ਸੂਰਮਾਂ ਭਾਈ
ਜਿਸ ਵਧ ਰਹੇ ਕਬਾਇਲੀ ਫੋਜੀਆਂ ਦੀ ਧੋਣ ਝੁਕਾਈ।
ਉਚੇ ਮਕਾਨ ਤੇ ਬੈਠ ਕੇ ਬਦੂੰਕ ਚਲਾਈ
ਚੁਣ ਚੁਣ ਕੇ ਉਸ ਵੈਰੀਆਂ ਦੀ ਕਰੀ ਸਫਾਈ।
ਗਿਣਤੀ ਦੇ ਸਿੰਘਾਂ ਸੂਰਿਆਂ ਉਹ ਭੜਥੂ ਪਾਇਆ
ਟਿਡੀਦਲ ਕਬਾਇਲੀ ਵੈਰੀਆਂ ਕੁਝ ਸਮਝ ਨਾ ਆਇਆ।
ਦੋਵੇਂ ਪਾਸਿਉ ਗੋਲੀਆਂ ਚਲਣ ਤੜ ਤੜ ਕੇ
ਅਗੇ ਵਧਣੋਂ ਰਹਿ ਗਿਆ ਦੁਸ਼ਮਨ ਹੱਥ ਧਰ ਕੇ।
ਹਵਾਈ ਅਡੇ ਤੇ ਕਬਜ਼ਾ ਕਰਨਾ ਵੈਰੀ ਨੇ ਚਾਹਿਆ
ਅਤਨੇ ਤੇ ਇਛਹ ਾਮੇ ਦੇ ਮੋਰਚੇ ਨੇ ਸਭ ਗਵਾਂਇਆ।
ਖਾਲਸਾ ਪੰਥ ਦੇ ਵਾਰਸਾ ਧਨ ਤੇਰੀ ਕਮਾਈ
ਦੇਸ਼ ਤੇ ਪੰਥ ਦੀ ਆਨ ਲਈ ਤੂੰ ਸ਼ਹੀਦੀ ਪਾਈ।
ਤੇਂਤੀ ਹਜ਼ਾਰ ਸਿੰਘ ਸਿੰਘਣੀਆਂ ਦਾ ਖ਼ੂਨ ਹੈ ਡੁਲਿਆ
ਦੁਸ਼ਮਨ ਦਾ ਸਾਰਾ ਖੇਲ ਫਿਰ ਮਿਟੀ ਵਿਚ ਰੁਲਿਆ।
ਦਸ਼ਮੇਸ਼ ਪਿਤਾ ਦੇ ਸੂਰਿਆਂ ਦੇ ਹਥੀ ਚੜ ਗਏ
ਹਥਿਆਵਣ ਆਏ ਕਸ਼ਮੀਰ ਨੂੰ ਪਰ ਹਾਰ ਕੇ ਭਜ ਗਏ।
ਦੇਸ਼ ਦੀ ਰਾਖੀ ਕਰਦਿਆਂ ਜੋ ਵਾਰ ਗਏ ਨੇ ਜਾਨ
ਬਣ ਕੇ "ਸੂਰਜ" ਹਰ ਸਮੇਂ ਉਹ ਚੱਮਕਣ ਵਿਚ ਅਸਮਾਨ।



## ਜਸਬੀਰ ਸਿੰਘ ਸਰਨਾ (1956 ਈ.)

## ਬੁਲਗਾਮ ਛੂਰਾ ਦੀ ਹਿੱਕ ਤੇ ਉੱਕਰੇ ਸ਼ਬਦ

*

ਮੈਂ ਜੋ ਹੁਣ 13 ਕੱਤਕ ਦੀ ਦੁਪਹਿਰ ਨੂੰ ਮੁਖ਼ਾਤਬ ਹਾਂ
ਐ! ਲਹੂ ਦੇ ਹਸਤਾਖ਼ਰ 'ਚ ਘੇਰੇ ਬੁਲਗਾਮ ਛੂਰ੍ਹੇ
ਤੇਰੀ ਹਿੱਕੜੀ ਤੇ ਲੜ੍ਹ ਰਹੇ ਸਿਰਲੱਥ ਯੋਧਿਆਂ 'ਚ ਨਹੀਂ ਸਾਂ
ਪਰ ਝੋਨੇਂ ਦੇ ਖੇਤਾਂ 'ਚ ਸਿੰਮਦੇ ਲਹੂ 'ਚ ਜਜ਼ਬ ਹੋ ਗਿਆ ਹਾਂ
ਉਦੋਂ ਜੰਮਣ ਦੇ ਕੰਡਿਆਲੇ ਸੁਰ ਮੌਲਦਾ
ਤਲਵਾਰਾਂ ਤੇ ਸੰਗੀਨਾਂ ਦੀ ਛਾਂ ਹੇਠਾਂ
ਤੇਰੀ ਛਾਤੀ 'ਚ ਸੁੱਕ ਗਿਆ ਸੀ ਦੁੱਧ
ਪਰ ਫਲਸਤੀਨੀ ਸਹਿਮੇਂ ਹੋਏ ਬਚਿਆਂ ਵਾਂਗ
ਮੈਂ ਤੇਰੀ ਜਿੱਤ ਦੀ ਦੁਆ ਕਰਦਾ ਰਿਹਾ
ਉਦੋਂ ਫ਼ਤਹਿਯਾਬੀਆਂ ਵਾਲੇ ਕਾਫਲੇ ਸੰਗ
ਗੈਰ ਹਾਜ਼ਰ ਹੁੰਦਿਆਂ ਹੋਇਆਂ ਵੀ ਹਾਜ਼ਰ ਸਾਂ
ਭਾਵੇਂ ਜਿਹਲਮ ਦੀ ਰਵਾਨਗੀ
ਤੇ ਸਰਾਪੀਆਂ ਪੌਣਾਂ ਦੇ ਚਿਹਰਿਆਂ ਤੋਂ ਵਾਕਿਫ਼
ਏਹ ਸਾਰਾ ਕੁਝ ਜੰਤਰ ਮੰਤਰ ਦੀ ਕ੍ਰਿਆ ਨ ਸਮਝਿਆ
ਸੂਲਾਂ ਦੀਆਂ ਨੋਕਾਂ ਤੇ ਤੁਰਦੇ ਹੋਏ
ਸਿਰਲੱਥ ਮਰਜੀਵੜਿਆਂ ਦਾ ਕਾਰਵਾਂ
ਤੁਰਦਾ ਸੀ ਛੱਡਦਾ ਹੋਇਆ ਸ਼ਕਤੀ ਦੇ ਤੀਰ
ਨਾੜਾਂ 'ਚ ਮੱਘ ਰਹੇ ਲਹੂ ਦੀ ਆਭਾ
ਜਿੱਤ ਦੀ ਖੋਲ੍ਹ ਰਿਹਾ ਹੈ ਕਿਤਾਬ
ਕੀ ਹੋਇਆ ਜੇ ਕੁਝ ਚਿਹਰੇ
ਗਵਾਂਢੀ ਮਾਲਕਾਂ ਦੀ ਵਫ਼ਾਦਾਰੀ ਦਾ
ਲੋਚਦੇ ਸੀ ਅੱਖਾਂ ਦਾ ਬਣ ਤਾਰਾ

ਬਣ ਘਾਤਕ ਆਪਣੀ ਜ਼ਮੀਰ ਦੇ
ਦਬ ਗਏ ਆਪਣੇ ਹੀ ਮਲਬੇ ਹੇਠ
ਹੌਲੇ ਹੌਲੇ ਮੱਘਦੇ ਹੋਏ ਲਹੂ ਦੀ ਕਾਤਰਾਂ
ਬਾਲ ਕੇ ਦੀਵਾ ਇਕ ਉਮਰ ਦਾ
ਲਿਸ਼ਕਦੀ ਤਲਵਾਰ ਦੀ ਖਾ ਕਸਮ
ਜ਼ਿੰਦਗੀ ਦੀ ਖੋਲ੍ਹ ਕੇ ਮੌਲਿਕ ਕਿਤਾਬ
ਪੜ੍ਹ ਰਿਹਾ ਸ਼ਹੀਦਾਂ ਦਾ ਮਰਸੀਆ
ਬੁਲਗਾਮ ਛੂਰ੍ਹੇ ਦੀ ਹਿੱਕ ਤੇ...!!! (ਪੰਥਕ ਸੰਦੇਸ਼ 'ਚ)



# ਲੇਖਕ ਪ੍ਰੀਚੈ

### ਖੁਦਾ ਬਖਸ਼ ਜ਼ਾਰ



ਖੁਦਾ ਬਖਸ਼ ਜ਼ਾਰ ਦਾ ਜਨਮ ਪਿੰਡ ਮੜਹੂਟ (ਪੁਣਛ) ਵਿੱਚ 1888 ਈ. ਨੂੰ ਹਲੀਮ ਦਹਿੜੇ ਦੇ ਘਰ ਹੋਇਆ। ਬਚਪਨ ਵਿੱਚ ਤੰਗੀ-ਤਰਾਸ਼ੀਆਂ ਨਾਲ ਗੁਜ਼ਾਰ ਦੇ ਮਾਮੂਲੀ ਵਿਦਿਆ ਹਾਸਲ ਕਰਕੇ ਘਰੇਲੂ ਕੰਮਕਾਜ਼ ਵਿੱਚ ਲੱਗ ਗਏ। ਬਾਬਾ ਸਾਹਿਬ ਲਾਰਵੀ ਦੇ ਦਰਬਾਰ ਦੀ ਸੰਗਤ ਮਾਣ ਕੇ ਅਤੇ ਕਾਦਰ ਬਖ਼ਸ਼ ਦੀ ਰਹਿਬਰੀ ਹਾਸਲ ਕਰਕੇ ਸ਼ਾਇਰੀ ਵਿੱਚ ਪੁੱਖਤਗੀ ਆਉਣੀ ਕੁਦਰਤੀ ਸੀ। ਇਨ੍ਹਾਂ ਦਾ ਬਹੁਤਾ ਕਲਾਮ ਪੰਜਾਬੀ ਦੀਆਂ 'ਸੀ-ਹਰਫ਼ੀਆਂ' ਅਤੇ 'ਬਾਰਾ ਮਾਂਹ' ਰਾਹੀਂ ਮੌਜੂਦ ਹੈ। ਪੰਜਾਬੀ ਦਾ ਸਾਰਾ ਕਲਾਮ ਅਜੇ ਅਣਛਪਿਆ ਹੈ। ਕੁੱਝ ਸੀ-ਹਰਫ਼ੀਆਂ ਮੀਆਂ ਬਸ਼ੀਰ ਅਹਿਮਦ ਲਾਰਵੀ ਨੇ ਆਪਣੀ ਕਿਤਾਬ 'ਨੀਰ-ਸਮੁੰਦਰ' ਵਿੱਚ ਸ਼ਾਮਲ ਕੀਤੀਆਂ ਹਨ। ਖ਼ੁਦਾ ਬਖਸ਼ ਜ਼ਾਰ ਦਾ ਦੇਹਾਂਤ ਪਿੰਡ ਮੜਹੂਟ ਵਿਚ ਹੀ 1982 ਈ. ਨੂੰ ਹੋਇਆ।

### ਗਿ. ਬੁੱਧ ਸਿੰਘ 'ਬੁਧ ਹਰਿ'



ਗਿਆਨੀ ਬੁੱਧ ਸਿੰਘ ਦਾ ਜਨਮ 1892 ਈ. ਨੂੰ ਪਿੰਡ ਥੜਾ-ਭੰਗੋ (ਸੁਧਨੂਤੀ) ਵਿੱਚ ਹੋਇਆ। ਗਿਆਨੀ ਜੀ ਚੰਗੇ ਕਵੀ, ਜੀਵਨੀਕਾਰ ਅਤੇ ਇਤਿਹਾਸਕਾਰ ਸਨ। ਪੰਜਾਬੀ ਵਿਚ ਜੋ ਪੁਸਤਕਾਂ ਛੱਪੀਆਂ ਹਨ ਉਨ੍ਹਾਂ ਵਿੱਚ ਪ੍ਰਮੁੱਖ ਹਨ 'ਗੁੱਝੇ ਹੀਰੇ' (1928), ਚੋਣਵੇਂ ਰਤਨ (1937), ਪਹਾੜੀ ਸੋਗਾਤ (ਕਵਿਤਾ) ਆਦਿ। ਆਪ ਜੀ ਨੇ 1921 ਈ. ਵਿੱਚ ਪੁਣਛ ਵਿੱਖੇ ਪੰਜਾਬੀ ਸਾਹਿਤ ਸੱਭਾ ਦੀ ਸੰਗੇ-ਬੁਨਿਆਦ ਰੱਖੀ ਸੀ। ਆਪ ਜੀ ਦਾ ਦੇਹਾਂਤ 1952 ਨੂੰ ਹੋਇਆ। 1947 ਬਾਰੇ ਉਨ੍ਹਾਂ ਪੂਰਾ ਕਾਵਿ ਲਿਖਿਆ ਸੀ ਪਰ ਉਹ ਅੱਜ ਤੱਕ ਮਿਲਿਆ ਨਹੀਂ।

### ਗਿ. ਬਿਸ਼ਨ ਸਿੰਘ ਕ੍ਰੀਟ



ਗਿਆਨੀ ਬਿਸ਼ਨ ਸਿੰਘ ਕ੍ਰੀਟ ਦਾ ਜਨਮ 1894 ਈ. ਵਿੱਚ ਸ੍. ਮੰਗਲ ਸਿੰਘ ਅਤੇ ਮਾਤਾ ਕਰਤਾਰ ਕੌਰ ਦੇ ਘਰ ਭਾਨਤੀਨ (ਸੁਧੂਨੀਤੀ) ਵਿੱਚ ਹੋਇਆ। ਗਿਆਨੀ ਜੀ ਨੇ ਮੁੱਢਲੀ ਵਿਦਿਆ ਸੰਤਪੁਰਾ ਨੰਗਾਲੀ, ਡੇਰਾ ਬਾਬਾ ਮਿਸ਼ਰਾ ਸਿੰਘ ਅੰਮ੍ਰਿਤਸਰ ਅਤੇ

ਕਾਂਸ਼ੀ ਤੋਂ ਪ੍ਰਾਪਤ ਕੀਤੀ। ਯੂਰਪ ਦੀ ਜੰਗ ਸਮੇਂ 67 ਪਲਟਨ ਵਿੱਚ ਭਰਤੀ ਹੋ ਕੇ ਹੌਲਦਾਰ ਬਣੇ ਪਰ ਅਕਾਲੀ ਲਹਿਰ ਸਮੇਂ ਨੌਕਰੀ ਛੱਡ ਪੰਥਕ ਸੇਵਾ ਵਿੱਚ ਲੱਗ ਗਏ। 1926 ਈ. ਵਿੱਚ ਗਿਆਨੀ ਪਾਸ ਕਰਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਵੱਲੋਂ ਤਰਨਤਾਰਨ ਸਾਹਿਬ ਦੇ ਹੈੱਡ ਗ੍ਰੰਥੀ ਨਿਯੁਕਤ ਹੋਏ। ਗਿਆਨੀ, ਜੀ ਨੇ ਕਈ ਪੁਸਤਕਾਂ ਛਾਪੀਆਂ, ਜਿਨ੍ਹਾਂ ਵਿੱਚ ਦੇਸ਼ ਜਗਾਵਾਂ, ਨੂਰੀ ਝਲਕਾਂ, ਜੀਵਨ ਫੁਹਾਰ, ਜ਼ਿੰਦਗੀ ਦੇ ਮੋੜ, ਡੁਲ੍ਹਦਾ ਜੋਬਨ, ਮਿੱਠਾ ਨਾਨਕ, ਬਿਖੱਰੇ ਮੋਤੀ, ਨੂਰੀ ਜੀਵਨ, ਅੰਮ੍ਰਿਤ ਬਚਨ ਤੇ ਸੰਤ ਦਰਸ਼ਨ ਆਦਿ ਹਨ। ਸ਼੍ਰੋਮਣੀ ਕਮੇਟੀ ਵਿਚੋਂ ਸੇਵਾ ਮੁੱਕਤ ਹੋ ਕੇ, ਆਪ ਨਿਰਮਲ ਸੰਪ੍ਰਦਾਇ ਵਿੱਚ ਸ਼ਾਮਲ ਹੋਕੇ ਦੋ ਸਦੀਆਂ ਤੱਕ 'ਨਿਰਮਲ ਪੱਤਰ' ਦੇ ਐਡੀਟਰ ਰਹੇ। 1996 ਈ. ਵਿੱਚ ਆਪ ਜੀ ਦਾ ਦੇਹਾਂਤ ਹੋਇਆ ਹੈ। ਇਨ੍ਹਾਂ ਦੇ ਛੋਟੇ ਭਰਾਤਾ ਸਨ ਮੁਨਸ਼ੀ ਲਖਮੀਰ ਸਿੰਘ ਅਤੇ ਗਿ. ਅਵਤਾਰ ਸਿੰਘ ਸ਼ਾਦ।

### ਮੀਆਂ ਨਜ਼ਾਮਦੀਨ ਲਾਰਵੀ



ਮੀਆਂ ਨਜ਼ਾਮ ਦੀਨ ਲਾਰਵੀ ਦਾ ਜਨਮ 25 ਮਾਰਚ 1896 ਈ. ਨੂੰ ਵਾਂਗਤ (ਕਸ਼ਮੀਰ) ਵਿਚ ਬਾਬਾ ਜੀ ਸਾਹਿਬ ਅਬਦੁਲਾ ਲਾਰਵੀ ਦੇ ਘਰ ਹੋਇਆ। ਇਹ 1947 ਤੋਂ ਬਾਅਦ ਰਿਆਸਤੀ ਕਾਨੂੰਨ ਸਾਜ਼ ਅਸੰਬਲੀ ਦੇ ਦਸ ਵਰ੍ਹੇ ਤੀਕ, ਮੈਂਬਰ ਰਹੇ। ਇਨ੍ਹਾਂ ਦਾ ਬਹੁਤਾ ਕਲਾਮ 'ਪੰਜਾਬੀ-ਸੀ-ਹਰਫ਼ੀਆਂ' ਵਿੱਚ ਹੈ ਜੋ 'ਆਸ਼ਾਰ ਨਜ਼ਾਮੀ' ਪੁਸਤਕ ਹੇਠ ਪ੍ਰਕਾਸ਼ਿਤ ਹੋਇਆ ਹੈ। ਉਨ੍ਹਾਂ ਦਾ ਥੋੜ੍ਹਾ ਕਲਾਮ ਗੋਜਰੀ ਵਿੱਚ ਹੈ। ਉਨ੍ਹਾਂ ਦੇ ਦਰਬਾਰ ਵਿਚ ਪੰਜਾਬੀ ਅਦਬੀ ਸੰਗਤ ਜੁੜਦੀ ਸੀ ਜਿਸ ਵਿਚ ਸਿਰਕੱਢ ਅਦੀਬ ਆਉਂਦੇ ਸਨ। ਇਨ੍ਹਾਂ ਦਾ ਦੇਹਾਂਤ 10 ਅਕਤੂਬਰ 1972 ਨੂੰ ਬਾਬਾ ਨਗਰੀ ਵਾਂਗਤ (ਕਸ਼ਮੀਰ) ਵਿਚ ਹੋਇਆ। ਉਨ੍ਹਾਂ ਦੀ ਸਾਹਿਤਕ, ਇਲਮੀ ਤੇ ਸਿਆਸੀ ਵਾਰਸ਼ ਦੇ ਹੱਕਦਾਰ ਉਨ੍ਹਾਂ ਦੇ ਬੇਟੇ ਮੀਆਂ ਬਸ਼ੀਰ ਅਹਿਦਮ ਲਾਰਵੀ ਹਨ। ਪੰਜਾਬੀ ਪ੍ਰਤੀ ਪਿਆਰ ਉਨ੍ਹਾਂ ਵਿੱਚ ਘੁੱਟ ਘੁੱਟ ਕੇ ਭਰਿਆ ਹੈ।

### ਗੁਰਾਂ ਦਿੱਤਾ ਖੰਨਾ




ਗੁਰਾਂ ਦਿੱਤਾ ਖੰਨਾ ਦਾ ਜਨਮ 1897 ਈ. ਨੂੰ ਅੰਮ੍ਰਿਤਸਰ ਵਿੱਚ ਪਿਤਾ ਲਾਲਾ ਰਾਜਾ ਰਾਮ ਅਤੇ ਮਾਤਾ ਹਰ ਕੌਰ ਦੇ ਘਰ ਹੋਇਆ। ਇਨ੍ਹਾਂ ਦਾ ਆਉਣ ਜਾਣਾ ਕਸ਼ਮੀਰ ਵਿੱਚ ਕਾਰੋਬਾਰ ਦੇ ਸੰਬੰਧ ਵਿੱਚ ਰਿਹਾ ਹੈ। ਇਨ੍ਹਾਂ ਦੀਆਂ ਛੱਪੀਆਂ ਕਿਤਾਬਾਂ ਵਿੱਚ ਕੌਮੀ ਲਹਿਰਾਂ (1955), ਪ੍ਰਸਿੱਧ ਜੀਵਨੀਆਂ (1955), ਮਹਾਤਮਾ ਬੁੱਧ (1956), ਅਮਰ ਜੋਤੀ (1958), ਚੋਣਵੇਂ ਫੁੱਲ, ਪੰਜ ਤੰਤਰ ਦੀਆਂ ਕਹਾਣੀਆਂ, ਬੁਧ ਜਾਤਕ ਕਥਾਵਾਂ (1963), ਭਾਰਤ ਦੀਆਂ ਆਦਰਸ਼ ਦੇਵੀਆਂ, ਭੁੱਲੇ ਵਿਸਰੇ ਸ਼ਹੀਦ, ਜਗ ਪ੍ਰਕਾਸ਼, ਮੈਖਾਨਾ, ਬੁੱਤ-ਪ੍ਰਸਤੀ, ਛਲਕਦੇ ਜਾਮ, ਕੂਕਾ ਵਿਦ੍ਰੋਹ, ਮੇਰੇ ਸ਼ਿਅਰ ਮੇਰੀ ਪਸੰਦ, ਕੌਮੀ ਕਹਾਣੀਆਂ ਆਦਿ। ਇਸ ਦਾ ਦੇਹਾਂਤ 1986 ਈ. ਵਿੱਚ ਹੋਇਆ।

## ਗਿਆਨੀ ਜੀਵਨ ਸਿੰਘ ਖਜੂਰੀਏ



ਗਿ. ਜੀਵਨ ਸਿੰਘ ਦਾ ਜਨਮ ਸ੍ਰ. ਹੁਕਮ ਸਿੰਘ ਦੇ ਘਰ 1900 ਈ. ਨੂੰ ਪਿੰਡ ਕੋਟਲੀ, ਤਹਿਸੀਲ ਬਾਗ ਵਿੱਚ ਹੋਇਆ। ਆਲਮਗੀਰ ਜੰਗ ਵਿਚ ਭਰਤੀ ਹੋ ਕੇ ਬਸਰਾ-ਬਗਦਾਦ ਤੇ ਫਰਾਂਸ ਵੀ ਗਏ ਸਨ। ਕਾਫ਼ੀ ਵਰ੍ਹੇ ਕੈਮਲਪੁਰ ਗੁਰਦੁਆਰੇ ਦੇ ਗ੍ਰੰਥੀ ਸਿੰਘ ਦੀ ਸੇਵਾ ਕਰਦੇ ਰਹੇ। ਆਪ ਨੇ ਹਿਕਮਤ ਦੇ ਆਰ. ਐੱਮ. ਪੀ. ਦਾ ਕੋਰਸ ਕਰਕੇ ਡਾਕਟਰੀ ਦੀ ਦੁਕਾਨ ਖੋਲ ਲਈ। ਸਾਹਿਤਕ ਰੁੱਚੀ ਰੱਖਣ ਕਾਰਨ ਆਪ ਜੀ ਚੰਗੀ ਕਵਿਤਾ ਵੀ ਲਿੱਖਦੇ ਸਨ। ਪੰਜਾਬੀ ਵਿੱਚ ਆਪ ਨੇ ਵੈਰਾਨ ਕੋਟਾ, ਭੈਣ ਵਿਛੋੜਾ ਅਤੇ ਪੱਛਮੀ ਨੂਰ ਪੁਸਤਕਾਂ ਪ੍ਰਕਾਸ਼ਿਤ ਕੀਤੀਆਂ। ਕੁੱਝ ਸਮਾਂ ਖਾਲਸਾ ਸੈਂਟਰ ਬੋਰਡ ਬਾਗ ਦੇ ਪ੍ਰਧਾਨ ਵੀ ਰਹੇ। ਗੁਰਬਾਣੀ ਅਤੇ ਗੁਰੂ ਇਤਿਹਾਸ ਦੇ ਖੋਜੀ ਵਿਦਵਾਨ ਸਨ। 1947 ਦੇ ਕੋਠੀਆਂ ਹਮਲੇ ਸਮੇਂ 25 ਸਿੱਖਾਂ ਦਾ ਜੱਥਾ ਲੈ ਕੇ 26 ਅਸੂ ਸੰਮਤ 2004 ਨੂੰ ਰਾਤ ਸਮੇਂ ਕੋਠੀਆਂ ਪਿੰਡ ਪੁੱਜੇ ਅਤੇ 27 ਅਸੂ ਨੂੰ ਕੋਠੀਆਂ ਦੇ ਲੋਕਾਂ ਨੂੰ ਬਾਗ ਲਿਆਏ ਸਨ। ਜੰਮੂ ਪੁੱਜ ਕੇ ਗਿਆਨੀ ਜੀ ਸ੍ਰੀ ਗੁਰੂ ਸਿੰਘ ਸਭਾ ਜੰਮੂ ਦੇ ਜਨਰਲ ਸਕੱਤਰ ਰਹੇ ਸਨ। ਆਪ ਜੀ 1939-46 ਤੱਕ ਅੰਗ੍ਰੇਜ਼ੀ ਫੌਜ਼ ਦੇ ਜਮੇਦਾਰ ਵੀ ਰਹਿ ਚੁੱਕੇ ਸਨ। ਕਸ਼ਮੀਰ ਸਰਕਾਰ ਨੇ ਆਪ ਨੂੰ ਜ਼ੈਲਦਾਰ ਵੀ ਬਣਾਇਆ। ਆਖ਼ਰ ਆਪ ਜੀ 22 ਜਨਵਰੀ 1963 ਨੂੰ ਜੰਮੂ ਵਿੱਚ ਅਕਾਲ ਚਲਾਣਾ ਕਰ ਗਏ ਸਨ।

## ਲੱਧਾ ਰਾਮ ਲੋਚਨ




ਪੰਡਤ ਲੱਧਾ ਰਾਮ ਲੋਚਨ ਦਾ ਜਨਮ ਪਿੰਡ ਹਾੜੀ ਗੈਹਲ (ਸੁਧਨੂਤੀ) ਵਿੱਚ 1900 ਈ. ਨੂੰ ਹੋਇਆ। ਆਪ ਹਿੰਦੀ, ਉਰਦੂ ਅਤੇ ਪੰਜਾਬੀ ਵਿਚ ਕਵਿਤਾ ਲਿੱਖਦੇ ਸਨ। ਪੰਜਾਬੀ ਸਾਹਿਤ ਸੱਭਾ, ਪੁਣਛ ਨਾਲ ਸੰਬੰਧਤ ਰਹੇ ਹਨ। ਇਨ੍ਹਾਂ ਦਾ ਦੇਹਾਂਤ 1970 ਈ. ਵਿਚ ਪੁਣਛ ਹੋਇਆ। ਇਹ ਸਾਹਿਬੇ-ਕਿਤਾਬ ਨਹੀਂ ਬਣ ਸੱਕੇ।

## ਮੋਲਾਨਾ ਮਿਹਰਦੀਨ ਕੱਮਰ ਰਾਜ਼ੌਰਵੀ



ਮੋਲਾਨਾ ਮਿਹਰ ਦੀਨ ਕੱਮਰ ਦਾ ਜਨਮ ਚੌਧਰੀ ਜਫ਼ਰ-ਅਲੀ ਅਵਾਨਾ ਦੇ ਘਰ 1901 ਈ. ਵਿੱਚ ਪਿੰਡ ਮਰਗਾਹ, ਡੰਡਕੂੱਟ (ਰਾਜੌਰੀ) ਵਿੱਚ ਹੋਇਆ। ਮੁੱਢਲੀ ਪੜ੍ਹਾਈ ਪੰਜਾਬ ਦੇ ਸਕੂਲਾਂ 'ਚ ਲਈ। ਇਹ ਅਰਬੀ, ਫ਼ਾਰਸੀ, ਉਰਦੂ, ਪੰਜਾਬੀ ਅਤੇ ਗੋਜਰੀ, ਜ਼ਬਾਨਾਂ ਵਿਚ ਪ੍ਰਬੀਨਤਾ ਰੱਖਦੇ ਸਨ। ਇਸ ਨੇ ਛੋਟੇ-ਛੋਟੇ ਕਿਤਾਬਚੇ 27 (ਦੂਜੇ ਸੋਮੇ ਅਨੁਸਾਰ 32) ਪ੍ਰਕਾਸ਼ਿਤ ਕੀਤੇ, ਜਿਨ੍ਹਾਂ ਵਿਚ

ਪੰਜਾਬੀ, ਉਰਦੂ ਅਤੇ ਗੋਜਰੀ ਭਾਸ਼ਾ ਦੇ ਲੇਖ ਅਤੇ ਕਵਿਤਾਵਾਂ ਸ਼ਾਮਲ ਸਨ। 1947 ਈ. ਵਿੱਚ ਹਿਜਰਤ ਕਰਕੇ ਐਬਟਾਬਾਦ (ਹਜ਼ਾਰਾ) ਵਿੱਚ ਰਹਿਣ ਲੱਗ ਪਏ। 1965 ਵਿੱਚ ਅਦਬੀ ਸੰਗਤ ਬਣਾ ਕੇ 1967 ਵਿੱਚ ਰੇਡੀਓ ਤੋਂ ਕਲਾਮ ਆਦਿ ਨਸ਼ਰ ਕਰਦੇ ਰਹੇ। ਪੰਜਾਬੀ ਵਿੱਚ ਉਨ੍ਹਾਂ ਦੀ ਪ੍ਰਕਾਸ਼ਿਤ ਪੁਸਤਕਾਂ ਵਿਚ ਹੱਬੇ-ਅਲਵਤਨੀ, ਸੀ-ਹਰਫ਼ੀਆਂ ਖਾਸ ਜ਼ਿਕਰਯੋਗ ਹਨ। ਇਨ੍ਹਾਂ ਦਾ ਦੇਹਾਂਤ 1976 ਵਿੱਚ ਐਬਟਾਬਾਦ ਵਿੱਚ ਹੋਇਆ।



### ਚੌਧਰੀ ਹਸਨ ਦੀਨ ਹਸਨ ਗੋਰਸੀ

ਚੌਧਰੀ ਹਸਨ ਦੀਨ ਦਾ ਜਨਮ ਹਾੜੀ ਮੜੋਟ, ਇਲਾਕਾ ਪੁੱਣਛ ਦਾ ਹੈ। ਇਨ੍ਹਾਂ ਦਾ ਜਨਮ ਅੰਦਾਜ਼ਨ 1903 ਈ. ਨੂੰ ਹੋਇਆ। ਆਪ ਪੰਜਾਬੀ ਦੇ ਚੰਗੇ ਕਵੀ ਸਨ।

### ਭਾਈ ਗਿਆਨ ਸਿੰਘ



ਭਾਈ ਗਿਆਨ ਸਿੰਘ ਦਾ ਜਨਮ 1903 ਈ. ਵਿਚ ਪਿਤਾ ਸ੍. ਕ੍ਰਿਸ਼ਨ ਸਿੰਘ ਟੁੱਲਾ ਅਤੇ ਮਾਤਾ ਗੋਪੀ ਕੌਰ ਦੇ ਘਰ ਪਿੰਡ ਸਤਰਨਾ (ਹਮਲ) ਕਸ਼ਮੀਰ ਵਿੱਚ ਹੋਇਆ। ਆਪ ਵੱਧੀਆ ਤਬਲਾ-ਵਾਧਕ ਸਨ ਅਤੇ ਕੀਰਤਨ ਵੀ ਕਰ ਲੈਂਦੇ ਸਨ। ਸਿੱਖ ਜ਼ਜ਼ਬੇ ਨਾਲ ਭਰਪੂਰ ਹੋਣ ਕਾਰਨ ਪੰਥਕ ਮਸਲਿਆਂ ਪ੍ਰਤੀ ਸਰਗਰਮ ਰਹਿੰਦੇ ਸਨ। ਕਾਫ਼ੀ ਵਰ੍ਹੇ ਸ੍ਰੀ ਗੁਰੂ ਸਿੰਘ ਸਭਾ, ਅਮੀਰਾਕਦਲ (ਸ੍ਰੀਨਗਰ) ਵਿੱਚ ਨੌਕਰੀ ਕੀਤੀ ਅਤੇ 1942 ਈ. ਵਿੱਚ ਨੌਕਰੀ ਛੱਡ ਦਿੱਤੀ। 1953 ਈ. ਵਿੱਚ ਫੌਜ਼ ਵਿੱਚ ਗ੍ਰੰਥੀ ਹੋ ਕੇ ਟੀਠਵਾਲ ਰਹੇ। ਉਹ ਹਸਰੱਸ ਦੀ ਪੰਜਾਬੀ ਕਵਿਤਾ ਲਿੱਖਦੇ ਸਨ। ਉਨ੍ਹਾਂ ਦੀ ਇਕੋ ਕਿਤਾਬ 'ਸ਼ਹੀਦ ਕਸ਼ਮੀਰ ਦੇ' ਜੂਨ 1983 ਵਿੱਚ ਪ੍ਰਕਾਸ਼ਿਤ ਹੋਈ। 25 ਫ਼ਰਵਰੀ 1984 ਨੂੰ ਉਨ੍ਹਾਂ ਦਾ ਦੇਹਾਂਤ ਆਪਣੇ ਪਿੰਡ ਸਤਰਨਾ ਵਿੱਚ ਹੋਇਆ।

### ਸੂਬੇਦਾਰ ਹਰਦਿੱਤ ਸਿੰਘ




ਸੂਬੇਦਾਰ ਹਰਦਿੱਤ ਸਿੰਘ ਦਾ ਜਨਮ ਸ੍ ਹੁਕਮ ਸਿੰਘ ਦੇ ਘਰ ਅੰਦਾਜ਼ਨ 1903 ਈ. ਵਿੱਚ ਪਿੰਡ ਕੋਟਲੀ (ਤਹਿਸੀਲ, ਬਾਗ, ਪੁਣਛ) ਵਿੱਚ ਹੋਇਆ। ਆਪ ਜੀ ਗਿਆਨੀ ਜੀਵਣ ਸਿੰਘ ਖਜੂਰੀਏ ਦੇ ਛੋਟੇ ਭਰਾ ਸਨ। ਆਪ ਜੀ ਫੌਜ਼ ਵਿੱਚ ਭਰਤੀ ਹੋ ਕੇ ਹਵਾਲਦਾਰ ਬਣੇ ਅਤੇ ਫ਼ਿਰ ਸੂਬੇਦਾਰ ਦੇ ਅਹੁੱਦੇ ਤੱਕ ਰਹੇ। ਧਾਰਮਿਕ ਬਿਰਤੀ ਵਾਲੇ ਸਜਣ ਸਨ। ਪੰਜਾਬੀ ਵਿੱਚ ਕਵਿਤਾਵਾਂ ਵੀ ਲਿੱਖਦੇ ਸਨ।

### ਗਿ. ਬਚਨ ਸਿੰਘ



ਡਾ. ਬਚਨ ਸਿੰਘ ਗਿਆਨੀ ਦਾ ਜਨਮ 1904 ਈ. ਵਿੱਚ ਸ. ਕਿਸ਼ਨ ਸਿੰਘ ਦੇ ਘਰ ਪੁਣਛ ਵਿੱਚ ਹੋਇਆ। ਮੁੱਢਲੀ ਵਿਦਿਆ ਪੁਣਛ ਤੋਂ ਲੈ ਕੇ ਲਾਹੌਰ ਚਲੇ ਗਏ। ਕਈ ਵਰ੍ਹੇ ਸੁਸ਼ੀਲ ਕਾਲਜ ਵਿਚ ਪੰਜਾਬੀ ਦੇ ਪ੍ਰੋਫੈਸਰ ਰਹੇ। ਲਾਹੌਰ ਵਿੱਚ ਰਹਿਣ ਸਮੇਂ ਆਪ ਨੇ ਐੱਮ. ਡੀ ਐੱਚ. (ਹੋਮੀਊਪੈਥੀ) ਕਲੱਕਤਾ ਅਤੇ ਐੱਮ. ਆਈ. ਐੱਨ. ਏ. (ਮਦਰਾਸ) ਕਰਕੇ ਅਧਿਆਪਨ ਦਾ ਕਾਰਜ ਕੀਤਾ। ਆਪ ਜੀ ਕਵਿਤਾ ਵੀ ਲਿੱਖਦੇ ਸਨ। ਕੱਥਾ ਵਾਚਕ ਅਤੇ ਸਿੱਖ ਇਤਿਹਾਸ ਬਾਰੇ ਗੁਰਦੁਆਰਿਆਂ ਵਿਚ ਲੈਕਚੱਰ ਦਿੰਦੇ ਸਨ।

### ਗੁਰਬਖਸ਼ ਸਿੰਘ ਅਲਮਸਤ

ਇਨ੍ਹਾਂ ਦਾ ਜਨਮ 1908 ਈ. ਅੰਦਾਜ਼ਨ ਤਸੀਲ ਬਾਗ ਦਾ ਸੀ। ਇਨ੍ਹਾਂ ਦੇ ਮਰਨ ਦੀ ਮਿੱਤੀ ਦਾ ਕੋਈ ਪੱਤਾ ਨਹੀਂ ਚਲਿਆ। 1947 ਬਾਰੇ ਇੱਕ ਛੋਟੀ ਕਵਿਤਾ ਹੀ ਲੱਭੀ ਹੈ।

???

### ਗਿਆਨੀ ਦਲੀਪ ਸਿੰਘ ਸੂਦਨ



ਗਿਆਨੀ ਦਲੀਪ ਸਿੰਘ ਦਾ ਜਨਮ 1910 ਈ. ਸ. ਹੀਰਾ ਸਿੰਘ ਦੇ ਘਰ ਪਿੰਡ ਹਿੱਲ ਸੁਰੰਗ, ਜੋ ਕੋਹਾਲੇ ਤੋਂ ਤਿੰਨ ਮੀਲ ਦੀ ਵਿੱਥ ਤੇ ਦੂਰ ਹੈ। ਜੀਵਨ ਦਾ ਬਹੁਤਾ ਹਿੱਸਾ ਸਿੱਖ ਧਰਮ ਪ੍ਰਚਾਰ ਵਿੱਚ ਬੀਤਿਆ। 1923-24 ਵਿਚ ਤਰਨਤਾਰਨ ਦੇ ਪਿੰਡ ਪਿੱਧੀ ਸੰਤ ਕਿਸ਼ਨ ਸਿੰਘ ਦੇ ਡੇਰੇ ਰਹਿ ਕੇ ਗੁਰਬਾਣੀ, ਸਿੱਖ ਇਤਿਹਾਸ ਆਦਿ ਦਾ ਸਰਬਪੱਖੀ ਅਧਿਐਨ ਕਰਦੇ ਰਹੇ। ਫ਼ਾਰਸੀ ਅਤੇ ਹਿੰਦੀ ਵੀ ਸਿੱਖ ਲਈ ਸੀ। ਜਦੋਂ ਡੇਰਾ ਨੰਗਾਲੀ ਸਾਹਿਬ ਵੱਲੋਂ ਗੁਰਮਤਿ ਪ੍ਰਚਾਰ ਸਭਾਵਾਂ ਕਾਇਮ ਹੋਈਆਂ ਤਾਂ ਆਪ ਨੂੰ ਸਰਬ ਸੰਮਤੀ ਨਾਲ ਇਨ੍ਹਾਂ ਸਭਾਵਾਂ ਦਾ ਪ੍ਰਧਾਨ ਚੁਣਿਆ ਗਿਆ।

ਆਪ ਚੰਗੇ ਕਵੀ, ਲਿਖਾਰੀ ਅਤੇ ਵਿਦਵਾਨ ਸਨ। ਆਪ ਦੀਆਂ ਛਪੀਆਂ ਪੁਸਤਕਾਂ ਵਿੱਚੋਂ ਸੂਦਨ ਸਧਰਾਂ, ਸੂਦਨ ਲਹਿਰਾਂ, ਸੂਦਨ ਕਿਰਣਾ, ਦੇਸ਼ ਪਿਆਰ ਆਦਿ ਸਨ। ਕੋਈ 20 ਵਰ੍ਹੇ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਕਾਮੌਕੀ (ਗੁਜਰਾਂਵਾਲਾ) ਦੇ ਹੈੱਡ ਗ੍ਰੰਥੀ ਦੀ ਸੇਵਾ ਕਰਦੇ ਰਹੇ। ਆਪ ਜੀ ਚੰਗੇ ਕੀਰਤਨੀਏ ਵੀ ਸਨ। ਗੁਰਦੁਆਰਾ ਛੇਵੀਂ ਪਾਤਸ਼ਾਹੀ ਨਲੂਛੀ (ਮੁਜ਼ਫ਼ਰਾਬਾਦ) ਦੇ 1947 ਈ. ਤੱਕ ਮੈਨੇਜਰ ਰਹੇ। ਵੰਡ ਤੋਂ ਬਾਅਦ 'ਹੇਮਕੁੰਟ' ਪਤ੍ਰਕਾ ਡੇਹਰਾਦੂਨ ਨਾਲ ਜੁੜੇ ਰਹੇ ਅਤੇ ਗੁਰਦੁਆਰੇ ਦੇ ਹੈੱਡ ਗ੍ਰੰਥੀ ਦੀ ਸੇਵਾ ਵੀ ਕਰਦੇ ਰਹੇ। ਰਿਆਸਤੀ ਅਕਾਲੀ ਦਲ ਦੇ ਸਰਗਰਮ ਜੱਥੇਦਾਰ ਵੀ ਰਹੇ ਅਤੇ ਪੰਜਾਬੀ ਸੂਬਾ

ਮੋਰਚੇ ਸਮੇਂ ਕਸ਼ਮੀਰ ਤੋਂ ਜੱਥੇ ਲੈ ਕੇ ਜਾਂਦੇ ਰਹੇ। ਰਫਿਊਜੀਆਂ ਦੇ ਹੱਕਾਂ ਲਈ ਮੋਰਚੇ ਲੱਗਾ ਕੇ ਪੇਸ਼ ਪੇਸ਼ ਰਹੇ। ਆਪ ਜੀ 1969 ਈ. ਵਿੱਚ ਦੇਹਰਾਦੂਨ ਵਿੱਚ ਹੀ ਅਕਾਲ ਚਲਾਣਾ ਕਰ ਗਏ ਸਨ।

### ਗਿਆਨੀ ਅਵਤਾਰ ਸਿੰਘ ਸ਼ਾਦ



ਗਿਆਨੀ ਜੀ ਦਾ ਜਨਮ 1911 ਈ. ਨੂੰ ਪਿੰਡ ਭਾਨਤੀਨ (ਪੁਣਛ) ਵਿੱਚ ਹੋਇਆ। ਅੰਮ੍ਰਿਤਸਰ ਤੋਂ ਗਿਆਨੀ ਦੀ ਪ੍ਰੀਖਿਆ ਪਾਸ ਕੀਤੀ। ਇਹ ਪ੍ਰਸਿੱਧ ਕਵੀ ਬਿਸ਼ਨ ਸਿੰਘ ਕ੍ਰੀਟ ਦੇ ਛੋਟੇ ਭਰਾਤਾ ਸਨ। 1940-41 ਈ. ਵਿਚ ਸਰਕਾਰੀ ਤਾਲੀਮ ਵਿਭਾਗ ਵਿੱਚ ਉਰਦੂ ਦੇ ਅਧਿਆਪਕ ਦੀ ਨੌਕਰੀ ਕੀਤੀ। ਪੰਜਾਬੀ ਵਿਚ 'ਪਹਾੜੀ ਗੂੰਜਾਂ (1954-55) ਪ੍ਰਕਾਸ਼ਿਤ ਹੋਈ। ਗਿਆਨੀ ਜੀ ਸਿੱਖ ਧਰਮ ਦੇ ਪ੍ਰਚਾਰਕ ਵੀ ਰਹੇ ਖਾਸ ਕਰ ਡੇਰਾ ਨੰਗਾਲੀ ਸਾਹਿਬ, ਡੇਰਾ ਗੁਫ਼ਾ ਮੁਜ਼ਫ਼ਰਾਬਾਦ ਆਦਿ ਨਾਲ। ਇਨ੍ਹਾਂ ਦਾ ਦੇਹਾਂਤ 2 ਅਗਸਤ 1969 ਈ. ਨੂੰ ਹੋਇਆ।

### ਮਾਇਆ ਕੌਰ ਨਿਰਮਾਣ

ਮਾਇਆ ਕੌਰ ਨਿਰਮਾਣ ਦਾ ਜਨਮ 1914 ਈ. ਨੂੰ ਪਿਤਾ ਸ੍ਰ. ਰਵੇਲ ਸਿੰਘ ਦੇ ਘਰ ਪਿੰਡ ਸ਼ੇਖਰ ਝੋਲਾ ਰਾਠ, ਮੁਜ਼ਫ਼ਰਾਬਾਦ ਕਸ਼ਮੀਰ ਵਿੱਚ ਹੋਇਆ। ਇਹ ਅਧਿਆਪਨ ਦਾ ਕੰਮ ਕਰਦੇ ਸਨ ਅਤੇ ਕਾਫ਼ੀ ਵਰ੍ਹੇ ਜੰਮੂ, ਨਾਨਕ ਨਗਰ ਨਿਵਾਸ ਰੱਖਦੇ ਸਨ। ਪੰਜਾਬੀ ਦੀਆਂ ਜੋ ਕਿਤਾਬਾਂ ਛਾਪੀਆਂ ਉਨ੍ਹਾਂ ਵਿੱਚ ਅਰਮਾਨ ਸਾਗਰ, ਸੁਧਾਰ ਸਾਗਰ ਆਦਿ ਹਨ। ਇਨ੍ਹਾਂ ਦਾ ਦੇਹਾਂਤ 1988 ਈ. ਨੂੰ ਦਿੱਲੀ ਵਿੱਚ ਹੋਇਆ।

???

### ਰਾਨਾ ਫ਼ਜ਼ਲ ਹਸਨ ਰਾਜੌਰਵੀ



ਇਸ ਕਵੀ ਦਾ ਜਨਮ 3 ਅਗਸਤ 1931 ਈ. ਨੂੰ ਰਾਜੌਰੀ ਦੇ ਇਕ ਪਿੰਡ ਪਰਵੜੀ ਗੁਜਰਾਂ ਵਿੱਚ ਹੋਇਆ। ਇਹ ਪੰਜਾਬੀ ਅਤੇ ਗੋਜਰੀ ਵਿੱਚ ਚੰਗੀ ਕਵਿਤਾ ਲਿੱਖਦੇ ਸਨ। ਇਸ ਦੇ ਪਿਤਾ ਦਾ ਨਾਂ ਫੈਜ਼ ਮੁਹੰਮਦ ਸੀ। ਮੈਟ੍ਰਿਕ ਤੱਕ ਤਾਲੀਮ ਹਾਸਲ ਕੀਤੀ। 1947 ਵਿੱਚ ਪਾਕਿਸਤਾਨ ਵਿੱਚ ਹਿਜੱਰਤ ਕਰ ਗਏ ਸਨ। ਉਥੇ ਜਾ ਕੇ ਪੰਜਾਬੀ ਅਤੇ ਗੋਜਰੀ ਵਿੱਚ ਲਗਾਤਾਰ ਲਿੱਖਦੇ ਰਹੇ। ਇਕ ਦਰਜਨ ਕਿਤਾਬਾਂ ਛੱਪ ਚੁੱਕੀਆਂ ਹਨ।

### ਫ਼ਤਹਿ ਮੁਹੰਮਦ ਦਰਹਾਲ ਮਲਕਾਂ

???

ਇਨ੍ਹਾਂ ਦਾ ਜਨਮ 1913 ਈ. ਨੂੰ ਦਰਹਾਲ ਮਲਕਾਂ (ਪੁਣਛ) ਵਿਚ ਹੋਇਆ। ਪੰਜਾਬੀ ਦੀ ਕਵਿਤਾ ਸ਼ੁਰੂ ਤੋਂ ਹੀ ਲਿੱਖਦੇ ਰਹੇ। ਗੋਜਰੀ ਵਿੱਚ ਵੀ ਢੇਰ ਸਾਰੀ ਕਵਿਤਾ ਲਿੱਖੀ ਹੈ।

### ਮੌਲਾਨਾ ਮਹੁੰਮਦ ਇਸਮਾਇਲ ਜ਼ੱਬੀ



ਮੌਲਾਨਾ ਇਸਮਾਇਲ ਜ਼ੱਬੀ ਦਾ ਜਨਮ 8 ਅਗਸਤ 1914 ਈ. ਨੂੰ ਨਵਾਂ ਸ਼ਹਿਰ, ਰਾਜੋਰੀ (ਪੁਣਛ) ਵਿੱਚ ਹੋਇਆ। 1947 ਤੋਂ ਬਾਅਦ ਉਹ ਐਬਟਾਬਾਦ (ਪਾਕਿਸਤਾਨ) ਚਲਾ ਗਿਆ। ਉਸ ਦੀ ਕਵਿਤਾ ਵਿਚ 1947 ਦੇ ਖ਼ੂਨੀ ਘਲੂਘਾਰੇ ਰਾਹੀਂ ਉਹ 'ਹਵ੍ਹਾ' ਨੂੰ ਮੁੱਖਾਤਬ ਹੁੰਦਾ ਹੈ। ਉਸ ਦਾ ਦੇਹਾਂਤ ਐਬਟਾਬਾਦ ਵਿੱਚ ਹੋਇਆ।

### ਚੌਧਰੀ ਮੁਹੰਮਦ ਅਸਰਾਇਲ ਅਸ਼ਰ



ਮੁਹੰਮਦ ਅਸਰਾਇਲ ਅਸ਼ਰ ਦਾ ਜਨਮ ਢੋਕ ਸਲਨੀ ਵਿੱਚ 1916 ਈ. ਨੂੰ ਪਿਤਾ ਮੀਆਂ ਸਈਦ ਅਹਿਮਦ ਦੇ ਘਰ ਹੋਇਆ ਪਰ ਕਈ ਵਿਦਵਾਨਾਂ ਨੇ ਜਨਮ ਤਾਰੀਕ 1914 ਤੋਂ 1920 ਈ ਦੇ ਵਿੱਚਕਾਰ ਮਿੱਥੀ ਹੈ। ਦਸਵੀਂ ਤੱਕ ਇਲਮ ਹਾਸਲ ਕਰਕੇ, ਅਦਬੀ ਤੇ ਘਰੇਲੂ ਜ਼ਿੰਦਗੀ ਵਿੱਚ ਮਸਰੂਫ਼ ਰਹੇ। ਮੌਲਵੀ ਆਲਮ ਦੀ ਪੜ੍ਹਾਈ ਕਰਕੇ ਚਲਦੇ-ਫਿਰਦੇ ਸਕੂਲ ਵਿੱਚ 1954 ਈ. ਵਿੱਚ ਮਾਸਟਰ ਲੱਗ ਗਏ। ਕਵਿਤਾ ਲਿੱਖਣ ਦੀ ਸ਼ੁਰੂਆਤ ਬਾਬਾ ਸਾਹਿਬ ਦੇ ਦਰਬਾਰ ਤੋਂ ਹੋਈ, ਜਿੱਥੇ ਸਾਈਂ ਕਾਦਰ ਬਖਸ਼ ਅਤੇ ਖੁਦਾ ਬਖਸ਼ ਜ਼ਾਰ ਜਿਹੇ ਪ੍ਰਸਿੱਧ ਕਵੀ ਮੌਜੂਦ ਸਨ। ਸੱਭ ਤੋਂ ਪਹਿਲਾਂ ਪੰਜਾਬੀ ਵਿੱਚ ਕਵਿਤਾ ਲਿੱਖਣੀ ਸ਼ੁਰੂ ਕੀਤੀ ਅਤੇ ਬਾਅਦ ਵਿੱਚ ਗੋਜਰੀ ਅਤੇ ਉਰਦੂ ਵਿੱਚ ਵੀ ਲਿੱਖਣਾ ਸ਼ੁਰੂ ਕੀਤਾ। 2002 ਈ. ਵਿੱਚ ਸਾਹਿਤ ਅਕਾਦਮੀ ਨਵੀਂ ਦਿੱਲੀ ਵੱਲੋਂ ਗੋਜਰੀ ਐਵਾਰਡ ਮਿਲਿਆ। 1982 ਈ. ਵਿੱਚ ਨੌਕਰੀ ਤੋਂ ਸੇਵਾ ਮੁੱਕਤ ਹੋਏ। ਇਨ੍ਹਾਂ ਦਾ ਦੇਹਾਂਤ 9 ਦਸੰਬਰ 2008 ਨੂੰ ਲੰਬਬਾੜੀ (ਤਹਿਸੀਲ ਨੌਸ਼ਹਿਰਾ) ਰਾਜੌਰੀ ਵਿੱਚ ਹੋਇਆ।

### ਗਿ. ਕਰਤਾਰ ਸਿੰਘ ਕੋਮਲ



ਗਿਆਨੀ ਕਰਤਾਰ ਸਿੰਘ ਦਾ ਜਨਮ 25 ਅਗਸਤ 1916 ਨੂੰ ਪਿਤਾ ਸ੍. ਬਚਨ ਸਿੰਘ ਅਤੇ ਮਾਤਾ ਗੁਰਦਿਤਾ ਕੌਰ ਦੇ ਘਰ ਪਿੰਡ ਫ਼ੌਜੀਪੁਰਾ, ਬੇਰਵਾ (ਕਸ਼ਮੀਰ) ਵਿੱਚ ਹੋਇਆ। ਗਿਆਨੀ ਜੀ ਨੇ 1936 ਈ. ਵਿੱਚ ਸਿੱਖ ਮਿਸ਼ਨਰੀ ਕਲਾਸ ਤਰਨਤਾਰਨ ਵਿੱਖੇ ਧਾਰਮਿਕ ਵਿਦਿਆ ਪ੍ਰਾਪਤ ਕੀਤੀ। ਸ੍ਰੀਨਗਰ ਦੇ ਖਾਲਸਾ ਹਾਇ ਸਕੂਲ ਵਿੱਚ ਅਧਿਆਪਕ ਰਹਿ

ਕੇ, ਕਈ ਵਰ੍ਹਿਆਂ ਬਾਅਦ ਸੇਵਾ ਮੁੱਕਤ ਹੋਏ। ਪੰਜਾਬੀ ਵਿਚ ਜੋ ਕਿਤਾਬਾਂ/ਕਿਤਾਬਚੇ ਛੱਪੇ, ਉਨ੍ਹਾਂ ਵਿੱਚੋਂ ਚਾਕ ਚਕੇਟੀ (1993), ਕੋਮਲ ਹੁਲਾਰੇ (1958), ਧਰਮ ਧੁਜ (1957), ਸਮਾਜ ਸੁਧਾਰ ਬਾਰੇ ਅਨਮੋਲ ਗੁਰਮਤਿ ਵਿਚਾਰ (1982); ਹਾਇ ਧੀਆਂ (1981) ਸਾਡੀ ਦਸ਼ਾ (1990) ਆਦਿ। ਕਈ ਵਰ੍ਹੇ ਪੰਜਾਬੀ ਸਾਹਿਤ ਸਭਾ, ਸ੍ਰੀ ਨਗਰ, ਸ਼੍ਰੋਮਣੀ ਖਾਲਸਾ ਦਰਬਾਰ, ਗੁਰਮਤਿ ਪ੍ਰਚਾਰ ਸਭਾ ਨਾਲ ਸੰਬੰਧਤ ਰਹੇ। 'ਕੋਮਲ ਹੁਲਾਰੇ' ਤੇ 1961 ਵਿੱਚ ਜੰਮੂ ਕਸ਼ਮੀਰ ਅਕੈਡਮੀ ਵੱਲੋਂ ਪਹਿਲਾ ਇਨਾਮ ਮਿਲਿਆ। ਸ੍ਰੀਨਗਰ ਤੋਂ 'ਕਰਮਵੀਰ' ਉਰਦੂ ਅਖ਼ਬਾਰ ਪੰਦਰਾਂ ਰੋਜ਼ਾਂ ਕੱਢਦੇ ਰਹੇ। ਆਪ ਜੀ ਦਾ ਦੇਹਾਂਤ 12 ਦਸੰਬਰ 1992 ਨੂੰ ਹੋਇਆ।

### ਗਿਆਨੀ ਈਸ਼ਰ ਸਿੰਘ ਬਖਸ਼



ਗਿਆਨੀ ਈਸ਼ਰ ਸਿੰਘ ਦਾ ਜਨਮ 25 ਅਕਤੂਬਰ 1917 ਈ. ਨੂੰ ਸ੍ਰ. ਰੰਗੀਲ ਸਿੰਘ ਕਾਲਾ ਅਤੇ ਮਾਤਾ ਧਰਮ ਕੌਰ ਦੇ ਘਰ ਪਿੰਡ ਖਾਦਨਿਆਰ, ਬਾਰਾਮੂਲਾ (ਕਸ਼ਮੀਰ) ਵਿੱਚ ਹੋਇਆ। ਮੁੱਢਲੀ ਵਿਦਿਆ ਬਾਰਾਮੂਲਾ ਪ੍ਰਾਪਤ ਕਰਕੇ ਕੀਰਤਨ ਦਾ ਅਭਿਆਸ ਕੀਤਾ। 1936 ਈ. ਵਿੱਚ ਗਿਆਨੀ ਪਾਸ ਕਰਕੇ ਮੁਜ਼ਫ਼ਰਾਬਾਦ, ਅੰਮ੍ਰਿਤਸਰ ਵਿਚ ਰਾਗ ਵਿਦਿਆ ਹਾਸਲ ਕਰਕੇ ਕਸ਼ਮੀਰ ਵਿੱਚ ਸਰਕਾਰੀ ਨੌਕਰੀ ਪੰਜਾਬੀ ਟੀਚਰ ਲੱਗ ਗਏ। ਕਈ ਵਰ੍ਹੇ ਗੁਰਦੁਆਰਾ ਛੇਵੀਂ ਪਾਤਸ਼ਾਹੀ, ਬਾਰਾਮੂਲਾ ਵਿੱਚ ਹਜ਼ੂਰੀ ਰਾਗੀ ਦੀ ਸੇਵਾ ਬਾ-ਖ਼ੂਬੀ ਨਿਭਾਈ। ਆਪ ਜਿੱਥੇ ਚੰਗੇ ਕੀਰਤਨੀਏ ਸਨ, ਉੱਥੇ ਚੰਗੇ ਪੰਜਾਬੀ ਲੇਖਕ ਵੀ ਸਨ। ਪੰਜਾਬੀ ਵਿਚ ਉਨ੍ਹਾਂ ਦੀਆਂ ਕਿਤਾਬਾਂ। ਕਿਤਾਬਚੇ ਇਸ ਪ੍ਰਕਾਰ ਹਨ : ਕਸ਼ਮੀਰ ਵਿਚ ਹੋਏ ਖ਼ੂਨੀ ਘਲੂਘਾਰੇ ਦੀ ਸਦ (1948); ਜਗ ਚਾਨਣ ਹੋਆ ਦਰਸ਼ਨ, ਬਹੁ ਪਰਉਪਕਾਰੀ ਦਰਸ਼ਨ, ਹਰਿਆਵਲੀ ਧਰਤੀ ਦੇ ਦਰਸ਼ਨ, ਜੀਵਨ ਠਾਕੁਰ ਭਾਈ ਰੋਚਾ ਸਿੰਘ ਦਰਸ਼ਨ, ਜ਼ਿਲਾ ਬਾਰਾਮੂਲਾ ਦੇ ਗੁਰਦੁਆਰਿਆਂ ਦਾ ਮੁਕੰਮਲ ਇਤਿਹਾਸ (1983); 1947 ਖ਼ੂਨੀ ਯਾਦਾਂ, ਕਾਵਿ ਪਟਾਰੀ (1994), ਚਾਰ ਯਾਰ, ਖਾਦਨਿਆਰ ਤੋਂ ਵਾਸ਼ਿੰਗਟਨ ਆਦਿ। ਆਪ ਜੀ ਦਾ ਦੇਹਾਂਤ 2 ਜੂਨ 1996 ਈ. ਨੂੰ ਹੋਇਆ। ਗਿਆਨੀ ਜੀ ਦੀਆਂ ਸਾਰੀਆਂ ਪੁਸਤਕਾਂ ਨੂੰ ਦਾਸ ਨੇ 'ਬਖਸ਼-ਰਚਨਾਵਲੀ' ਹੇਠ ਪ੍ਰਕਾਸ਼ਿਤ ਕਰ ਦਿੱਤਾ ਹੈ।

### ਭਾਈ ਆਇਆ ਸਿੰਘ



ਭਾਈ ਆਇਆ ਸਿੰਘ ਦਾ ਜਨਮ ਸ੍ਰ. ਪੂਰਨ ਸਿੰਘ ਅਤੇ ਮਾਤਾ ਦੇਵਾਂ ਕੌਰ ਦੇ ਘਰ ਮਾਰਚ 1917 ਈ. ਨੂੰ ਪਿੰਡ ਸੈਦਵੀਂ (ਖਾਗ) ਕਸ਼ਮੀਰ ਵਿੱਚ ਹੋਇਆ। ਆਪ ਜੀ ਬਚਪਨ ਤੋਂ ਹੀ ਧਾਰਮਿਕ ਬਿਰਤੀ ਵਾਲੇ ਸੱਜਣ ਸਨ। 1947 ਦਾ ਘਲੂਘਾਰਾ ਉਨ੍ਹਾਂ ਆਪਣੀ ਅੱਖੀ ਵੇਖਿਆ ਸੀ। ਇਸ ਸਾਰੇ ਸਾਕੇ ਨੂੰ 10 ਨਵੰਬਰ 1947 ਈ. ਵਿੱਚ 'ਖ਼ੂਨੀ ਹਮਲਾ ਕਸ਼ਮੀਰ ਤੇ' ਸੰਖੇਪ ਤੇ ਸਰਲ ਭਾਸ਼ਾ ਵਿੱਚ ਅੰਕਿਤ ਕਰ

ਲਿਆ ਸੀ। ਆਪ ਜੀ ਗ੍ਰੰਥੀ ਅਤੇ ਰਾਗਾਂ ਵਿੱਚ ਕੀਰਤਨ ਵੀ ਕਰਦੇ ਸਨ। ਕਈ ਵਰ੍ਹੇ ਦੁਕਾਨਦਾਰੀ ਵੀ ਪਿੰਡ ਵਿੱਚ ਕਰਦੇ ਰਹੇ। ਆਪ ਜੀ ਦਾ ਦੇਹਾਂਤ 19 ਜੂਨ 2006 ਨੂੰ ਪਿੰਡ ਸੇਦਵੀਂ ਵਿੱਚ ਹੋਇਆ।

### ਗਿ. ਕਰਤਾਰ ਸਿੰਘ ਦਰਦੀ



ਗਿਆਨੀ ਕਰਤਾਰ ਸਿੰਘ ਦਰਦੀ ਦਾ ਜਨਮ 1918 ਈ. ਪਿਤਾ ਸ੍ਰ. ਜੈਇਆ ਸਿੰਘ ਅਤੇ ਮਾਤਾ ਸ਼ਾਂਤ ਕੌਰ ਦੇ ਘਰ ਪਿੰਡ ਚੰਨਮ, ਕਮਰਾਜ਼ (ਕਸ਼ਮੀਰ) ਵਿਚ ਹੋਇਆ। ਧਾਰਮਿਕ ਬਿਰਤੀ ਵਾਲੇ ਗਿਆਨੀ ਜੀ ਕੀਰਤਨ ਸੁਰੀਲਾ ਕਰਦੇ ਸਨ। ਕਈ ਵਰ੍ਹੇ ਭਾਰਤੀ ਫੌਜ਼ ਵਿੱਚ 'ਗ੍ਰੰਥੀ ਸਿੰਘ' ਦੀ ਸੇਵਾ ਨਿਭਾਉਂਦੇ ਰਹੇ। ਆਪ ਜੀ ਪੰਜਾਬੀ ਕਵਿਤਾ ਵੀ ਲਿਖਦੇ ਸਨ। ਇਕ ਛੋਟਾ ਜਿਹਾ ਕਿਤਾਬਚਾ 'ਖੂਨੀਵਾਰ' (1970) ਵਿੱਚ ਪ੍ਰਕਾਸ਼ਿਤ ਕੀਤਾ। ਆਪ ਜੀ ਰਿਆਸਤੀ ਅਕਾਲੀ ਦਲ ਵਲੋਂ ਪੰਜਾਬੀ ਸੂਬੇ ਲਈ ਗ੍ਰਿਫਤਾਰੀ ਵੀ ਦਿੱਤੀ। ਆਪ ਜੀ ਦਾ ਦੇਹਾਂਤ 1975 ਵਿਚ ਪਿੰਡ ਚੰਨਮ ਵਿੱਚ ਹੋਇਆ।

### ਸਾਧੂ ਸਿੰਘ, ਕਵੀ



ਸ੍ਰ. ਸਾਧੂ ਸਿੰਘ 'ਕਵੀ' ਦਾ ਜਨਮ 1920 ਵਿਚ ਪਿਤਾ ਸ੍ਰ. ਬੀਰ ਸਿੰਘ ਅਤੇ ਮਾਤਾ ਗੰਗੋ ਕੌਰ ਦੇ ਘਰ ਪਿੰਡ ਭਾਨਤੀਨ (ਸੁਧਨੂਤੀ) ਪੁਣਛ ਵਿੱਚ ਹੋਇਆ। 1947 ਤੋਂ ਪਹਿਲਾਂ ਸੌਦਾਗਰੀ ਦਾ ਕੰਮ ਕਰਦੇ ਸਨ ਪਰ ਸੰਤਾਲੀ ਤੋਂ ਬਾਅਦ ਫੌਜ਼ ਵਿੱਚ ਭਰਤੀ ਹੋ ਗਏ। ਸੂਬੇਦਾਰ ਦੇ ਅਹੁਦੇ ਤੋਂ ਸੇਵਾ ਮੁੱਕਤ ਹੋਏ। ਪ੍ਰਬੰਧਕ ਕਮੇਟੀ ਗੁਰਦੁਆਰਾ ਪੁਣਛ ਦੇ ਦਸ ਸਾਲ ਸਕੱਤਰ ਦੀ ਸੇਵਾ ਨਿਭਾਈ। ਰੀਫਿਊਜੀ ਐਕਸ਼ਨ ਕਮੇਟੀ ਦੇ ਮੈਂਬਰ ਹੋਣ ਦੇ ਨਾਤੇ, ਜੇਲ੍ਹ ਯਾਤਰਾ ਵੀ ਕਰਨੀ ਪਈ। ਇਕੋ ਕਿਤਾਬਚਾ 'ਅਮਰ ਜੋਤ' ਪ੍ਰਕਾਸ਼ਿਤ ਹੋਈ ਹੈ। ਆਪ ਜੀ ਦਾ ਦੇਹਾਂਤ 1992 ਵਿੱਚ ਹੋਇਆ।

### ਰਤਨ ਸਿੰਘ ਰਤਨ ਕਰਗਲੀ




ਸ੍ਰ. ਰਤਨ ਸਿੰਘ ਕਰਗਲੀ ਦਾ ਜਨਮ 1921 ਈ. ਨੂੰ ਕਰਗਲ ਵਿੱਚ ਹੋਇਆ। 1936-37 ਈ. ਵਿੱਚ ਸ੍ਰ. ਇੰਦਰ ਸਿੰਘ ਕੁਦਰਤ ਨਾਲ ਮਿੱਲ ਕੇ 'ਕੋਮਲ ਕਿਆਰੀ' ਪੰਜਾਬੀ ਸਾਹਿਤ ਸਭਾ, ਬਣਾਈ ਸੀ। ਇੱਕ ਕਾਵਿ ਸੰਗ੍ਰਹਿ 'ਹਨੇਰੇ ਚਾਨਣ' (1970) ਵਿੱਚ ਛੱਪ ਚੁੱਕਾ ਹੈ। ਰਤਨ ਜੀ ਕਰਗਿਲ (ਲਿਦਾਖ) ਵਿੱਚ ਦੁਕਾਨਦਾਰੀ ਕਰਦੇ ਸਨ।

### ਹਰਨਾਮ ਸਿੰਘ ਦੁਖੀਆ



ਸ੍ਰ. ਹਰਨਾਮ ਸਿੰਘ ਦਾ ਜਨਮ 12 ਫਰਵਰੀ 1921 ਨੂੰ ਪਿਤਾ ਸ੍ਰ. ਪ੍ਰਤਾਪ ਸਿੰਘ ਅਤੇ ਮਾਤਾ ਪ੍ਰਾਪਤੀ ਦੇਵੀ ਦੇ ਘਰ ਕੋਠੀਆਂ (ਬਾਗ, ਪੁਣਛ) ਵਿੱਚ ਹੋਇਆ। ਕਮਿਊਟੇਟਰ ਅਹੁਦੇ ਤੋਂ ਸੇਵਾ ਮੁਕਤ ਹੋਏ ਸਨ। ਪੰਜਾਬੀ ਵਿੱਚ ਛੱਪੀਆ ਪੁਸਤਕਾਂ ਵਿੱਚ ਹਾੜੇ (1970), ਤਾਣਾ ਬਾਣਾ (1984), ਮੁਜਾਹਿਦਾਂ ਦੇ ਪਿੰਜਰ (1969), ਲਾਸ਼ਾਂ ਦੇ ਢੇਰ (1972), ਕੱਚੀਆਂ ਕੰਧਾਂ (1983), ਲਹੂ-ਭਰੀਆਂ ਯਾਦਾਂ (1967); ਪਹਾੜੀ ਲੋਕ ਜੀਵਨ (1979); ਧੁੱਖਦੀ ਅੱਗ (1973); ਪਰਮਪੁਰਖ ਦਾ ਰੂਪ (1970); ਰਸਮਾਂ ਰਿਵਾਜਾਂ ਤੇ ਹਮਲੇ ਨਾ ਕਰੋ (1971) ਆਦਿ। ਕੁੱਝ ਟ੍ਰੈਕਟ/ਕਿਤਾਬੇ 'ਚ ਵੀ ਛੱਪੇ ਹਨ ਜਿਵੇਂ ਖੂਨੀ ਯਾਦਾਂ (1950); ਗੁਰਮਤਿ ਦੀ ਜੋਤ (1967); ਨਵਾਂ ਚਾਨਣ (1969), ਅੰਮ੍ਰਿਤ ਦੀ ਵਰਖਾ (1971), ਸਰ ਬੰਸਦਾਨੀ, ਧਰਮ ਦੇ ਰਾਖ, ਚੋਭਾਂ ਤੇ ਹਾਸੇ (1953) ਆਦਿ। ਲੇਖਕ ਸੱਭਾ ਜੰਮੂ ਨਾਲ ਕਾਫ਼ੀ ਵਰ੍ਹੇ ਸੰਬੰਧਤ ਰਹੇ। ਇਨ੍ਹਾਂ ਦਾ ਦੇਹਾਂਤ ਜੰਮੂ ਵਿੱਚ 30 ਜੂਨ 1995 ਨੂੰ ਹੋਇਆ।

### ਗਿ. ਹਰਨਾਮ ਸਿੰਘ ਕੌਮੀਕੋਟ



ਗਿਆਨੀ ਹਰਨਾਮ ਸਿੰਘ ਦਾ ਜਨਮ 1922 ਈ. ਨੂੰ ਪਿਤਾ ਸ੍ਰ. ਰੂਪ ਸਿੰਘ ਅਤੇ ਮਾਤਾ ਰੁਕਮਣ ਕੌਰ ਦੇ ਘਰ ਪਿੰਡ ਕੌਮੀਕੋਟ (ਮੁਜ਼ਫ਼ਰਾਬਾਦ) ਵਿੱਚ ਹੋਇਆ। ਆਪ ਜੀ ਸ਼ੁਰੂ ਤੋਂ ਹੀ ਧਾਰਮਿਕ ਵਿਚਾਰਾਂ ਨਾਲ ਬੱਝੇ ਹੋਏ ਸਨ। ਆਪ ਜੀ ਦਾ ਹੱਥ-ਲਿੱਖਤ 'ਸ਼ਹੀਦੀ-ਜੰਗਨਾਮਾ' ਮੈਂ ਵੇਖਿਆ ਹੈ। ਇਹ 1947 ਦੇ ਅੱਖੀ ਵੇਖੇ ਹਾਲਾਤਾਂ ਨੂੰ ਕਲਮਬੰਦ ਕੀਤਾ ਹੈ। ਆਪ ਰੀਫਿਜ਼ੀ ਕੈਂਪ ਨਗਰੋਟਾ ਵਿੱਚ ਕਈ ਵਰ੍ਹੇ ਟੀਚਰ ਲੱਗੇ ਰਹੇ। ਅੱਜ ਇਨ੍ਹਾਂ ਦੀ ਉਮਰ 94 ਵਰ੍ਹੇ ਹੈ।

### ਜੋਗਾ ਸਿੰਘ 'ਕਾਸ਼'



ਸ੍ਰ. ਜੋਗਾ ਸਿੰਘ ਕਾਸ਼ ਦਾ ਜਨਮ 05 ਸਤੰਬਰ 1925 ਨੂੰ ਪਿੰਡ ਭੋਂਠ, ਤਹਿਸੀਲ ਬਾਗ (ਪੁਣਛ) ਵਿੱਚ ਸ੍ਰ. ਬੂਟਾ ਸਿੰਘ ਪਿਤਾ ਅਤੇ ਮਾਤਾ ਰਾਧਾ ਕੌਰ ਦੇ ਘਰ ਹੋਇਆ। ਜਵਾਨੀ ਵਿੱਚ ਹੀ ਭਾਰਤੀ ਫੌਜ਼ ਵਿੱਚ ਭਰਤੀ ਹੋ ਕੇ ਪੈਨਸ਼ਿਨ ਹਾਸਲ ਕਰਦੇ ਰਹੇ। ਉਸ ਤੋਂ ਬਾਅਦ ਜੰਮੂ ਕਸ਼ਮੀਰ ਦੇ ਮਲੇਰੀਆ ਵਿੰਗ (Health Department) ਵਿੱਚ ਸੇਵਾ ਨਿਭਾਉਂਦੇ ਰਹੇ। ਇਨ੍ਹਾਂ ਦਾ ਕਾਵਿ ਸੰਗ੍ਰਹਿ 'ਸਮੇਂ ਦੀਆਂ ਸੱਧਰਾਂ' (1978) ਛੱਪ ਚੁਕਿਆ ਹੈ। ਇਨ੍ਹਾਂ ਦਾ ਦੇਹਾਂਤ ਜੰਮੂ ਵਿਖੇ 27 ਅਪ੍ਰੈਲ 2004 ਨੂੰ ਹੋਇਆ।

## ਅਲਤਾਫ਼ ਕੁਰੈਸ਼ੀ

???

ਅਲਤਾਫ਼ ਕੁਰੈਸ਼ੀ ਦਾ ਜਨਮ ਅੰਦਾਜ਼ਨ 1931 ਈ. ਵਿੱਚ ਜੰਮੂ ਕਸ਼ਮੀਰ ਵਿੱਚ ਹੋਇਆ। 1947 ਦੀ ਵੰਡ ਸਮੇਂ ਉਹ ਪ੍ਰਵਾਰ ਸਮੇਤ ਕੁਹਾਕੇ (ਆਜ਼ਾਦ ਕਸ਼ਮੀਰ) ਚਲਾ ਗਿਆ ਸੀ। ਇਸ ਦੀਆਂ ਕਵਿਤਾਵਾਂ 'ਲਹਿਰਾਂ' ਵਿੱਚ ਛਪੱਦੀਆਂ ਰਹੀਆਂ।

## ਉਜਾਗਰ ਸਿੰਘ ਮਹਿਕ



ਸ੍ਰ. ਉਜਾਗਰ ਸਿੰਘ ਦਾ ਜਨਮ 4 ਮਈ 1931 ਨੂੰ ਪਿਤਾ ਸ੍ਰ. ਲਖਮੀਰ ਸਿੰਘ ਅਤੇ ਮਾਤਾ ਮਨਮੋਹਨ ਕੌਰ ਦੇ ਘਰ ਪਿੰਡ ਭਾਨਤੀਨ (ਪੁੱਣਛ) ਵਿੱਚ ਹੋਇਆ। ਐਮ. ਏ. (ਪੰਜਾਬੀ, ਪੁਲ. ਸਾਇੰਸ) ਕਰ ਕੇ ਕਾਫ਼ੀ ਵਰ੍ਹੇ ਅਧਿਆਪਕ ਵਜੋਂ ਸੇਵਾ ਕਰਦੇ ਰਹੇ ਅਤੇ ਬਾਅਦ ਵਿੱਚ ਇਸੇ ਪੱਦ ਤੋਂ ਸੇਵਾ ਮੁੱਕਤ ਹੋਏ। ਪੰਜਾਬੀ ਵਿੱਚ ਕਈ ਪੁਸਤਕਾਂ ਛਾਪੀਆਂ ਜਿਨ੍ਹਾਂ ਵਿੱਚ ਵੈਰਾਗੀ ਝੇੜਾ (1949); ਝਨਾਂ ਦੇ ਕੰਢੇ (1963); ਸੱਜਣੀ (1965); ਨਵਾਂ ਸਵੇਰਾ (1975); ਅਰਸ਼ ਉਛਾਲੇ (1982); ਉਸ ਬਦਲਾ ਲੈ ਲਿਆ (1973); ਅਨੌਖਾ ਰਾਹ (1974); ਲਾਸ਼ਾਂ ਦਾ ਸਾਗਰ (1968); ਸੂਹੀ ਪ੍ਰਭਾਤ (1985); ਮਚਦੇ ਦਰਦ (1989) ਆਦਿ। 'ਝਨਾਂ ਦੇ ਕੰਢੇ' ਤੇ 1965 ਵਿੱਚ ਜੰਮੂ ਕਸ਼ਮੀਰ ਅਕੈਡਮੀ ਵੱਲੋਂ ਐਵਾਰਡ ਮਿਲ ਚੁੱਕਾ ਹੈ। ਇਨ੍ਹਾਂ ਦਾ ਦੇਹਾਂਤ 30 ਅਕਤੂਬਰ 2001 ਨੂੰ ਜੰਮੂ ਵਿੱਚ ਹੋਇਆ।

## ਅਵਤਾਰ ਸਿੰਘ ਚੰਦਨ



ਸ੍ਰ. ਧਿਆਨ ਸਿੰਘ ਅਤੇ ਮਾਤਾ ਸੀਤਾ ਕੌਰ ਦੇ ਘਰ ਸ੍ਰ. ਅਵਤਾਰ ਸਿੰਘ ਚੰਦਨ ਦਾ ਜਨਮ 22 ਅਕਤੂਬਰ 1934 ਨੂੰ ਮੁਜ਼ਫਰਾਬਾਦ (ਕਸ਼ਮੀਰ) ਵਿੱਚ ਹੋਇਆ। ਉਹ ਪੰਜਾਬੀ ਦਾ ਦਰਵੇਸ਼ ਸਟੇਜੀ ਕਵੀ ਸੀ ਅਤੇ ਕਵੀ ਦਰਬਾਰਾਂ ਦੀ ਜ਼ੀਨਤ ਸੀ। ਉਸ ਦੀਆਂ ਕਵਿਤਾਵਾਂ ਨੂੰ ਬਾਅਦ ਵਿੱਚ ਡਾਕਟਰ ਗੁਰਚਰਨ ਸਿੰਘ ਗੁਲਸ਼ਨ ਨੇ ਸੰਪਾਦਨ ਕਰਕੇ ਅਕੈਡਮੀ ਦੀ ਸਹਾਇਤਾ ਨਾਲ ਪ੍ਰਕਾਸ਼ਿਤ ਕਰਾਇਆ ਹੈ। ਅਕੈਡਮੀ ਨੇ ਕਿਤਾਬ ਨੂੰ ਇਨਾਮ ਵੀ ਦਿੱਤਾ ਸੀ। ਇਸ ਕਵੀ ਦਾ ਦੇਹਾਂਤ 10 ਸਤੰਬਰ 2004 ਈ. ਨੂੰ ਕਸ਼ਮੀਰ ਵਿੱਚ ਹੋਇਆ।

## ਮਹਿੰਦਰ ਸਿੰਘ ਪਰਿੰਦਾ



ਸ੍ਰ. ਮਹਿੰਦਰ ਸਿੰਘ ਪਰਿੰਦਾ ਦਾ ਜਨਮ ਅੰਦਾਜ਼ਨ 1935 ਈ. ਨੂੰ ਸ੍ਰ. ਮੋਹਨ ਸਿੰਘ ਸੂਦਨ (ਦਾਦੇ ਦਾ ਨਾਮ ਸ੍ਰ. ਆਤਮਾ ਸਿੰਘ) ਦੇ ਘਰ ਪਿੰਡ ਟੋਪੀ ਖੇਰੂਟਾ, ਤਹਿਸੀਲ ਬਾਗ (ਪੁੱਣਛ)

ਵਿੱਚ ਹੋਇਆ। ਸ੍ਰ. ਮਹਿੰਦਰ ਸਿੰਘ ਨੇ ਆਪਣੇ ਫੌਜ਼ੀ ਚਾਚਾ ਸ੍ਰ. ਗਿਆਨ ਸਿੰਘ 'ਵੀਰ ਚੱਕਰ' ਦੀ ਬਹਾਦਰੀ ਨੂੰ ਕਵਿਤਾ ਰਾਹੀਂ ਕਲਮ ਬੰਦ ਕੀਤਾ ਹੈ। ਮਹਿੰਦਰ ਸਿੰਘ ਦਿਲੀ ਪਰਿਵਾਹਨ ਨਿਗਮ ਤੋਂ ਸੇਵਾ ਮੁਕਤ ਹੋ ਕੇ ਦਿੱਲੀ ਵਿਖੇ ਸ਼ਸਤ੍ਰ ਵਿਦਿਆ ਦਾ ਨਾਮਵਰ ਉਸਤਾਦ, ਪ੍ਰਚਾਰਕ ਅਤੇ ਪੰਜਾਬੀ ਦਾ ਪ੍ਰਸਿੱਧ ਕਵੀ ਰਿਹਾ ਹੈ।

### ਸੁਮੇਰ ਸਿੰਘ ਮਸਤਾਨਾ



ਸ੍ਰ. ਸੁਮੇਰ ਸਿੰਘ ਦਾ ਜਨਮ 20 ਮਾਰਚ 1939 ਈ. ਨੂੰ ਸ੍ਰ. ਮਈਆ ਸਿੰਘ ਅਤੇ ਮਾਤਾ ਹਰਦੇਵ ਕੌਰ ਦੇ ਘਰ ਦੀਦਾਰਪੁਰਾ (ਕੁਪਵਾੜਾ) ਵਿੱਚ ਹੋਇਆ। ਵਿਦਿਆ ਬੀ. ਏ., ਗਿਆਨੀ ਕਰਕੇ ਡੈਂਟਿਟਰੀ ਵਿੱਚ ਕੋਰਸ ਕੀਤਾ। ਆਪ ਹਾਸਰਸ ਕਵਿਤਾ ਲਿੱਖਦੇ ਸਨ। ਪੰਜਾਬੀ ਵਿੱਚ ਕਈ ਪੁਸਤਕਾਂ ਛੱਪ ਚੁਕੀਆਂ ਹਨ : ਮੁਸਤ ਟੌਕਰਾਂ (1970); ਇਕਵੰਜਾ ਮਣਕੇ (1986); ਸਜਰੇ ਸੁਪਨੇ (1995); ਗੁੱਝੀ ਮੁਸਕਾਨ (1993); ਨਿਰੋਹੀ ਹੋਂਦ (1998); ਹਾਸਿਆ ਦੇ ਮੋੜ ਤੇ (2006) ਆਦਿ। ਪਹਿਲੇ ਕਾਵਿ-ਸੰਗ੍ਰਹਿ ਤੇ ਜੰਮੂ ਕਸ਼ਮੀਰ ਅਕੈਡਮੀ, ਦਾ 1971 ਈ. ਵਿੱਚ ਇਨਾਮ ਪ੍ਰਾਪਤ ਕੀਤਾ। ਰਿਆਸ਼ਤੀ ਸਾਹਿਤ ਸਭਾਵਾਂ ਵੱਲੋਂ ਸਮੇਂ ਸਮੇਂ ਇਨਾਮ ਮਿੱਲੇ ਹਨ। ਇਨ੍ਹਾਂ ਦਾ ਦੇਹਾਂਤ ਫਰਵਰੀ 2015 ਵਿੱਚ ਹੋਇਆ। ਇਨ੍ਹਾਂ ਦੇ ਗੁਜ਼ਰਨ ਤੋਂ ਬਾਅਦ 'ਬੋਲ ਉਤਰ ਪਹਾੜੋਂ ਆਏ' (2015) ਵਿੱਚ ਛੱਪੀ ਹੈ।

### ਜੋਗਿੰਦਰ ਸਿੰਘ ਪਾਂਧੀ



ਸ੍ਰ. ਜੋਗਿੰਦਰ ਸਿੰਘ ਪਾਂਧੀ ਦਾ ਜਨਮ 1 ਫ਼ਰਵਰੀ 1943 ਈ. ਨੂੰ ਸ੍ਰ. ਸਾਧੂ ਸਿੰਘ ਅਤੇ ਮਾਤਾ ਗੋਪੀ ਕੌਰ ਦੇ ਘਰ ਪਿੰਡ ਨੱਜੀਭੱਟ (ਬਾਰਾਮੂਲਾ) ਵਿੱਚ ਹੋਇਆ। ਵਿਦਿਆ ਬੀ. ਏ., ਐੱਲ. ਐੱਲ. ਬੀ. ਤੱਕ ਹਾਸਲ ਕਰਕੇ ਸਰਕਾਰੀ ਐਡਵੋਕੇਟ ਨਿਯੁੱਕਤ ਹੋਏ। 2001 ਵਿਚ ਜਾਇੰਟ ਡਾਇਰੈਕਟਰ ਪ੍ਰਾਸ਼ਕਿਉਸ਼ਨ ਦੇ ਅਹੁੱਦੇ ਤੋਂ ਸੇਵਾ ਮੁੱਕਤ ਹੋਏ। ਪੰਜਾਬੀ ਵਿਚ ਕਈ ਕਾਵਿ ਸੰਗ੍ਰਹਿ ਪ੍ਰਕਾਸ਼ਿਤ ਕੀਤੇ ਜਿਵੇਂ ਹੱਡੀਆਂ ਦੇ ਖੰਡਰ (1975), ਅੱਗ ਦੇ ਜੋਗੀ (1982), ਚੋਰਾਹੇ ਦਾ ਉਦਾਸ ਰੁੱਖ (1984), ਜ਼ਰਬ ਤਕਸੀਮ (1992), ਸੜਦੇ ਵਣ ਦਾ ਸੇਕ (2002), ਅੱਖਰਾਂ ਦੇ ਉਸ ਪਾਰ (2003), ਪਰਬਤਵਾਸੀ (1990), ਮੇਰੀ ਕਵਿਤਾ (2009) ਆਦਿ ਵਰਨਣਯੋਗ ਹਨ।

### ਡਾ. ਕੀਰਤ ਸਿੰਘ ਇਨਕਲਾਬੀ



ਕੀਰਤ ਸਿੰਘ ਦਾ ਜਨਮ ਗਿ. ਸੰਤ ਸਿੰਘ ਭਟਪੁਰੀ ਅਤੇ ਮਾਤਾ ਸੁਸ਼ੀਲ ਕੌਰ ਦੇ ਘਰ 20 ਅਪ੍ਰੈਲ 1946 ਨੂੰ ਹੋਇਆ। ਵਿਦਿਆ ਐੱਮ. ਏ., ਡੀ. ਐਮ. ਇੰਜ, ਐੱਮ. ਆਈ. ਸੀ. ਏ. ਅਤੇ ਪੀ. ਐੱਚ. ਡੀ. ਤੱਕ ਪ੍ਰਾਪਤ ਕੀਤੀ।

ਸ਼ੁਰੂ ਤੋਂ ਹੀ ਕਈ ਧਾਰਮਿਕ, ਸਮਾਜਿਕ, ਸਾਹਿਤਕ ਸਭਾਵਾਂ ਨਾਲ ਸੰਬੰਧਤ ਰਹੇ ਹਨ। ਪੰਜਾਬੀ ਵਿਚ ਆਪ ਦੀਆਂ ਛੱਪੀਆਂ ਪੁਸਤਕਾਂ ਹਨ : ਸਭਿ ਮਹਿ ਜੋਤ ਜੋਤ ਹੈ ਸੋਇ (1977), ਦਸਤਾਵੇਜ਼ (1985), ਚਿੰਤਨ ਇੱਕ ਵਗਦਾ ਦਰਿਆ (1989), ਜੇਹਲਮ (1989), ਗੁਲਮਰਗ (1996), ਤ੍ਰਿਕੁਟਾ ਤੋਂ ਸਤੀਸਰ ਤੱਕ (1997), ਔਰਤ ਰੱਬ ਦਾ ਦੂਜਾ ਨਾਂ ਹੈ (2004), ਡੱਲ ਦੀਆਂ ਸ਼ਾਮਾਂ ਸਨਾਸਰ ਦੇ ਸਵੇਰੇ (2005), ਜ਼ਿੰਦਗੀ ਹੁਸੀਨ ਹੈ (2006), ਸ਼ਹੀਦ ਭਗਤ ਸਿੰਘ ਚਿੰਤਨ (2009), ਸ਼ਹੀਦ ਉਧਮ ਸਿੰਘ (2010), ਛਿਣ (2012) ਆਦਿ। ਤੀਜੀ ਪੁਸੱਤਕ ਤੇ ਜੰਮੂ ਕਸ਼ਮੀਰ ਅਕੈਡਮੀ ਦਾ ਇਨਾਮ ਵੀ ਪ੍ਰਾਪਤ ਹੋਇਆ ਹੈ। ਬਹੁਤ ਸਾਰੇ ਮਾਣ-ਸਨਮਾਨ ਰਿਆਸਤ ਤੋਂ ਬਾਹਰ ਮਿੱਲ ਚੁੱਕੇ ਹਨ। ਅੱਜਕਲ ਕਸ਼ਮੀਰ ਤੋਂ ਤ੍ਰੈਮਾਸਕ 'ਜੇਹਲਮ ਦਾ ਪਾਣੀ' ਦੀ ਸੇਵਾ ਕਰ ਰਹੇ ਹਨ। ਕੇਂਦਰੀ ਸਰਕਾਰ ਵਿੱਚੋਂ ਐਸੱਸਟੈਂਟ ਡਾਇਰੈਕਟਰ ਦੇ ਅਹੁਦੇ ਤੋਂ ਸੇਵਾ ਮੁਕਤ ਹੋਏ ਹਨ। ਅੱਜਕਲ੍ਹ ਜੰਮੂ-ਕਸ਼ਮੀਰ ਪੰਜਾਬੀ ਸਾਹਿਤ ਸਭਾ (ਰਜਿ) ਸ੍ਰੀਨਗਰ, ਕਸ਼ਮੀਰ ਦੇ ਪ੍ਰਧਾਨ ਹਨ।

### ਅਜੀਤ ਸਿੰਘ ਮਸਤਾਨਾ



ਸ੍. ਅਜੀਤ ਸਿੰਘ ਦਾ ਜਨਮ 18 ਜੂਨ 1947 ਨੂੰ ਪਿਤਾ ਭਾਈ ਆਇਆ ਸਿੰਘ ਅਤੇ ਮਾਤਾ ਗੋਪੀ ਕੌਰ ਦੇ ਘਰ ਪਿੰਡ ਦਾਲਾਵਾਸ਼ੀ, ਬੇਰਵਾ (ਬਡਗਾਮ) ਵਿੱਚ ਹੋਇਆ। ਆਪ ਨੇ ਮੈਕੀਨਕਲ ਇੰਜੀਨਰਿੰਗ ਵਿੱਚ ਡਿਪਲੋਮਾ ਕਰਕੇ ਜੰਮੂ ਕਸ਼ਮੀਰ ਸਰਕਾਰ ਵਿੱਚ ਨੌਕਰੀ ਕੀਤੀ ਅਤੇ ਬਾਅਦ ਵਿੱਚ Assistant Executive Engineer ਦੇ ਅਹੁਦੇ ਤੋਂ ਸੇਵਾ-ਮੁੱਕਤ ਹੋਏ। ਆਪ ਵੱਖ-ਵੱਖ ਧਾਰਮਿਕ, ਸਿਆਸੀ, ਵਿਦਿਅਕ ਅਤੇ ਸਮਾਜਿਕ ਜਥੇਬੰਦੀਆਂ ਨਾਲ ਸ਼ੁਰੂ ਤੋਂ ਹੀ ਜੁੜੇ ਹੋਏ ਹਨ। ਪੰਜਾਬੀ ਵਿੱਚ ਜੋ ਕਾਵਿ ਸੰਗ੍ਰਹਿ ਪ੍ਰਕਾਸ਼ਿਤ ਹੋਏ ਹਨ ਉਨ੍ਹਾਂ ਵਿੱਚ ਕੇਸਰ ਛਿੱਟਾਂ (1994), ਜਿਹਲਮ ਕੰਢੇ (2004), ਅੱਵਲ੍ਹੇ ਜ਼ਖਮ (2013) ਅਤੇ ਸੂਲੀ ਟੰਗੇ ਅਲਫ਼ਾਜ਼ (2015) ਜ਼ਿਕਰਯੋਗ ਹਨ। ਪਹਿਲੀ ਪੁਸਤਕ ਤੇ 1997 ਵਿੱਚ ਜੰਮੂ ਕਸ਼ਮੀਰ ਕਲਚਰਲ ਅਕੈਡਮੀ ਦਾ ਪੁਰਸਕਾਰ ਵੀ ਮਿੱਲ ਚੁੱਕਾ ਹੈ। ਜੰਮੂ ਕਸ਼ਮੀਰ ਪੰਜਾਬੀ ਸਾਹਿਤ ਸਭਾ ਦੇ 15 ਸਾਲ ਜਨਰਲ ਸਕੱਤਰ ਅਤੇ ਚਾਰ ਸਾਲ ਪ੍ਰਧਾਨ ਦੀ ਸੇਵਾ ਵੀ ਨਿਭਾਈ। ਪੰਜਾਬੀ ਸਾਹਿਤ ਸਭਾ, ਸ੍ਰੀ ਨਗਰ ਵੱਲੋਂ 2010, 2012 ਅਤੇ 2014 ਵਿੱਚ ਐਵਾਰਡ ਮਿੱਲੇ ਹਨ।



### ਸੂਰਜ ਸਿੰਘ ਸੂਰਜ

ਸੂਰਜ ਸਿੰਘ ਸੂਰਜ ਦਾ ਜਨਮ 15 ਜਨਵਰੀ 1950 ਨੂੰ ਸ੍. ਸੁੰਦਰ ਸਿੰਘ ਤੀਥ ਅਤੇ ਸਰਦਾਰਨੀ ਗੁਰਬਚਨ ਕੌਰ ਦੇ ਘਰ ਪਿੰਡ ਬਾਂਡੇਬਾਗ (ਬਡਗਾਮ) ਕਸ਼ਮੀਰ ਵਿੱਚ ਹੋਇਆ। ਗ੍ਰੈਜਵੇਸ਼ਨ ਕਸ਼ਮੀਰ ਯੂਨੀਵਰਸਿਟੀ ਤੋਂ ਪ੍ਰਾਪਤ ਕੀਤੀ।

ਇਹ ਸ੍. ਜਿਗਨਾਥ ਸਿੰਘ ਦਿਲਗੀਰ ਵੱਡੇ ਭਗਤਾਂ ਤੋਂ ਪ੍ਰੇਰਨਾ ਲੈ ਕੇ ਸਾਹਿਤ ਵੱਲ ਆਏ। ਪੰਜਾਬੀ ਵਿੱਚ ਲਗਾਤਾਰ ਕਵਿਤਾ ਲਿੱਖ ਰਹੇ ਹਨ ਅਤੇ ਅਜੇ ਤੱਕ ਸਾਹਿਬੇ-ਕਿਤਾਬ ਨਹੀਂ ਹੋ ਸਕੇ।

**ਡਾ. ਜਸਬੀਰ ਸਿੰਘ ਸਰਨਾ**



ਜਸਬੀਰ ਸਿੰਘ ਦਾ ਜਨਮ 2 ਜੁਲਾਈ 1956 ਨੂੰ ਗਿ. ਸੰਤ ਸਿੰਘ ਭਟਪੁਰੀ ਅਤੇ ਮਾਤਾ ਸੁਸ਼ੀਲ ਕੌਰ ਦੇ ਘਰ ਪਿੰਡ ਟਾਂਡਾ (ਤਹਿ. ਸਾਂਬਾ, ਜੰਮੂ) ਵਿੱਚ ਹੋਇਆ। ਇਨ੍ਹਾਂ ਦਾ ਜਦੀ ਘਰ ਪਿੰਡ ਭਟਪੁਰਾ ਹੈ। ਖਾਲਸਾ ਕਾਲਜ, ਅੰਮ੍ਰਿਤਸਰ ਤੋਂ ਉੱਚ ਵਿਦਿਆ ਪ੍ਰਾਪਤ ਕਰਕੇ ਜੰਮੂ ਕਸ਼ਮੀਰ ਸਰਕਾਰ ਵਿੱਚ ਖੇਤੀ ਅਫ਼ਸਰ ਲੱਗੇ ਅਤੇ 2012 ਈ. ਵਿੱਚ ਸੇਵਾ ਮੁਕਤ ਹੋਏ। ਖਾਲਸਾ ਕਾਲਜ ਸਮੇਂ ਅਦਬ ਦੇ ਖੇਤਰ ਵਿਚ ਚਾਰ ਸੋਨ ਤਗਮੇ ਅਤੇ ਕਈ ਮਾਣ-ਸਨਮਾਣ ਹਾਸਲ ਹੋਏ। ਜੰਮੂ ਕਸ਼ਮੀਰ ਅਕੈਡਮੀ ਵੱਲੋਂ 1995-96 ਅਤੇ ਭਾਸ਼ਾ ਵਿਭਾਗ ਪੰਜਾਬ ਵੱਲੋਂ ਭਾਈ ਕਾਨ੍ਹ ਸਿੰਘ ਨਾਭਾ ਐਵਾਰਡ 1998 ਵਿੱਚ ਮਿੱਲੇ ਹਨ। ਪੰਜਾਬੀ ਅਤੇ ਅੰਗ੍ਰੇਜ਼ੀ ਵਿੱਚ 40 (ਚਾਲ੍ਹੀ) ਪੁਸਤਕਾਂ ਛਾਪ ਚੁੱਕੇ ਹਨ। ਇਹ ਹਨ : ਸ਼ਬਦਨਾਮਾ (1980), ਮੈਨੂੰ ਦੇ ਦਿਓ (1982), ਪ੍ਰਤੀਬਿੰਬ (1987), ਸਚ ਕੀ ਕਾਤੀ (1990), ਸਾਹਿਤਕ ਧਾਰਾ (2009), ਜੰਮੂ ਕਸ਼ਮੀਰ ਦੀ ਸਿੱਖ ਤਵਾਰੀਖ (1997), ਬਾਜ਼ਨਾਮਾ (1998, 2000, 2010); ਤੇਗਜ਼ਨ ਗੁਰੂ ਹਰਿਗੋਬਿੰਦ ਸਾਹਿਬ (2001), ਗੁਰੂ ਹਰਿਰਾਇ ਸਾਹਿਬ (2002), ਗੁਰੂ ਹਰਿਕ੍ਰਿਸ਼ਨ ਸਾਹਿਬ (2003), ਕਸ਼ਮੀਰ ਦੇ ਇਤਿਹਾਸਕ ਗੁਰਦੁਆਰੇ (2005), ਸਿੱਖ ਇਤਿਹਾਸ ਦੇ ਮੁੱਢਲੇ ਫਾਰਸੀ ਅਤੇ ਉਰਦੂ ਸਰੋਤ (2008), ਕਸ਼ਮੀਰ ਦੇ ਜੰਗਲੀ ਫੁੱਲ (1998), ਜੰਮੂ ਕਸ਼ਮੀਰ ਦੇ ਅਨੋਖੀ ਪੰਛੀ ਅਤੇ ਜੰਗਲੀ ਜੀਵ (2007); ਮੌਲਿਕ ਪੈੜਾਂ ਸਿਰਜਦ ਸਿੱਖ ਇਤਿਹਾਸ (2009, 2015), ਕੇਸਰ ਦਾ ਫੁੱਲ (1990), ਸਿੱਖ ਚਿੰਤਨ (1994), ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਪਸ਼ੂ-ਪੰਛੀ ਤੇ ਬਨਸਪਤੀ ਸੰਕੇਤਾਂ ਦਾ ਕੋਸ਼ (2007), ਸ੍ਰੀ ਗੁਰੂ ਗ੍ਰੰਥ ਸਾਹਿਬ ਮੂਲ-ਸੰਕਲਪ ਕੋਸ਼ (2010), ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚਲੇ ਲੋਕਧਾਰਾਈ ਸੰਕੇਤਾਂ ਦਾ ਕੋਸ਼ (2012); ਪੰਜਾਬੀ ਵਿਰਾਸਤ ਕੋਸ਼ (2013), ਬਖਸ਼-ਰਚਨਾਵਲੀ (2013); ਗੁਰਦੁਆਰਾ ਕੋਸ਼ (2013), ਗੁਰੂ ਹਰਿਗੋਬਿੰਦ ਸਾਹਿਬ ਦੇ ਲਾਸਾਨੀ ਸਿੱਖ (2014), ਸਾਬਤ ਸੂਰਤਿ ਦਸਤਾਰ ਸਿਰਾ (2014); ਜੀਵਨੀ ਪਾਤਸ਼ਾਹੀ ਸੱਤਵੀਂ ਤੇ ਅੱਠਵੀਂ (2015), ਨਾਮਾ-ਏ-ਜਗਬੀਰ ਸਿੰਘ (2015); ਸ੍ਰੀ ਗੁਰੂ ਗ੍ਰੰਥ ਸਾਹਿਬ : ਵਿਗਿਆਨਕ ਵਿਸ਼ਾ-ਕੋਸ਼ (2016) ਆਦਿ ਇਨ੍ਹਾਂ ਤੋਂ ਇਲਾਵਾ ਉਸ ਦੀਆਂ ਅੰਗ੍ਰੇਜ਼ੀ ਵਿੱਚ ਸੱਤ ਪੁਸਤਕਾਂ ਛੱਪ ਚੁਕੀਆਂ ਹਨ। ਉਹ 'ਦਰਬਾਰ' ਅਤੇ 'ਸ਼ਮਸ਼ੀਰਿ-ਦਸਤ' ਮਾਸਿਕ ਦਾ ਫਾਊਂਡਰ ਐਡੀਟਰ ਵੀ 1977-84 ਤੱਕ ਰਿਹਾ ਹੈ।





## ਡਾ. ਜਸਬੀਰ ਸਿੰਘ ਸਰਨਾ

ਪੰਜਾਬੀ ਵਿਚ ਤਾਂ ਸੰਤਾਲੀ ਦੀ ਕਵਿਤਾ ਦੇ ਸੰਕਲਨ ਮਿਲਦੇ ਹਨ ਪਰ ਜੰਮੂ ਕਸ਼ਮੀਰ ਦੀ ਪੰਜਾਬੀ ਕਵਿਤਾ ਵਲੋਂ ਕਿਸੇ ਖੋਜਕਾਰ ਨੇ ਗੁਹ ਨਾ ਕੀਤਾ। ਜਸਬੀਰ ਸਿੰਘ ਸਰਨਾ ਨੇ ਹੱਥਲੀ ਪੁਸਤਕ 'ਘਲੂਘਾਰੇ ਦੀ ਕਵਿਤਾ' ਵਿਚ ਨਾ ਕੇਵਲ ਦਰਦਮਈ ਕਵਿਤਾ ਹੀ ਸਾਂਭੀ ਹੈ, ਸਗੋਂ ਇਸ ਘਟਨਾਵਲੀ ਨਾਲ ਸੰਬੰਧਿਤ ਕਈ ਤੱਥਾਂ ਨੂੰ ਵੀ ਸੁਰੱਖਿਅਤ ਕਰ ਲਿਆ ਹੈ। ਕਵੀ ਇਤਿਹਾਸਕਾਰ ਨਹੀਂ ਹੁੰਦਾ ਪਰ ਕਿਸੇ ਮੰਦਭਾਗੀ ਘਟਨਾ ਦੇ ਪ੍ਰਤਿਕਰਮ ਵਜੋਂ ਉੱਪਜੇ ਰੋਸ, ਤਬਾਹੀ ਅਤੇ ਘ੍ਰਿਣਾ ਨੂੰ ਜਿਸ ਬਾਰੀਕਬੀਨੀ ਨਾਲ ਉਹ ਬਿਆਨ ਕਰਦਾ ਹੈ, ਉਹ ਇਤਿਹਾਸ ਦੀਆਂ ਕਈ ਕਿਤਾਬਾਂ ਉੱਪਰ ਵੀ ਭਾਰੀ ਹੋ ਜਾਂਦੀ ਹੈ। 'ਘਲੂਘਾਰੇ ਦੀ ਕਵਿਤਾ' ਪੜ੍ਹਨ ਨਾਲ ਕੁੱਝ ਅਜੇਹਾ ਹੀ ਅਹਿਸਾਸ ਹੁੰਦਾ ਹੈ। ਖੋਜ ਦਾ ਕੰਮ ਭਾਵੇਂ ਸੰਗ੍ਰਹਿ ਕਰਨਾ ਹੀ ਕਿਉਂ ਨਾ ਹੋਵੇ, ਕਾਫ਼ੀ ਮੁਸ਼ਕਿਲ ਹੁੰਦਾ ਹੈ ਕਿਉਂਕਿ ਭੱਜ ਦੌੜ ਤੇ ਫੌਲਾਫਾਲੀ ਕਿਸੇ ਵੀ ਗੰਭੀਰ ਖੋਜ ਕਾਰਜ ਜਿੰਨੀ ਹੀ ਕਰਨੀ ਪੈਂਦੀ ਹੈ। ਜਸਬੀਰ ਸਿੰਘ ਸਰਨਾ ਨੇ ਕਾਫ਼ੀ ਨੱਸ-ਭੱਜ ਅਤੇ ਤਰਦੱਦ ਨਾਲ ਸੰਤਾਲੀ ਅਤੇ ਕਬਾਇਲੀ ਹਮਲੇ ਦੇ ਦੁਖਾਂਤ ਨਾਲ ਸੰਬੰਧਿਤ ਕਵਿਤਾ ਇਕੱਤਰ ਕਰਕੇ ਇਸ ਸੰਗ੍ਰਹਿ ਵਿਚ ਦਿੱਤੀ ਹੈ। ਮੈਂ ਸਰਨਾ ਜੀ ਨੂੰ ਇਸ ਜਤਨ ਲਈ ਵਧਾਈ ਦੇਂਦਾ ਹਾਂ ਅਤੇ ਆਸ ਕਰਦਾ ਹਾਂ ਕਿ ਉਹ ਆਪਣਾ ਖੋਜ ਕਾਰਜ ਅੱਗੋਂ ਵੀ ਏਸੇ ਤਰ੍ਹਾਂ ਜਾਰੀ ਰਖੇਗਾ।

**ਡਾ. ਧਰਮ ਸਿੰਘ**

ਪ੍ਰੋਫੈਸਰ ਅਤੇ ਸਾਬਕਾ ਮੁੱਖੀ

ਪੰਜਾਬੀ ਅਧਿਐਨ ਸਕੂਲ

ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

ISBN 978-81-86741-30-6






**SANT AND SINGH PUBLISHERS**
#668, Sector 4A, Hamdania Colony
Bemina, Srinagar 190018, Kashmir (J & K)